ੴ ਸਤਿਗੁਰ ਪ੍ਰਸਾਦਿ ॥

# ਤਵਾਰੀਖ ਗੁਰੂ ਖਾਲਸਾ

## (ਇਤਿਹਾਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ)

ਕ੍ਰਿਤ:

ਗਿਆਨੀ ਗਿਆਨ ਸਿੰਘ ਜੀ

# TWARIKH GURU KHALSA

## (History of Guru Hargobind ji)

*By*

*Giani Gian Singh ji*

***ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ੪੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ***

***Dedicated to 400th Martyrdom Anniversary of***

***Sri Guru Arjan Dev ji***

ਸੇਵਾ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)

Made Available by:

Bhai Baljinder Singh ji



*Visit: www.ik13.com* *Email rarasahib@yahoo.com*

# ਤਤਕਰਾ

Click a link to access the required page

# ਕਥਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਪਾਃ ੬)

## ਗੁਰੂ ਜੀ ਦੀ ਪੁਤ੍ਰਾਂ ਸਮੇਤ ਜਨਮ ਕਥਾ

ਏਹ ਗੁਰੂ {ਪਾ: ਅਵਤਾਰ} ੨੧ ਹਾੜ ਸੁਦੀ ੩ ਸੰਮਤ ੧੬੫੨ ਬਿਕ੍ਰਮੀ ਤੇ ਸੰਮਤ ੧੫੯੬ ਸਾਲ ੧੨੬ ਨਾ. ਸ਼ਾ. ਨੂੰ ਐਤਵਾਰ ਢਲੀ ਰਾਤ ਵਡਾਲੀ ਪਿੰਡ, ਅੰਮ੍ਰਿਤਸਰੋਂ ੪ ਕੋਹ ਪਰੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਦੇਈ ਜੀ ਦੀ ਕੁੱਖੋਂ ਪੈਦਾ ਹੋਏ।

੨੧ ਭਾਦ੍ਰੋਂ ਸੰਮਤ ੧੬੬੧ ਬਿਕ੍ਰਮੀ ਨੂੰ {ਸ਼ਾਦੀਆਂ ਅਤੇ ਸੰਤਾਨ} ਨਰੈਣ ਦਾਸ ਖੱਤ੍ਰੀ ਦੀ ਬੇਟੀ ਸ੍ਰੀ ਦਮੋਦਰੀ ਜੀ ਨਾਲ ਡੱਲੇ ਪਿੰਡ ਦੁਆਬੇ ਵਿੱਚ ਪਹਿਲੀ ਸ਼ਾਦੀ ਹੋਈ ਤੇ ਦੂਜੀ ਸ਼ਾਦੀ ੧੩ ਵੈਸਾਖ ਸੁਦੀ ੩ ਸੰਮਤ ੧੬੧੦ ਬਿਕ੍ਰਮੀ ਨੂੰ ਬਕਾਲੇ ਵਾਲੇ ਹਰੀਚੰਦ ਲੰਬ ਖੱਤ੍ਰੀ ਦੀ ਪੁੱਤ੍ਰੀ ਨਾਨਕੀ ਜੀ ਨਾਲ ਅੰਮ੍ਰਿਤਸਰ ਹੋਈ। ਤੀਜੀ ਸ਼ਾਦੀ ੧੧ ਸਾਉਣ ਸੰਮਤ ੧੬੭੬ ਬਿਕ੍ਰਮੀ ਨੂੰ ਦਯਾ ਰਾਮ ਮਰਵਾਹੇ ਖਤ੍ਰੀ ਦੀ ਬੇਟੀ ਸ੍ਰੀ ਮਹਾਂਦੇਵੀ ਨਾਲ ਮੱਡਯਾਲੀ ਪਿੰਡ ਹੋਈ।

ਸ੍ਰੀ ਦਮੋਦਰੀ ਜੀ ਦੀ ਕੁਖੋਂ ੭ ਵੈਸਾਖ ਸੰਮਤ ੧੬੬੮ ਬਿਕ੍ਰਮੀ ਨੂੰ ਬੀਬੀ ਵੀਰੋ ਜੀ ਅੰਮ੍ਰਿਤਸਰ ਵਿੱਚ, ਤੇ ੮ ਕੱਤਕ ਸੰਮਤ ੧੬੭੦ ਬਿਕ੍ਰਮੀ ਨੂੰ ਗੁਰਦਿੱਤਾ ਜੀ ਡਰੋਲੀ ਪਿੰਡ ਵਿੱਚ, ਤੇ ੧੫ ਮਘਰ ਸੰਮਤ ੧੬੭੫ ਬਿਕ੍ਰਮੀ ਨੂੰ ਅਣੀਰਾਇ ਜੀ ਪੈਦਾ ਹੋਏ। ੨੩ ਕੱਤਕ ਸੰਮਤ ੧੬੭੪ ਬਿਕ੍ਰਮੀ ਸ੍ਰੀ ਮਹਾਂਦੇਵੀ ਜੀ ਤੋਂ ਸੂਰਜ ਮੱਲ ਜੀ ਪੈਦਾ ਹੋਏ। ਤੇ ਸ੍ਰੀ ਨਾਨਕੀ ਜੀ ਤੋਂ ਕੱਤਕ ਪੁੰਨਯਾਂ ਸੰਮਤ ੧੬੭੬ ਬਿਕ੍ਰਮੀ ਨੂੰ ਅਟੱਲ ਰਾਇ ਜੀ, ਤੇ ੨੧ ਮਘਰ ਸੁਦੀ ੨ ਸੰਮਤ ੧੬੭੮ ਬਿਕ੍ਰਮੀ ਨੂੰ ਗੁਰੂ ਤੇਗ ਬਹਾਦਰ ਜੀ ਪ੍ਰਗਟ ਹੋਏ।

ਅਟੱਲ ਰਾਇ ਜੀ ਤਾਂ ੭ ਬਰਸ ੧੦ ਮਹੀਨੇ ੧੧ ਦਿਨ ਦੇ ਹੋ ਕੇ ਅਸੂ ਵਦੀ ੧੦ ਸੰਮਤ ੧੭੮੫ ਬਿਕ੍ਰਮੀ ਨੂੰ ਇੱਕ ਖੱਤ੍ਰੀ ਦੇ ਪੁੱਤ੍ਰ ਨੂੰ ਜਿਵਾਂਉਣੇ ਕਰ ਬਿਨਾਂ ਬਿਵਾਹ ਕਰਾਏ ਗੁਜ਼ਰ ਗਏ ਤੇ ਅਣੀਰਾਇ ਜੀ ਭੀ ਛੋਟੀ ਉਮਰ ਵਿੱਚ ਹੀ ਸ਼ਾਦੀ ਕਰ ਕੇ ਬਿਨਾਂ ਸੰਤਾਨ ਦੇ ਹੀ ਪਧਾਰ ਗਏ। ਸ੍ਰੀ ਗੁਰਦਿੱਤੇ ਜੀ ਦੀ ਉਲਾਦ ਕਰਤਾਰਪੁਰੀਏ ਤੇ ਸੂਰਜ ਮੱਲ ਜੀ ਦੀ ਸੰਤਾਨ ਅਨੰਦਪੁਰੀਏ ਸੋਢੀ ਹਨ। ਬਾਕੀ ਤੇਗ ਬਹਾਦਰ ਜੀ ਦੇ ਸਪੁਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹੋਏ, ਜਿਨ੍ਹਾਂ ਦੀ ਸੰਤਾਨ ਖਾਲਸਾ ਪੰਥ ਪ੍ਰਸਿਧ ਹੈ।

## ਗੁਰੂ ਹਰਿ ਗੋਬਿੰਦ ਜੀ ਦਾ ਤਖ਼ਤ ਪਰ ਬੈਠਣਾ ਅਤੇ ਚੰਦੂ ਦੇ ਬਧ ਕਰਨ ਦੀ ਪ੍ਰਤੱਗਜਾ ਕਰਨੀ

ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਪਿੱਛੋਂ ਗੁਰੂ ਸਾਹਿਬ ੯ ਹਾੜ ਵਦੀ ਸੱਤਮੀ ਸੰਮਤ ੧੬੬੩ ਬਿਕ੍ਰਮੀ ਵਿੱਚ ਗੁਰਿਆਈ ਦੀ ਗੱਦੀ ਪਰ ਬੈਠਣ ਲੱਗੇ ਤਾਂ ਦਸਤਾਰ ਬੰਧਾਉਣ ਵਾਲੇ ਮਸੰਦਾਂ ਨੇ ਪਿਛਲੀ ਰੀਤੀ ਅਨੁਸਾਰ ਮੰਜੀ, ਸੇਲੀ, ਟੋਪੀ ਅੱਗੇ ਲਿਆ ਰੱਖੀ। ਤਾਂ ਏਨ੍ਹਾਂ ਨੇ ਕਿਹਾ {ਗੁਰਿਆਈ ਤੇ ਬੈਠਣ ਵੇਲੇ ਨਵੀਂ ਰੀਤਿ} ਮੰਜੀ ਗ੍ਰੰਥ ਸਾਹਿਬ ਜੀ ਨੂੰ, ਸੇਲੀ ਬੇਦੀਆਂ ਨੂੰ, ਟੋਪੀ ਸਾਧਾਂ ਨੂੰ ਦਿਓ। ਸਾਨੂੰ ਧਰਮ ਦੀ ਰੱਖਯਾ ਵਾਸਤੇ ਸ਼ਸਤ੍ਰ ਪਹਿਨਾਓ, ਕਜੋਂ ਕੇ ਸ਼ਸਤ੍ਰਾਂ ਬਿਨਾਂ ਸ਼ਤਰੂ ਨਹੀਂ ਦਬਦੇ। ਬਾਬੇ ਬੁੱਢੇ ਜੀ ਨੇ ਓਨ੍ਹਾਂ ਨੂੰ ਤੇਗ਼ ਪਹਿਨਾਈ। ਓਹ ਸੱਜੇ ਪਾਸੇ ਪਹਿਨ ਲਈ। ਜਾਂ ਓਹ ਲਾਹ ਕੇ ਬਾਬੇ ਬੁੱਢਾ ਜੀ ਦੂਜੇ ਪਾਸੇ ਪਾਉਣ ਲੱਗੇ ਤਾਂ ਗੁਰੂ ਜੀ ਨੇ ਫੁਰਮਾਯਾ, "ਏਹ ਪੀਰੀ ਦੀ ਰਹੀ। ਹੁਣ ਮੀਰੀ ਦੀ ਦੂਜੇ ਪਾਸੇ ਪਹਿਰਾਓ।" ਏਹ ਕਹਿ ਕੇ ਦੋ ਤਲਵਾਰਾਂ ਦੋਹੀਂ ਪਾਸੇਂ ਪਹਿਨ ਲਈਆਂ ਜੋ ਹਮੇਸ਼ ਰੱਖਦੇ ਰਹੇ। ਫੇਰ ਸੇਲੀ ਟੋਪੀ ਨੂੰ ਮੱਥਾ ਟੇਕ ਕੇ ਤਖ਼ਤ ਉੱਪਰ ਹੋ ਬੈਠੇ। ਓਸੇ ਦਾ ਨਾਮ ਅਕਾਲ ਤਖ਼ਤ ਰੱਖਿਆ, ਜੋ ਹੁਣ ਤੱਕ ਰੌਣਕ ਪਰ ਹੈ। ਏਸੇ ਸਮੇਂ ਭਾਈ ਗੁਰਦਾਸ ਜੀ ਨੇ ਏਹ ਪੌੜੀ ਉਚਾਰੀ ਸੀ। ਯਥਾ:

ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ ।
ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ ।
ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ ।
ਦਲਿਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ ।
ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ ।
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ ।
ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ ।
ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ ॥੪੮॥

(ਵਾਰ ੧, ਪਉੜੀ ੪੮)

ਏਹ ਪੌੜੀ ਤੇ ਹੋਰ ਅਨੇਕ ਧਰਮ ਜੰਗ ਕਰਨ ਵਾਲੇ ਸੂਰਬੀਰ ਲੋਗਾਂ ਦੀਆਂ ਵਾਰਾਂ ਢਾਡੀਆਂ ਤੋਂ ਬੀਰ ਰਸ ਵਿੱਚ ਸੁਣ ਕੇ {ਪ੍ਰਤਿੱਗਿਆ} ਚੰਦੂ ਦੇ ਮਾਰਨ ਲਈ ਪ੍ਰਤੱਗਜਾ ਕਰ ਕੇ ਢਾਡੀਆਂ ਨੂੰ ਇਨਾਮ ਦਿੱਤਾ।

## ਹੁਕਮਨਾਮੇ ਲਿਖਣੇ ਤੇ ਜੋਗ ਕਰਨ ਦੀ ਮਰਯਾਦਾ ਬੰਨ੍ਹਣੀ

ਗੁਰੂ ਸਾਹਿਬ ਨੇ ਗੱਦੀ ਤੇ ਬੈਠਦਿਆਂ ਹੀ ਸਿੱਖਾਂ ਤੇ ਮਸੰਦਾਂ ਪਾਸ ਹੁਕਮਨਾਮੇ ਭੇਜ ਦਿੱਤੇ ਜੋ ਕੋਈ ਸਿੱਖ ਬਹੁਤ ਚੰਗਾ ਘੋੜਾ, ਚੰਗਾ ਸ਼ਸਤ੍ਰ ਸਾਡੀ ਭੇਟ ਕਰੇਗਾ, ਸੋ ਨਿਹਾਲ ਹੋਵੇਗਾ। ਏਹ ਹੁਕਮ ਮੰਨ ਕੇ ਦੇਸ਼ ਦੇਸ਼ਾਂਤ੍ਰਾਂ ਤੋਂ ਸਿੱਖ ਸੇਵਕ ਘੋੜੇ, ਹਥਿਆਰ ਤੇ ਜਥਾ ਜੋਗ ਮਾਯਾ ਲਿਆ ਕਰ ਭੇਟਾ ਕਰਨ ਲਗੇ। ਜਦ ਗੁਰੂ ਜੀ ਪਾਸ ਬਹੁਤ ਰੁਪਯਾ ਆ ਗਿਆ ਤਾਂ ਚੌਹਾਂ ਪੁਰੀਆਂ (ਅਰਥਾਤ ਗੋਇੰਦਵਾਲ, ਖਡੂਰ, ਤਰਨਤਾਰਨ, ਰਾਮਦਾਸਪੁਰ) ਨੂੰ ਚੁੱਲੇ ਪੱਕੇ ਭੰਡਾਰੇ ਦਿੱਤੇ ਜਿਸ ਤੋਂ ਗੁਰੂ ਸਾਹਿਬ ਦਾ ਸੁਜਸ ਬਹੁਤ ਹੋਯਾ। ਫੇਰ ਬਡੇ ਬਡੇ ਬਹਾਦਰ ਲੋਗਾਂ ਨੂੰ ਆਦਰ ਦੇ ਕੇ ਆਪਣੇ ਪਾਸ ਰੱਖਣ ਲਗੇ। ਸ਼ਿਕਾਰ ਖੇਲਣ ਤੇ ਸ਼ਸਤ੍ਰ ਵਿਦਯਾ ਦਾ ਪ੍ਰਚਾਰ ਕੀਤਾ। ਜੋ ਕੋਈ ਚੰਗਾ ਘੋੜਾ ਸ਼ਸਤ੍ਰ ਲਿਆਵੇ, ਓਸ ਪਰ ਬਹੁਤ ਪ੍ਰਸੰਨ ਹੁੰਦੇ। ਇਸੇ ਤਰ੍ਹਾਂ ਥੋੜੇ ਹੀ ਦਿਨਾਂ ਵਿੱਚ ਬਹੁਤ ਪ੍ਰਤਾਪ ਫੈਲ ਗਿਆ ਤੇ ਹਿੰਦੂ ਧਰਮ ਨੂੰ ਮਦਦ ਪਹੁੰਚਣ ਲੱਗੀ। ਤੁਰਕਾਂ ਤੋਂ ਡਰਦੇ ਥਰਨ ਥਰਨ ਕੰਬਦੇ ਹੋਏ ਹਿੰਦੂਆਂ ਨੂੰ ਆਸਰਾ ਮਿਲ ਗਿਆ।

ਪੰਜ ਹਾੜ ਐਤਵਾਰ ਸੰਮਤ ੧੬੬੬ ਬਿਕ੍ਰਮੀ ਨੂੰ {ਅਕਾਲ ਬੁੰਗਾ} ਅਕਾਲ ਬੁੰਗੇ ਦੀ ਨੀਉਂ ਰੱਖ ਕੇ ਓਥੇ ਬੈਠ ਕੇ ਸਭਾ ਲਾਉਣ ਲੱਗੇ ਤੇ ਗਯਾਨ ਉਪਦੇਸ਼ ਕਰਨ ਲੱਗੇ। ਗੁਰੂ ਸਾਹਿਬ ਪਾਸ ਜਿਉਂ ਜਿਉਂ ਦੌਲਤ ਆਵਣ ਲੱਗੀ ਤਿਉਂ ਤਿਉਂ ਸੈਨਾ ਰੱਖਣੀ ਅਰੰਭ ਕਰ ਦਿੱਤੀ। ਸੈਂਕੜੇ ਮੁਸਲਮਾਨ ਭੀ ਆ ਭਰਤੀ ਹੋਏ। ਗੁਰੂ ਜੀ ਹਮੇਸ਼ ਢਾਢੀਆਂ ਤੋਂ ਸੂਰਮਿਆਂ ਦੀਆਂ ਵਾਰਾਂ ਸੁਣਦੇ, ਜਿਨ੍ਹਾਂ ਵਿੱਚੋਂ ੯ ਧੁਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭੀ ਚੜ੍ਹਾਈਆਂ ਅਤੇ ਵਾਰਾਂ ਸੁਣ ਕੇ ਬਹੁਤ ਪ੍ਰਸੰਨ ਹੁੰਦੇ। ਢਾਡੀ ਭੀ ਐਸੇ ਜੋਸ਼ ਨਾਲ ਪੜ੍ਹਦੇ ਕਿ ਕਾਇਰ ਭੀ ਸੁਣ ਕੇ ਸੂਰਮਾਂ ਹੋ ਜਾਂਦਾ ਸੀ। ਰਹਿਰਾਸ ਪੜ੍ਹ ਕੇ ਅਰਦਾਸ ਕਰਨੇ, ਸ਼ਬਦ ਪੜ੍ਹਨੇ, ਚੌਕੀ ਚੜ੍ਹਨੇ ਦੀ ਰੀਤੀ ਇਨ੍ਹਾਂ ਗੁਰੂ ਸਾਹਿਬਾਂ ਨੇ ਸੰਮਤ ੧੬੬੯ ਬਿਕ੍ਰਮੀ ਵਿੱਚ ਚਲਾਈ ਹੈ।

## ਗੁਰੂ ਜੀ ਦਾ ਆਚਰਣ

ਗੁਰੂ ਜੀ ਭਾਵੇਂ ਉਮਰ ਵਿੱਚ ਛੋਟੇ ਸੇ ਪਰ ਅਕਲ ਹਿੰਮਤ, ਉਦਾਰਤਾ, ਭਗਤੀ, ਸ਼ਕਤੀ, ਵਿੱਚ ਵੱਡੇ ਸੇ। ਰੋਜ਼ ਅੰਮ੍ਰਿਤ ਵੇਲੇ ਉੱਠ ਕੇ ਸੌਚ ਇਸ਼ਨਾਨ ਕਰ ਆਤਮਾ ਦੇ ਧਯਾਨ ਵਿੱਚ ਬ੍ਰਿਤੀ ਜੋੜ ਕੇ ਤਾੜੀ ਲਾ ਬੈਠਦੇ। ਪਹੁ ਫੁਟੀ ਤੋਂ ਬਸਤ੍ਰ ਸ਼ਸਤ੍ਰ ਜਿਗਾ ਕਲਗੀ ਸਜਾ ਕੇ ਸਿੱਖਾਂ ਸੇਵਕਾਂ ਸਮੇਤ ਮਹਿਲਾਂ ਤੋਂ ਆ ਕੇ ਪਹਲੇ ਦਰਸ਼ਨੀ ਦਰਵਾਜੇ ਅੱਗੇ ਮੱਥਾ ਟੇਕਦੇ। ਫੇਰ ਹਰਿਮੰਦਰ ਜੀ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੰਦਨਾ ਕਰ ਕੇ ਛੋਟੀ ਤੇ ਵੱਡੀ ਪ੍ਰਕਰਮਾਂ ਕਰ ਕੇ ਅਕਾਲ ਬੁੰਗੇ ਸਿੰਘਾਸਨ ਉੱਪਰ ਆ ਬੈਠਦੇ। ਸਭਾ ਲਗ ਜਾਂਦੀ। ਸੱਤੇ ਬਲਵੰਡ ਤੋਂ ਆਸਾ ਦੀ ਵਾਰ ਤੇ ਹੋਰ ਧਰਮ ਜੁੱਧ ਦੇ ਸਾਕੇ ਤੇ ਵਾਰਾਂ ਸੁਣਦੇ। ਫੇਰ ਸਿੱਖਾਂ ਨੂੰ ਸਿੱਖੀ ਧਰਮ ਦਾ ਉਪਦੇਸ਼ ਤੇ ਗੁਰਮੰਤ੍ਰ ਦੇ ਕੇ ਨਿਹਾਲ ਕਰਦੇ। ਤਦੋਂ ਨੂੰ ਲੰਗਰ ਤਿਆਰ ਹੋ ਜਾਂਦਾ ਤਾਂ ਸਭ ਨੂੰ ਸਮ ਵਰਤਾ ਕੇ ਆਪ ਮਾਤਾ ਗੰਗਾ ਜੀ ਪਾਸ ਚਲੇ ਜਾਂਦੇ ਤੇ ਪ੍ਰਸ਼ਾਦ ਛਕ ਕੇ ਚਾਰ ਘੜੀ ਬਿਰਾਜ ਰਹਿੰਦੇ। ਦਿਨ ਢਲੇ ਸੌਚ ਇਸ਼ਨਾਨ ਕਰ ਬਸਤ੍ਰ ਸ਼ਸਤ੍ਰ ਸਜਾ, ਹੱਥ ਉੱਤੇ ਬਾਜ਼ ਬੈਠਾ ਕੇ ਆਪਣੇ ਜੋਧਿਆਂ ਸਮੇਤ ਸ਼ਿਕਾਰ ਖੇਡਣ ਚਲੇ ਜਾਂਦੇ। ਓਥੇ ਨਿਸ਼ਾਨੇ ਲਾਉਣੇ, ਘੋੜੇ ਭਜਾਉਣੇ ਆਦਿਕ ਅਨੇਕ ਕੌਤਕ ਕਰ ਕੇ ਥੋੜੇ ਜੇਹੇ ਦਿਨ ਰਹੇ ਮੁੜ ਸਭਾ ਵਿੱਚ ਆ ਜਾਂਦੇ। ਸੰਗਤਾਂ ਨੂੰ ਦਰਸ਼ਨ ਦੇ ਕੇ ਨਜ਼ਰ ਭੇਟਾ ਲੈ ਕੇ, ਰਹਿਰਾਸ, ਅਰਦਾਸ, ਚੌਂਕੀ, ਪ੍ਰਕਰਮਾ ਕਰ ਮਹਿਲਾਂ ਵਿੱਚ ਜਾ ਬਿਰਾਜਦੇ। ਜਦ ਕਦੇ ਸ਼ਿਕਾਰ ਨਾ ਜਾਂਦੇ ਤਾਂ ਕੁਸਤੀ ਕਰਵਾਉਂਦੇ ਤੇ ਹੋਰ ਜੰਗ ਦਾ ਅਭਯਾਸ ਕਰਾਉਂਦੇ ਰਹਿੰਦੇ।

## ਲਾਹੌਰ ਜਾਣਾ

ਸੰਮਤ ੧੬੬੯ ਬਿਕ੍ਰਮੀ ਨੂੰ ਲਾਹੌਰੀ ਸੰਗਤ ਦੀ ਬੇਨਤੀ ਮੰਨ ਕੇ ਲਾਹੌਰ ਭਾਟੀ ਦਰਵਾਜ਼ੇ ਦੇ ਅੰਦਰ ਜੀਵਣ ਤ੍ਰਖਾਣ ਦੇ ਘਰ ਜਾ ਉੱਤਰੇ, ਜਿੱਥੇ ਹੁਣ ਗੁਰਦੁਆਰਾ ਹੈ। ਏਥੇ ਤਿੰਨ ਮਹੀਨੇ ਰਹੇ। ਅਨੰਤ ਸਿੱਖਾਂ ਨੇ ਆਪ ਨੇ ਮਨੋਰਥ ਪੂਰੇ ਕੀਤੇ ਅਤੇ ਗੁਰੂ ਅਰਜਨ ਜੀ ਦੀ ਯਾਦਗਾਰ ਵਿੱਚ ਗੁਰਦੁਆਰਾ; ਜੋ ਕਿਲ੍ਹੇ ਦੇ ਪਾਸ ਹੈ, ਬਨਵਾਇਆ। ਏਥੇ ਛੱਜੂ ਭਗਤ, ਪੀਲੋ, ਭੈਰੋਨਾਥ, ਸੋਭਾ ਗਿਰ, ਸ਼ਾਹ ਹੁਸੈਨ, ਮੀਆਂ ਮੀਰ, ਆਦਿਕ ਅਨੇਕ ਪਰੇਮੀ ਪੁਰਸ਼; ਗੁਰੂ ਅਰਜਨ ਸਾਹਿਬ ਜੀ ਦੇ ਪ੍ਰੇਮੀ ਗੁਰੂ ਹਰਿਗੋਬਿੰਦ ਜੀ ਪਾਸ ਰੋਜ਼ ਆਉਂਦੇ ਰਹੇ। ਇੱਕ ਦਿਨ ਗੁਰੂ ਸਾਹਿਬ {ਮੀਆਂਮੀਰ ਜੀ ਦਾ ਮਿਲਾਪ} ਮੀਆਂਮੀਰ ਨੂੰ; ਜੋ ਸਾਰੇ ਦੇਸ਼ ਵਿੱਚ ਮੰਨਿਆ ਹੋਯਾ ਮਸ਼ਹੂਰ ਪੀਰ ਸੀ, ਮਿਲਣ ਗਏ ਤਾਂ ਓਹ ਅੱਗੋਂ ਉੱਠ ਕੇ ਆਣ ਮਿਲਿਆ ਤੇ ਬੜੇ ਆਦਰ ਨਾਲ ਬਿਠਾਲ ਕੇ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਦੀ ਵੱਡੀ ਤਾਰੀਫ਼ ਕੀਤੀ। ਓਸ ਸਮੇਂ ਮੀਆਂਮੀਰ ਦੀ ਮਜਲਸ ਵਿੱਚ ਸ਼ੇਖ ਜਾਨ ਮੁਹੰਮਦ ਲਾਹੌਰੀ, (ਜੋ ਸੰਮਤ ੧੭੨੧ ਬਿਕ੍ਰਮੀ ਨੂੰ ਮਰਿਆ ਸੀ) ਪੀਰ ਕੱਲਾ, ਇਸਮਾਈਲ ਖਾਂ (ਜੋ ੧੭੧੧ ਬਿਕ੍ਰਮੀ ਵਿੱਚ ਸਮਾਯਾ ਸੀ) ਤੇ ਸ਼ੇਖ ਕਰਮਸ਼ਾਹ ਕੁਰੇਸ਼ੀ ਆਦਿਕ ਬਹੁਤ ਪੀਰ ਫ਼ਕੀਰ ਬੈਠੇ ਸੇ। ਓਹ ਸਾਰੇ ਗੁਰੂ ਸਾਹਿਬ ਨਾਲ ਤਰੀਕਤ, ਹਕੀਕਤ, ਮਾਰਫਤ ਵਿੱਚ ਗਜਾਨ ਚਰਚਾ ਕਰ ਕੇ ਖ਼ੁਸ਼ ਹੋਏ। ਕਰਮ ਸ਼ਾਹ ਬੋਲਿਆ, "ਸਬੱਬ ਨਾਲ ਆਪ ਦੇ ਦਰਸ਼ਨ ਹੋ ਗਏ ਹਨ। ਮੈਂ ਅੱਜ ਚੋਲਾ ਛੱਡਣ ਲਈ ਮੱਕੇ ਨੂੰ ਤੁਰ ਜਾਣਾ ਸੀ। ਮੈਂ ਉਥੇ ਮਰਾਂਗਾ।" ਏਹ ਹੰਕਾਰ ਦਾ ਬਚਨ ਸੁਣ ਕੇ ਗੁਰੂ ਸਾਹਿਬ ਬੋਲੇ, "ਸ਼ੇਖ ਜੀ! ਕੀ ਪਤਾ ਕਿ ਰੱਬ ਨੇ ਤੁਹਾਡੀ ਢੇਰੀ ਦਿੱਲੀ ਦੇ ਪਾਸ ਹੀ ਕਰਨੀ ਹੋਵੇ। ਹੰਕਾਰ ਕਰਨਾ ਚੰਗਾ ਨਹੀਂ।" ਸ਼ੇਖ ਬੋਲਿਆ, "ਆਪਣੀ ਤਾਕਤ ਦਾ ਪ੍ਰਗਟ ਕਰਨਾ ਹੰਕਾਰ ਨਹੀਂ।" ਓੜਕ ਓਸੇ ਘੜੀ ਮੱਕੇ ਨੂੰ ਤੁਰ ਗਿਆ ਪਰ ਮੁਲਤਾਨ ਪਾਸੋਂ ਇਸਤ੍ਰੀ ਦੇ ਖ਼ੂਨ ਬਦਲੇ ਪਕੜਿਆ ਗਿਆ ਤੇ ਦਿਲੀਓਂ ਦੋ ਕੋਹ ਪਰ ਸੰਮਤ ੧੭੪੨ ਬਿਕ੍ਰਮੀ ਕਤਲ ਕੀਤਾ ਗਿਆ। ਏਥੇ ਹੁਣ ਮੇਲਾ ਭਰਦਾ ਹੈ।

## ਲੋਹਗੜ੍ਹ ਰਚਨਾ ਤੇ ਕਰਤਾਰਪੁਰ ਜਾਣਾ

ਲਾਹੌਰ ਕਈ ਮਹੀਨੇ ਰਹਿ ਕੇ ਸੰਗਤਾਂ ਨੂੰ ਤਾਰਦੇ ਹੋਏ ਅੰਮ੍ਰਿਤਸਰ ਆ ਬਿਰਾਜੇ ਅਤੇ ੧੬੭੧ ਬਿਕ੍ਰਮੀ ਨੂੰ ਲੋਹਗੜ੍ਹ ਦੀ ਨੀਉਂ ਰੱਖੀ ਤੇ ਓਸ ਵਿੱਚ ਜੰਗ ਦਾ ਸਾਮਾਨ ਇਕੱਠਾ ਕਰਨ ਲੱਗੇ।

ਏਸ ਸਾਲ ਵਿੱਚ ਗੁਰੂ ਜੀ ਨੇ ੭ ਮਹੀਨੇ ਸਿੱਖੀ ਸੇਵਕ ਵਿੱਚ ਫਿਰ ਕੇ ਉਪਦੇਸ਼ ਕੀਤਾ ਅਤੇ ਬਹੁਤ ਚਿਰ ਕਰਤਾਰਪੁਰ ਠਹਿਰ ਕੇ ਦੁਆਬੇ ਦੇਸ ਦਾ ਸੁਧਾਰ ਕੀਤਾ। ਸੈਂਕੜੇ ਲੋਗਾਂ ਨੂੰ ਧਰਮ ਦ੍ਰਿੜ੍ਹਾ ਕੇ ਸਿੱਖ ਬਣਾਯਾ। ਮਕਾਨ ਬਾਗ਼ ਤਯਾਰ ਕਰਾਏ ਤੇ ਵੈਸਾਖੀ ਦਾ ਮੇਲਾ ਕਾਇਮ ਕੀਤਾ ਜੋ ਹੁਣ ਤੱਕ ਲਗਦਾ ਹੈ।

## ਗੁਰੂ ਜੀ ਨੇ ਝਗੜੇ ਨਬੇੜੇ ਤੇ ਚੰਦੂ ਆਦਿਕ ਨੇ ਚੁਗਲੀ ਕਰਨੀ

ਫੇਰ ਗੁਰੂ ਸਾਹਿਬ ਕਰਤਾਰਪੁਰੋਂ ਅੰਮ੍ਰਿਤਸਰ ਆ ਗਏ। ਏਸ ਵੇਲੇ ਗੁਰੂ ਜੀ ਦੇ ਪਾਸ ਸੈਨਾ ਭੀ ਬਹੁਤ ਹੋ ਗਈ ਸੀ ਤੇ ੧੨ ਪਿੰਡ ਲੰਗਰ ਵਾਸਤੇ ਭੀ ਗੁਰੂ ਜੀ ਪਾਸ ਸਨ ਅਤੇ ਹੋਰ ਗੁਰੂ ਚੱਕ ਦੀ ਆਮਦਨੀ ਤੇ ਆਬਾਦੀ ਵੀ ਬਹੁਤ ਹੋ ਗਈ ਸੀ। ਸੋ, ਏਨ੍ਹਾਂ ਲੋਗਾਂ ਦੇ ਜਦ ਕਈ ਝਗੜੇ ਗੁਰੂ ਜੀ ਨੇ ਆਤਮਕ ਸ਼ਕਤੀ ਨਾਲ ਸਚੋ ਸੱਚ ਆਪ ਹੀ ਨਬੇੜੇ ਤੇ ਬਾਦਸ਼ਾਹ ਤੱਕ ਨਾ ਜਾਣ ਦਿੱਤੇ, ਤਾਂ ਹੋਰ ਬਹੁਤ ਲੋਕ ਭੀ ਝਗੜਿਆਂ ਵਾਲੇ ਗੁਰੂ ਸਾਹਿਬ ਪਾਸ ਹੀ ਫਰਿਆਦਾਂ ਕਰਨ ਲੱਗੇ ਤੇ ਗੁਰੂ ਜੀ ਨੂੰ 'ਸੱਚਾ ਪਾਤਸ਼ਾਹ' ਆਖਣ ਲਗੇ। ਗੁਰੂ ਜੀ ਭੀ ਬਾਦਸ਼ਾਹਾਂ ਵਰਗੀ ਪੌਸ਼ਾਕ ਤੇ ਵਰਤਾਰਾ ਰੱਖ ਕੇ ਨਿਆਉਂ ਕਰਨ ਲਗ ਪਏ।

ਜਦ ਏਹ ਖ਼ਬਰ ਮੇਹਰਵਾਨ ਸੋਢੀ (ਪ੍ਰਿਥੀਚੰਦ ਦੇ ਪੁਤ੍ਰ) ਨੂੰ ਹੋਈ ਤਾਂ ਬੜਾ ਘਬਰਾਯਾ ਅਤੇ ਸਾਰਿਆਂ ਹਾਕਮਾਂ ਨੂੰ ਜਾ ਕੇ ਚੁਕਿਆ। ਪਰ ਜਦ ਕੋਈ ਹਾਕਮ ਓਸ ਦੇ ਆਖੇ ਨਾ ਲੱਗਾ ਤਾਂ ਓੜਕ ਚੰਦੂ: ਜੋ ਅੱਗੇ ਹੀ ਆਪਣੀ ਕੁਆਰੀ ਬੇਟੀ ਨੂੰ; ਜਿਸਦਾ ਸਾਕ ਕੋਈ ਲੈਂਦਾ ਨਹੀਂ ਸੀ, ਦੇਖ ਦੇਖ ਝੂਰ ਰਿਹਾ ਸੀ ਤੇ ਜ਼ਖ਼ਮੀ ਹੋ ਰਿਹਾ ਸੀ। ਹੁਣ ਮੇਹਰਵਾਨ ਨੇ ਉੱਪਰ ਹੋਰ ਲੂਣ ਜਾ ਪਾਇਆ। ਲਿਖਿਆ ਹੈ ਕਿ ਇਸ ਵੇਲੇ ਭੀ ਚੰਦੂ ਨੇ ਆਪਣੇ ਨੌਕਰ ਨੂੰ ਗੁਰੂ ਸਾਹਿਬ ਪਾਸ ਨਾਤੇ ਵਾਸਤੇ ਭੇਜਿਆ ਸੀ। ਪਰ ਗੁਰੂ ਜੀ ਨੇ ਪਿਤਾ ਦਾ ਬਚਨ ਯਾਦ ਕਰ ਕੇ ਸਾਫ਼ ਜਵਾਬ ਦਿੱਤਾ ਤੇ ਆਖਿਆ, (ਰੰਨ ਚਾਹੇ ਨੱਥ ਘੜਾਉਨੀ, ਖੱਸਮ ਚਾਹੇ ਨੱਕ ਵਢਾਉਣਾ) "ਅਸੀਂ ਤਾਂ ਉਸ ਨੂੰ ਉਸ ਦੇ ਕੀਤੇ ਪਾਪ ਦਾ ਦੰਡ ਦੇਣਾ ਚਾਹੁੰਦੇ ਹਾਂ ਤੇ ਓਹ ਨਾਤਾ ਕਰਦਾ ਹੈ।"

ਇਹ ਖ਼ਬਰ ਸੁਣ ਕੇ ਚੰਦੂ ਨੂੰ ਅਤਯੰਤ ਵਿਰੋਧ ਦੀ ਅੱਗ ਭੜਕ ਉਠੀ। ਪਹਿਲੇ ਤਾਂ ਓਨ ਸ਼ਾਇਰਾਂ ਤੋਂ ਗੁਰੂ ਜੀ ਦੀ ਨਿੰਦਾ ਕਰਾਈ। ਫੇਰ ਕਾਸਮ ਬੇਗ ਖਾਂ, ਸੂਬੇਦਾਰ ਲਾਹੌਰੀ ਤੋਂ ਗੁਰੂ ਜੀ ਦੇ ਵਿਰੁੱਧ ਰਪੋਟ ਕਰਵਾ ਦਿੱਤਾ ਜਿਸ ਦਾ ਸੰਛੇਪ ਏਹ ਹੈ:

ਰਪੋਟ–'ਗੁਰੂ ਹਰਿਗੋਬਿੰਦ ਨੇ ਆਪਣੇ ਵੱਡੇ ਗੁਰੂਆਂ ਦੀ ਮਰਯਾਦਾ ਪੀਰਾਂ ਫ਼ਕੀਰਾਂ ਵਾਲੀ ਛੱਡ ਕੇ ਧਾੜਵੀਆਂ ਵਾਲਾ ਤਰੀਕਾ ਫੜ ਰੱਖਯਾ ਹੈ ਤੇ ਇੱਕ ਚੌਤਰੇ ਦਾ ਨਾਮ ਅਕਾਲ ਤਖ਼ਤ ਰੱਖ ਕੇ ਓਥੇ ਸਭਾ ਲਾ ਕੇ ਹਾਕਮਾਂ ਵਾਂਗ ਹਮੇਸ਼ ਇਨਸਾਫ਼ ਕਰਦਾ ਹੈ ਤੇ ਸਾਰੇ ਦੇਸ ਦੇ ਝਗੜੇ ਆਪੇ ਨਬੇੜਦਾ ਹੈ। ਸ਼ਸਤ੍ਰ ਵਿੱਦਯਾ ਸਿਖਨ ਦਾ ਉਪਦੇਸ਼ ਕਰ ਕਰ ਜੰਗੀ ਫੌਜ ਤੇ ਸਾਮਾਨ ਅਕੱਠੇ ਕਰ ਰਿਹਾ ਹੈ। ਸਾਰਾ ਪੰਜਾਬ ਮੁਲਕ ਏਨ੍ਹਾਂ ਦਾ ਮੁਰੀਦ ਹੈ। ਸੈਂਕੜੇ ਚੋਰ ਧਾੜਵੀ ਏਨ੍ਹਾਂ ਪਾਸ ਆਏ ਰਹਿੰਦੇ ਹਨ। ਸੋ ਜੇਕਰ ਹੁਣ ਏਨ੍ਹਾਂ ਦਾ ਬੰਦੋਬਸਤ ਨਾ ਕੀਤਾ ਗਿਆ ਤਾਂ ਜ਼ਰੂਰ ਫਸਾਦ ਵਧੇਗਾ।' ਇਤਆਦਿਕ ਝੂਠੀ ਸੱਚੀ ਰਪੋਟ ਸੁਣਾ ਕੇ ਚੰਦੂ ਨੇ ਅਰਜ਼ ਕੀਤੀ ਕਿ ਸ਼ਾਹਜ਼ਾਦੇ ਖੁਸਰੋ ਨੂੰ ਮਦਦ ਦੇਣ ਬਦਲੇ ਹਜ਼ੂਰ ਨੇ ਜੋ (ਗੁਰੂ) ਅਰਜਨ ਜੀ ਨੂੰ ਦੋ ਲੱਖ ਰੁਪਯਾ ਚੱਟੀ ਲਾਯਾ ਸੀ ਸੋ ਓਹ ਗੁਰੂ ਤਾਂ ਹੈਜ਼ੇ ਦੀ ਬੀਮਾਰੀ ਨਾਲ ਗ਼ੁਜ਼ਰ ਗਿਆ ਸੀ, ਹੁਣ ਓਸ ਦੇ ਪੁੱਤ੍ਰ ਤੋਂ ਓਹ ਜਰਮਾਨਾ ਲੈਣਾ ਚਾਹੀਏ।

## ਗੁਰੂ ਜੀ ਦਾ ਦਿਲੀ ਜਾਣਾ

ਚੁਗਲਾਂ ਦੀਆਂ ਚੁਗਲੀਆਂ ਸੁਣ ਕੇ ਜਹਾਂਗੀਰ ਨੇ ਗ਼ੁੱਸੇ ਨਾਲ ਆਪਣੇ ਨਾਇਬ ਵਜ਼ੀਰ ਖਾਂ ਤੇ ਦਸ ਹਜ਼ਾਰੀ ਗੁੰਚਹ ਬੇਗ ਖਾਂ ਨੂੰ ਹੁਕਮ ਦਿੱਤਾ ਕਿ ਗੁਰੂ ਹਰਿਗੋਬਿੰਦ ਨੂੰ ਹਾਜ਼ਰ ਕਰੋ। ਏਧਰ ਗੁਰੂ ਸਾਹਿਬ ਤਾਂ ਪਹਿਲੇ ਹੀ ਚਾਹੁੰਦੇ ਸੇ ਜੋ ਕਿਸੇ ਤਰ੍ਹਾਂ ਬਾਦਸ਼ਾਹ ਨਾਲ ਚਾਰ ਗੱਲਾਂ ਹੋਣ ਤਾਂ ਜ਼ਾਲਮਾਂ ਨੂੰ ਓਨ੍ਹਾਂ ਦੇ ਜ਼ੁਲਮ ਦਾ ਸੁਆਦ ਚਖਾਯਾ ਜਾਏ। ਤਦੋਂ ਨੂੰ ਵਜ਼ੀਰ ਖਾਂ ਨੇ ਅੰਮ੍ਰਿਤਸਰ ਗੁਰੂ ਜੀ ਪਾਸ ਪਹੁੰਚ ਕੇ ਨਜ਼ਰ ਭੇਟ ਧਰ ਕੇ ਸਭ ਬਿਰਤਾਂਤ ਸੁਣਾਯਾ। ਗੁਰੂ ਜੀ ਸੁਣ ਕੇ ਬਹੁਤ ਖ਼ੁਸ਼ ਹੋਏ ਤੇ ਤੁਰਨ ਦੀ ਤਿਆਰੀ ਕੀਤੀ। ਅਤੇ ਅੰਮ੍ਰਿਤਸਰ ਦਰਬਾਰ ਤੇ ਗੁਰੂ ਘਰ ਦਾ ਕਾਰ ਬਿਹਾਰ ਸਭ ਬਾਬੇ ਬੁੱਢੇ, ਕਲਿਆਣੇ, ਭਾਈ ਗੁਰਦਾਸ, ਬਹਿਲੋ, ਭਗਤੂ, ਆਦਿਕ ਸਿੱਖਾਂ ਨੂੰ ਸੌਂਪ ਕੇ ਭਾਈ ਬਿਧੀ ਚੰਦ, ਜੇਠਾ, ਪੈੜਾ, ਮੋਖਾ, ਰਾਜੂ, ਸਨਮੁਖ, ਦਿਲਵਾਲੀ, ਭਾਨਾ, ਮੁਨਸ਼ੀ, ਬਟਾਲੇ ਵਾਲਾ ਬਹਲ ਖਤ੍ਰੀ, ਕਾਲੀਦੀਨ, ਮੋਹਨ, ਦੇਵੀ ਸਿੰਘ, ਪੂਰਬੀਏ ਸੁੰਦਰਦਾਸ, ਵੈਰਾਗੀ ਗੰਗੂ ਸਿੰਘ, ਬਹਾਦਰ ਜੈਤਾ ਸ਼ੇਰ ਗੁਰੂ ਕਾ, ਭਾਈ ਕਾਲਾ, ਤਖ਼ਤਾ ਮਲਵਈ ਦੁੱਲੜ ਜੱਟ, (ਜੇਹੜੇ ਅੱਧੇ ਅੱਧੇ ਮਣ ਦੀ ਸਾਂਗ ਰੱਖਦੇ ਸੇ) ਭਾਈ ਤਿਲੋਕ ਚੰਦ ਰਸਾਲਦਾਰ, ਭਾਈ ਲਾਲੂ ਬਾਲੂ ਦੀਵਾਨ, ਤੇ ਭਾਈ ਸ਼ੇਰੂ ਆਦਿਕ ਇੱਕ ਸੌ ਅਸਵਾਰ ਪਜਾਦੇ ਨੂੰ ਨਾਲ ਲੈ ਕੇ ੩ ਜੇਠ ਸੰਮਤ ੧੬੭੩ ਬਿਕ੍ਰਮੀ ੧੪੭ ਸੰਮਤ ਨਾ: ਵਿੱਚ ਮਾਤਾ ਗੰਗਾ ਜੀ ਤੋਂ ਆਗਜਾ ਲੈ ਕੇ ਤੁਰ ਪਏ। ਵਜ਼ੀਰ ਖਾਂ ਆਪਣੇ ਘਰ ਲਾਹੌਰ ਆ ਗਿਆ। ਗੁਰੂ ਜੀ ਪਹਿਲੇ ਦਿਨ ਤਰਨਤਾਰਨ ਆ ਉੱਤਰੇ। ਦੂਜੇ ਦਿਨ ਖਡੂਰ, ਗੋਇੰਦਵਾਲ, ਸੁਲਤਾਨਪੁਰ ਡਰੌਲੀ, ਅਕੋਈ, ਕਾਮਲ ਪੁਰ ਆਦਿਕ ਪਿੰਡਾਂ ਵਿੱਚ ਉੱਤਰਦੇ ਹੋਏ ਪਹੋਏ ਜਾ ਠਹਿਰੇ। ਰਾਹ ਵਿੱਚ ਕਈ ਥਾਈਂ ਗ਼ਰੀਬਾਂ ਨੂੰ ਧਨ ਵੰਡਿਆ ਤੇ ਭੰਡਾਰਾ ਦਿੱਤਾ।

ਗੁਰੂ ਸਾਹਿਬ ਦੇ ਪ੍ਰਤਾਪ ਸੁਭਾਵ ਸ਼ਕਤੀ ਨੂੰ ਦੇਖ ਦੇਖ ਰਸਤੇ ਵਿੱਚ ਮਿਰਜ਼ਾ ਗੁੰਚਹਿ ਬੇਗ ਖਾਂ ਭੀ ਦਾਸ ਬਣ ਗਿਆ। ਦਿੱਲੀ ਪਹੁੰਚ ਕੇ ਗੁਰੂ ਜੀ ਮਜਨੂੰ ਦੇ ਟਿੱਲੇ; ਜਿੱਥੇ ਗੁਰੂ ਨਾਨਕ ਜੀ ਠਹਿਰੇ ਸੇ, ਜਾ ਉੱਤਰੇ। ਗੁੰਚਹਿ ਬੇਗ ਖਾਂ ਨੇ ਬਾਦਸ਼ਾਹ ਪਾਸੋਂ ਹੁਕਮ ਲੈ ਕੇ ਸਭ ਸਾਮਾਨ ਤੰਬੂ ਕਨਾਤਾਂ ਤੇ ਖਾਣਾ ਦਾਣਾ ਗੁਰੂ ਜੀ ਨੂੰ ਪਹੁੰਚਾ ਦਿੱਤਾ। ਦੂਜੇ ਦਿਨ ਬਾਦਸ਼ਾਹ ਨੇ ਗੁਰੂ ਜੀ ਦੇ ਪਰਖਣ ਵਾਸਤੇ ਮੁਹੰਮਦ ਬਖ਼ਸ਼ ਸ਼ਾਹੀ ਮੌਲਵੀ ਤੇ ਨਜ਼ਾਮਦੀਨ ਔਲੀਏ ਦੇ ਚੇਲੇ ਪੀਰ ਸਿਕੰਦਰ ਸ਼ਾਹ ਨੂੰ; ਜੋ ਜੋਗ ਵਿੱਦਜਾ ਦੇ ਬਲ ਕਰ ਕੇ ਵੱਡੀ ਉਮਰ ਦਾ ਸਾਰੇ ਸ਼ਹਿਰ ਵਿੱਚ ਮੰਨਿਆ ਹੋਯਾ ਸੀ, ਭੇਜਿਆ। ਹੋਰ ਭੀ ਬਹੁਤ ਸਤਸੰਗੀ ਓਹਨਾਂ ਦੇ ਨਾਲ ਸੇ। ਪੀਰਾਂ ਨੇ ਮਨ ਵਿੱਚ ਧਾਰਿਆ ਕਿ ਜੇਕਰ ਗੁਰੂ ਜੀ ਸਾਡੇ ਸਭਨਾਂ ਦੇ ਨਾਮ ਬੋਲ ਬੋਲ ਕੇ ਬਿਠਾਉਣ ਤੇ ਹਲਵਾ ਖੁਲਾਉਨ ਤਾਂ ਅਸੀਂ ਏਹਨਾਂ ਨੂੰ ਪੀਰ ਸਮਝਾਂਗੇ। ਸੋ ਓਵੇਂ ਹੋਈ। ਦਿੱਲੀ ਵਾਲੇ ਸਿੱਖ ਕੜਾਹ ਪ੍ਰਸ਼ਾਦ ਦੇ ਥਾਲ ਲੈ ਕੇ ਆਏ। ਗੁਰੂ ਜੀ ਨੇ ਸਭ ਨੂੰ ਨਾਮ ਲੈ ਲੈ ਕੇ ਬਿਠਾਇਆ ਤੇ ਕੜਾਹ ਪ੍ਰਸ਼ਾਦ ਦਵਾਇਆ।

ਸਿਕੰਦ੍ਰਸ਼ਾਹ ਨੇ ਸੱਚਾ ਪੀਰ ਸਮਝ ਕੇ ਸੁਆਲ {ਸਿਕੰਦਰਸ਼ਾਹ ਦੇ ਗੁਹਜ ਸੁਆਲ} ਕੀਤਾ, "ਜਗਤ ਝੂਠਾ ਹੈ ਕਿ ਸੱਚਾ? ਜੇ ਸੱਚਾ ਹੈ, ਤਾਂ ਮਰਦਾ ਕਿਉਂ ਹੈ? ਜੇ ਝੂਠਾ ਹੈ, ਤਾਂ ਪ੍ਰਤਖ ਕਿਉਂ ਭਾਸਦਾ ਹੈ?" ਗੁਰੂ ਜੀ ਨੇ ਆਖਿਆ, "ਪੀਰ ਜੀ! ਭਾਨਮਤੀ ਦਾ ਤਮਾਸ਼ਾ, ਸੁਪਨੇ ਦੇ ਪਦਾਰਥ, ਰੱਸੀ ਵਿੱਚ ਸਰਪ ਆਦਿਕਾਂ ਦੀ ਪ੍ਰਤੀਤੀ ਸਤ ਅਸਤ ਤੋਂ ਵਿਲੱਖਜਨ ਮਿਥਜਾ ਹੈ। ਕਿਉਂ ਜੋ ਅਗਜਾਨ ਕਾਲ ਹੋਵੇ, ਤੇ ਗਯਾਨ ਹੋਜਾਂ ਨਾ ਰਹੇ; ਓਹ ਮਿਥਿਆ ਹੈ।" ਪੀਰ ਬੋਲਿਆ, "ਜਗਤ ਮਿਥਜਾ ਹੈ, ਤਾਂ ਰੱਬ ਦਾ ਤੇ ਜਗਤ ਦਾ ਕੀ ਸੰਬੰਧ ਹੈ?" ਗੁਰੂ ਜੀ ਬੋਲੇ, "ਸੁਇਨੇ ਤੇ ਗਹਣਿਆਂ ਦਾ, ਬਸਤ੍ਰ ਤੇ ਸੂਤ੍ਰ ਦਾ, ਜਲ ਤੇ ਤਰੰਗ ਦਾ ਜੋ ਸੰਬੰਧ ਹੈ; ਓਹੋ ਜਗਤ ਦਾ ਤੇ ਰੱਬ ਦਾ ਸੰਬੰਧ ਹੈ।" ਏਹੋ ਦ੍ਰਿਸ਼ਟਾਂਤ ਸਾਡੇ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਖੇ ਹਨ। ਯਥਾ:

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥

(ਸ੍ਰੀਰਾਗੁ, ਰਵਿਦਾਸ - ੯੩)

ਪੀਰ ਬੋਲਿਆ, "ਜੇ ਏਹੋ ਸੰਬੰਧ ਹੈ ਤਾਂ ਸਭ ਲੋਕ ਕਿਉਂ ਆਪ ਨੂੰ ਖ਼ੁਦਾ ਦਾ ਰੂਪ ਮੰਨਦੇ ਹਨ?" ਗੁਰੂ ਜੀ ਬੋਲੇ, "ਜਿਕੂੰ ਨਿੰਦ੍ਰਾ ਦੇ ਬਲ ਕਰ ਕੇ ਸੁਪਨੇ ਵਾਲਾ ਪੁਰਖ ਸੁਪਨੇ ਦੇ ਪ੍ਰਪੰਚ ਨੂੰ ਆਪਣਾ ਰੂਪ ਨਹੀਂ ਸਮਝਦਾ, ਤੈਸੇ ਅਵਿੱਦਜਾ ਦੇ ਪ੍ਰਤਾਪ ਨਾਲ ਜੀਵ ਆਪ ਨੂੰ ਪ੍ਰਮੇਸ਼੍ਵਰ ਦਾ ਰੂਪ ਨਹੀਂ ਮੰਨਦੇ।" ਪੀਰ ਨੇ ਕਿਹਾ, "ਫੇਰ ਛੋਟੇ ਵੱਡੇ, ਅਮੀਰ ਗ਼ਰੀਬ ਤੇ ਦੁਖੀ ਸੁਖੀ ਅਨੇਕ ਪ੍ਰਕਾਰ ਦੇ ਕਿਉਂ ਹਨ?" ਗੁਰੂ ਜੀ ਨੇ ਕਿਹਾ, "ਏਹ ਆਪਣੇ ਆਪਣੇ ਕਰਮਾਂ ਦਾ ਫ਼ਲ ਹੈ। ਕਿਉਂਕਿ ਏਹ ਆਤਮਾ ਪ੍ਰਮਾਤਮਾ ਦਾ ਰੂਪ ਹੋਣੇ ਕਰ ਏਸੇ ਦੇ ਦ੍ਰਿੜ੍ਹ ਸੰਕਲਪ ਦਾ ਨਤੀਜਾ ਹੈ। ਜਦ ਏਹ ਕਰਤਾ ਭੋਗਤਾ ਮੰਨ ਕੇ ਕਰਮ ਕਰਦਾ ਹੈ, ਤਾਂ ਓਨ੍ਹਾਂ ਕਰਮਾਂ ਦੇ ਅਨੁਸਾਰ ਦੁਖੀ ਸੁਖੀ ਤੇ ਅਮੀਰ ਗ਼ਰੀਬ ਪਿਆ ਹੁੰਦਾ ਹੈ। ਜਿਸ ਨੇ ਆਪਣੇ ਆਤਮੇ ਨੂੰ ਪ੍ਰਮਾਤਮਾ ਨਾਲ ਮਿਲਾਇਆ ਹੈ, ਓਸ ਵਿੱਚ ਪਰਮਾਤਮਾਂ ਵਾਲੇ ਗੁਣ ਤੇ ਸ਼ਕਤੀਆਂ ਪ੍ਰਾਪਤ ਹੋ ਜਾਂਦੀਆਂ ਹਨ।" ਇਤਆਦਿਕ ਪ੍ਰਸ਼ਨ ਉੱਤਰ ਸੁਣ ਕੇ ਸਭ ਪੀਰ ਖ਼ੁਸ਼ੀ ਹੋਏ ਤੇ ਬਾਦਸ਼ਾਹ ਪਾਸ ਜਾ ਕੇ ਗੁਰੂ ਸਾਹਿਬ ਜੀ ਦੀ ਬਹੁਤ ਉਪਮਾ ਕੀਤੀ।

## ਬਾਦਸ਼ਾਹ ਦਾ ਮਿਲਾਪ ਤੇ ਸ਼ੇਰ ਮਾਰਨਾ

ਇਸ ਅਰਸੇ ਵਿੱਚ ਵਜ਼ੀਰ ਖਾਂ ਭੀ ਲਾਹੌਰੋਂ ਆ ਗਿਆ। ਜਦ ਬਾਦਸ਼ਾਹ ਨੂੰ ਸਲਾਮ ਕਰਨ ਗਿਆ ਤਾਂ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਕਿਲ੍ਹੇ ਵਿੱਚ ਲਿਆਉਣ ਵਾਸਤੇ ਆਖਿਆ। ਤਾਂ ਵਜ਼ੀਰ ਖਾਂ ਤੇ ਗੁੰਚਿਹ ਬੇਗ ਖਾਂ ਗੁਰੂ ਸਾਹਿਬ ਨੂੰ ਬਾਦਸ਼ਾਹ ਪਾਸ ਲੈ ਆਏ। ੨੨ ਹਾੜ ਸੰਮਤ ੧੬੭੩ ਬਿਕ੍ਰਮੀ ਨੂੰ ਬਾਦਸ਼ਾਹ ਨੇ ਬੜੇ ਅਦਮ ਨਾਲ ਮੁਲਾਕਾਤ ਕੀਤੀ। ਚੰਦਨ ਦੀ ਚੌਂਕੀ ਪਰ ਬਿਠਾਯਾ। ਗੁਰੂ ਸਾਹਿਬ ਦੇ ਬਿਲਾਸ ਤੇ ਸੁਭਾਵ ਨੂੰ ਦੇਖ ਕੇ ਤੇ ਅਨੇਕ ਪ੍ਰਕਾਰ ਦੀਆਂ ਗੱਲਾਂ ਸੁਣ ਕੇ ਬਹੁਤ ਖ਼ੁਸ਼ੀ ਹੋਯਾ। ਆਖਜੋਸ, “ਕੋਈ ਸ਼ਬਦ ਸੁਣਾਓ।” ਤਾਂ ਗੁਰੂ ਜੀ ਨੇ ਏਹ ਸ਼ਬਦ ਸੁਣਾਇਆ:

ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥
ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥੧॥
ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥
ਕਿਆ ਥੋੜੜੀ ਬਾਤ ਗੁਮਾਨੁ ॥੧॥ ਰਹਾਉ ॥
ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥
ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥
ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥੩॥
ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥੨੨॥੯੨॥

(ਸਿਰੀਰਾਗੁ, ਮਃ ੫ - ੫੦)

ਇਤਯਾਦਿਕ ਸਾਰਾ ਸ਼ਬਦ ਸੁਣ ਕੇ ਬਾਦਸ਼ਾਹ ਮੋਮ ਵਾਂਗ ਪਿਘਲ ਗਿਆ ਤੇ ਗੁਰੂ ਨਾਨਕ ਜੀ ਦੀ ਬਹੁਤ ਤਾਰੀਫ਼ ਕੀਤੀ ਤੇ ਗੁਰੂ ਸਾਹਿਬ ਨੂੰ ਰੋਜ਼ ਕਚੈਹਰੀ ਵਿੱਚ ਆਪਣੇ ਨਾਲ ਆਉਣ ਵਾਸਤੇ ਅਰਜ਼ ਕੀਤੀ ਅਤੇ ਪੰਜ ਸੌ ਰੁਪਯਾ ਹਰ ਰੋਜ਼ ਲੰਗਰ ਦੇ ਦਾਣੇ ਘਾਸ ਵਾਸਤੇ ਮੁਕੱਰਰ ਕਰ ਦਿੱਤਾ। ਹੁਣ ਜਦ ਗੁਰੂ ਜੀ ਕਚੈਹਰੀ ਵਿੱਚ ਨਿਤ ਬਾਦਸ਼ਾਹ ਦੇ ਨਾਲ ਜਾਣ ਲੱਗੇ ਤਾਂ ਚੰਦੂ ਦੁਸ਼ਟ ਦੀ ਛਾਤੀ ਉੱਪਰ ਵਧੇਰੇ ਸੱਪ ਲੇਟਣ ਲੱਗਾ। ਓਸ ਦੁਸ਼ਟ ਨੇ ਅਨੇਕ ਉਪਾਇ ਕੀਤੇ ਪਰ ਕੋਈ ਪੇਸ਼ ਨਾ ਗਈ। ਫੇਰ ਗੁਰੂ ਜੀ ਨੂੰ ਬਾਦਸ਼ਾਹ ਸ਼ਿਕਾਰ ਵਿੱਚ ਭੀ ਨਾਲ ਲੈ ਜਾਣ ਲੱਗਾ।

ਭਾਵੇਂ ਤੀਰ ਬੰਦੂਕਾਂ ਨਾਲ ਤਾਂ ਗੁਰੂ ਸਾਹਿਬ ਨੇ ਕਈ ਸ਼ੇਰ ਮਾਰੇ ਸੇ, ਪਰ ਹੁਣ ਇੱਕ ਘੋਰ ਜੰਗਲ ਵਿਚ; ਜਿੱਥੋਂ ਦੇ ਸ਼ੇਰ ਨੇ ਬਾਦਸ਼ਾਹੀ ਕਈ ਆਦਮੀ ਤੇ ਘੋੜੇ ਨਬੇੜ ਛੱਡੇ ਸੇ, ਜਾ ਵੜੇ। ਬਾਦਸ਼ਾਹ ਨੇ ਹੁਕਮ ਦਿੱਤਾ ਕੋਈ ਜੋਧਾ ਹੈ ਜੋ ਏਸ ਸ਼ੇਰ ਨੂੰ ਤਲਵਾਰ ਨਾਲ ਮਾਰੇ? ਏਹ ਸੁਣ ਕੇ ਸਭ ਦੇ ਦੰਦ ਜੁੜ ਗਏ ਤੇ ਜੋ ਸਾਹਮਣੇ ਹੋਯਾ ਓਹੋ ਜ਼ਖ਼ਮੀ ਹੋਯਾ। ਓੜਕ ਚੰਦੂ ਦੇ ਮਿਤ੍ਰਾਂ ਦੇ ਕਹੇ ਹੋਏ ਬਾਦਸ਼ਾਹ ਨੇ ਗੁਰੂ ਜੀ ਨੂੰ ਸ਼ੇਰ ਦੇ ਮਾਰਨ ਵਾਸਤੇ ਆਖਿਆ ਤਾਂ ਗੁਰੂ ਜੀ ਝਟ ਪੈਰ ਪਯਾਦੇ ਹੀ ਛਲਾਂਗ ਮਾਰ ਕੇ ਸ਼ੇਰ ਦੇ ਪਾਸ ਜਾ ਗਰਜੇ। ਜਾਂ ਸ਼ੇਰ ਉੱਛਲ ਕੇ ਆਯਾ ਤਾਂ ਗੁਰੂ ਜੀ ਨੇ ਓਸ ਦੇ ਮੂੰਹ ਪਰ ਐਸੀ ਢਾਲ ਮਾਰੀ ਕਿ ਸ਼ੇਰ ਦੇ ਪੈਰ ਨਿੱਕਲ ਗਏ। ਫੇਰ ਖੰਡਾ ਮਾਰ ਕੇ ਦੋ ਧੜ ਕਰ ਸਿੱਟਿਆ। ਬਾਦਸ਼ਾਹ ਇਸ ਬਹਾਦਰੀ ਨੂੰ ਦੇਖ ਕੇ ਬਹੁਤ ਖ਼ੁਸ਼ ਹੋਯਾ ਤੇ ਚਿਰ ਤਾਈਂ ਸ਼ਲਾਘਾ ਕਰਦਾ ਰਿਹਾ।

## ਗੁਰੂ ਜੀ ਦਾ ਆਗਰੇ ਜਾਣਾ

ਫੱਗਣ ਦੇ ਮਹੀਨੇ ਜਦ ਬਾਦਸ਼ਾਹ ਆਗਰੇ ਗਿਆ ਤਾਂ ਗੁਰੂ ਜੀ ਨੂੰ ਭੀ ਨਾਲ ਲੈ ਗਿਆ। ਓਥੇ ਰਾਜਪੂਤਾਂ ਦੇ ਸਭ ਰਾਜੇ ਤੇ ਵੱਡੇ ਵੱਡੇ ਬਹਾਦਰ ਤੀਰ ਬੰਦੂਕ ਦੇ ਚਲਵੱਈਏ ਆਏ। ਬਾਦਸ਼ਾਹ ਨੇ ਉਨ੍ਹਾਂ ਸਭਨਾਂ ਪਾਸੋਂ ਗੁਰੂ ਸਾਹਿਬ ਨੂੰ ਨਜ਼ਰਾਂ ਦਿਵਾਈਆਂ। ਕਈ ਵਾਰੀ ਜਦ ਦਰਜਾ ਜਮਨਾ ਵਿੱਚ ਤੂੰਬਾ, ਬੋਤਲ, ਕਾਲੀ ਹਾਂਡੀ ਸਿੱਟ ਕੇ ਨਿਸ਼ਾਨੇ ਲਗਾਏ ਤਾਂ ਗੁਰੂ ਸਾਹਿਬ ਦਾ ਹੱਥ ਹੀ ਸਭ ਤੋਂ ਵਧ ਕੇ ਨਿਸ਼ਾਨੇ ਵਾਲਾ ਨਿੱਕਲਿਆ ਤੇ ਏਨ੍ਹਾਂ ਦਾ ਕਦੇ ਕੋਈ ਤੀਰ ਖ਼ਾਲੀ ਨਾ ਗਿਆ। ਆਗਰੇ ਸ਼ਹਿਰ ਦੀ ਸੰਗਤ ਭੇਟਾ ਲੈ ਕੇ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਉਣ ਲੱਗੀ ਤੇ ਮਨ ਬਾਂਛਤ ਫ਼ਲ ਸੰਗਤ ਨੂੰ ਪ੍ਰਾਪਤ ਹੋਣ ਲਗੇ। ਤਦ ਸਭ ਲੋਗ ਗੁਰੂ ਜੀ ਨੂੰ 'ਸੱਚੇ ਪਾਤਸ਼ਾਹ' ਕਹਿ ਕੇ ਬੁਲਾਉਣ ਲਗੇ।

ਏਥੇ ਹੀ ਇੱਕ ਘਸਿਆਰੇ ਨੇ {ਘਾਹੀ ਸਿੱਖ ਦੀ ਸ਼ਰਧਾ ਦੇਖ ਟਕੇ ਬਦਲੇ ਮੁਕਤੀ} ਗੁਰੂ ਜੀ ਦਾ ਸੁਜੱਸ ਸੁਣ ਕੇ ਦਰਸ਼ਨ ਕਰਨੇ ਚਾਹੇ, ਪਰ ਭੀੜ ਵਿੱਚ ਡਰਦਾ ਅੱਗੇ ਨਾ ਜਾ ਸਕਿਆ। ਜਦ ਗੁਰੂ ਜੀ ਸ਼ਿਕਾਰ ਖੇਡਦੇ ਹੋਏ ਜੰਗਲ ਵਿੱਚ ਚਲੇ ਗਏ ਤੇ ਬਾਦਸ਼ਾਹ ਸਮੇਤ ਡੇਰਾ ਭੀ ਜੰਗਲ ਵਿੱਚ ਵਖੋ ਵਖ ਤੰਬੂ ਲਗਾਕੇ ਕਰ ਲਿਆ, ਤਾਂ ਓਹ ਘਾਹੀ ਇੱਕ ਟਕਾ ਲੈ ਕੇ ਭੁਲੇਖੇ ਨਾਲ ਬਾਦਸ਼ਾਹ ਦੇ ਤੰਬੂ ਵਿੱਚ ਚਲਾ ਗਿਆ ਤੇ ਟਕਾ ਅੱਗੇ ਰੱਖ ਕੇ ਮੱਥਾ ਟੇਕਿਆ। ਤੇ ਆਖਿਆ, "ਜੀ ਸੱਚੇ ਪਾਤਸ਼ਾਹ! ਮੈਨੂੰ ਪ੍ਰਲੋਕ ਦੇ ਦੁੱਖ ਤੋਂ ਬਚਾਓ ਤੇ ਮੁਕਤ ਕਰੋ।" ਬਾਦਸ਼ਾਹ ਨੇ ਆਖਿਆ, "ਕੋਈ ਪਿੰਡ ਯਾ ਜਗੀਰ ਲੈ ਲੈ। ਮੈਂ ਦੁਨੀਆਂ ਦਾ ਬਾਦਸ਼ਾਹ ਹਾਂ। ਪ੍ਰਲੋਕ ਦੀ ਸਹਾਇਤਾ ਮੈ ਨਹੀਂ ਕਰ ਸਕਦਾ। ਓਹ ਦੂਸਰੇ ਤੰਬੂ ਵਿੱਚ ਹੈ।" ਏਹ ਗੱਲ ਸੁਣ ਕੇ ਘਾਹੀ ਝਟ ਪਟ ਆਪਣਾ ਟਕਾ ਚੁੱਕ ਕੇ ਗੁਰੂ ਜੀ ਦੀ ਚਰਨੀਂ ਆ ਲੱਗਾ। ਗੁਰੂ ਜੀ ਨੇ ਓਸ ਦਾ ਸਿਦਕ ਦੇਖ ਕੇ ਉਪਦੇਸ਼ ਦੇ ਕੇ ਨਿਸਤਾਰਾ ਕੀਤਾ।

ਇਸੇ ਪ੍ਰਕਾਰ ਇੱਕ ਸਿੱਖ ਦੀ ਬੇਟੀ ਸਾਕਤਾਂ {ਸਾਕਤਾਂ ਦੇ ਘਰ ਵਿਆਹੀ ਸਿੱਖ ਬੱਚੀ ਨੂੰ ਦਰਸ਼ਨ} ਦੇ ਘਰ ਸੀ। ਓਸ ਨੂੰ ਗੁਰੂ ਜੀ ਦੇ ਦਰਸ਼ਨ ਕਰਨੇ ਨਾ ਮਿਲਣ। ਏਸੇ ਕਾਰਣ ਓਹ ਰੋਂਦੀ ਰਹੇ ਤੇ ਅੰਨ ਜਲ ਛੱਡ ਕੇ ਬੇਨਤੀ ਕਰੇ, "ਹੇ ਗੁਰੂ ਜੀ! ਜੇ ਤੁਸੀਂ ਸੱਚੇ ਪਾਤਸ਼ਾਹ ਹੋ ਤਾਂ ਮੈਨੂੰ ਦਰਸ਼ਨ ਦਿਓ।" ਗੁਰੂ ਜੀ ਉਸ ਦਾ ਪ੍ਰੇਮ ਦੇਖ ਕੇ ਜਹਾਂਗੀਰ ਬਾਦਸ਼ਾਹ ਸਮੇਤ ਸ਼ਿਕਾਰ ਖੇਡਦੇ ਖੇਡਦੇ ਓਸੇ ਪ੍ਰੇਮਣ ਦੇ ਬੂਹੇ ਅੱਗੇ ਜਾ ਖੜੋਤੇ। ਓਹ ਪ੍ਰੇਮਣ ਮੂੰਹ ਧੋ ਰਹੀ ਸੀ। ਗੁਰੂ ਜੀ ਦੇ ਚਰਨਾਂ ਨੂੰ ਪ੍ਰੇਮ ਦੇ ਹੰਝੂਆਂ ਨਾਲ ਧੋਤਾ। ਗੁਰੂ ਜੀ ਨੇ ਓਸ ਨੂੰ ਭੀ ਸਤਿਨਾਮੁ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ ਬਾਦਸ਼ਾਹ ਭੀ ਉਸ ਦਾ ਪ੍ਰੇਮ ਦੇਖ ਕੇ ਦੰਗ ਰਿਹਾ ਤੇ ਹੁਕਮ ਦਿੱਤਾ ਕਿ ਏਸ ਤੀਵੀਂ ਨੂੰ ਕੋਈ ਕੁਛ ਨਾ ਆਖੇ।

## ਗੁਰੂ ਸਾਹਿਬ ਦਾ ਕਿਲੇ ਗੁਆਲੀਏਰ ਵਿੱਚ ਜਾਣਾ

ਜਯੋਂ ਜਯੋਂ ਗੁਰੂ ਜੀ ਦੀ ਤੇ ਬਾਦਸ਼ਾਹ ਦੀ ਪ੍ਰੀਤੀ ਵਧਦੀ ਜਾਏ, ਤਿਉਂ ਤਿਉਂ ਚੰਦੂ ਦੀ ਨੀਂਦ ਭੁੱਖ ਘਟਦੀ ਜਾਏ। ਸੱਚ ਹੈ, ਆਪਣੀ ਕਰਤੂਤ ਜੇਡਾ ਡਰ ਸੌ ਸਵਾਰ ਦਾ ਭੀ ਨਹੀਂ। ਰਾਤ ਦਿਣੇ ਚਿੰਤਾ ਵਿੱਚ ਪਿਆ ਸੜੇ ਤੇ ਸੋਚੇ ਕਿ ਜਿਸ ਦਿਨ ਮੇਰੀ ਕਰਤੂਤ ਬਾਦਸ਼ਾਹ ਨੂੰ ਮਾਲੂਮ ਹੋਈ ਓਸੇ ਦਿਨ ਮਾਰਿਆ ਜਾਵਾਂਗਾ। ਭਾਵੇਂ ਚੰਦੂ ਦੇ ਮਿਤ੍ਰ ਤੇ ਸੰਬੰਧੀ ਧੀਰਜ ਭੀ ਦੇਣ, ਪਰ ਓਹ ਹਾਹੁਕੇ ਹੀ ਲੈਂਦਾ ਰਹੇ। ਬਾਦਸ਼ਾਹ ਨਾਲ ਗੁਰੂ ਜੀ ਦੀ ਲੜਾਈ ਕਰਾਉਣ ਲਈ ਅਨੇਕ ਦੂਤ ਪਾਏ, ਪਰ ਕੰਮ ਕੋਈ ਨਾ ਸਰਿਆ। ਓੜਕ ਜਦ ਬਾਦਸ਼ਾਹ ਨੂੰ ਤਾਪ ਚੜ੍ਹ ਗਿਆ ਤਾਂ ਚੰਦੂ ਦਾ ਦਾਉ ਲੱਗ ਗਿਆ। ਇੱਕ ਨਜੂਮੀ ਤੇ ਜੋਤਸ਼ੀ ਬ੍ਰਾਹਮਣ ਨੂੰ ਲਾਲਚ ਦੇ ਕੇ ਓਨ੍ਹਾਂ ਤੋਂ ਸ਼ਾਹ ਨੂੰ ਕਹਾਯਾ ਕਿ ਤੁਹਾਨੂੰ {ਜਹਾਂਗੀਰ ਸਾੜ੍ਹਸਤੀ} ਸਾੜ੍ਹਸਤੀ ਆਈ ਹੈ। ਏਸ ਦਾ ਉਪਾਇ ਸ਼ਿਤਾਬੀ ਕਰਨਾ ਚਾਹੀਏ, ਨਹੀਂ ਤਾਂ ਸਾਢੇ ਸੱਤ ਵਰ੍ਹੇ ਕਲੇਸ਼ ਦੇਵੇਗੀ। ਜਹਾਂਗੀਰ ਨੇ ਉਪਾਇ ਪੁੱਛਿਆ ਤਾਂ ਓਨ੍ਹਾਂ ਆਖਿਆ, "ਸੋਢੀ ਖਤ੍ਰੀ, ਜੁਆਨ ਉਮਰ, ਜਪੀ, ਤਪੀ, ਬਰਕਤ ਵਾਲਾ, ਹਰਿਗੋਬਿੰਦ ਨਾਮ ਹੋਵ, ਓਹ ਦਖਣ ਦਿਸਾ ਵਿੱਚ ਕਿਸੇ ਕਿਲ੍ਹੇ ਵਿੱਚ ਜਾ ਕੇ ੪੧ ਦਿਨ ਹਵਨ ਤੇ ਜਾਪ ਕਰੇ, ਤਾਂ ਸਾੜ੍ਹਸਤੀ ਟਲੇਗੀ।" ਬਾਦਸ਼ਾਹ ਨੇ ਕਿਹਾ, "ਸਾਰੇ ਮੁਲਕ ਵਿੱਚ ਹੁਕਮ ਭੇਜਿਆ ਜਾਏ ਤੇ ਜਿੱਥੇ ਐਸਾ ਆਦਮੀ ਹੋਵੇ ਬੁਲਾਯਾ ਜਾਵੇ।" ਓਸੇ ਵੇਲੇ ਚੰਦੂ ਦੇ ਪੱਖੀਆਂ ਨੇ ਇੱਕ ਜ਼ੁਬਾਨ ਹੋ ਕੇ ਅਰਜ਼ ਕੀਤੀ ਕਿ ਏਹੋ ਜੇਹੇ ਗੁਣਾਂ ਵਾਲੇ ਸਰਬ ਸ਼ਕਤੀਵਾਨ, ਗੁਰੂ ਹਰਿਗੋਬਿੰਦ ਸਾਹਿਬ ਹੀ ਹਨ। ਏਨ੍ਹਾਂ ਤੋਂ ਚੰਗਾ ਹੋਰ ਕੋਈ ਸਾਰੇ ਭਾਰਤਵਰਸ ਵਿੱਚ ਨਹੀਂ ਅਤੇ ਇਹ ਬਾਦਸ਼ਾਹ ਦੇ ਭੀ ਹਿਤਕਾਰੀ ਹਨ। ਜਪ ਭੀ ਮਨ ਲਾ ਕੇ ਕਰਨਗੇ। ਚੰਦੂ ਦੁਸ਼ਟ ਨੇ ਭੀ ਪਾਸੋਂ ਭਰ ਕੇ ਗਵਾਹੀ ਦਿੱਤੀ ਕਿ ਓਨ੍ਹਾਂ ਨੂੰ ਗਵਾਲੀਏਰ ਦੇ ਕਿਲ੍ਹੇ ਵਿੱਚ ਭੇਜਿਆ ਜਾਏ। 'ਗਰਜ਼ਮੰਦ ਅੰਧਾ' ਬਾਦਸ਼ਾਹ ਨੇ ਉਸੇ ਵੇਲੇ ਗੁਰੂ ਜੀ ਨੂੰ ਬੁਲਾਯਾ ਤੇ ਬੇਨਤੀ ਕਰ ਕੇ ਆਖਯਾ, "ਮੇਰੀ ਰੱਖਯਾ ਵਾਸਤੇ ਗੁਆਲੀਏਰ ਦੇ ਕਿਲ੍ਹੇ ਵਿੱਚ ਜਾ ਕੇ ਹਮਨ ਜਪ ਕਰੋ, ਚਾਲੀਹਾ ਕੱਟੋ।"

ਗੁਰੂ ਜੀ ਨੇ ਓਸੇ ਵੇਲੇ ਜਵਾਬ ਦੇਣਾ ਠੀਕ ਨਾ ਸਮਝ ਕੇ ਬਾਦਸ਼ਾਹ ਨੂੰ ਏਤਨਾ ਹੀ ਆਖਿਆ ਕਿ ਤੁਸਾਂ ਨੂੰ ਸਾੜ੍ਹਸਤੀ ਨਹੀਂ ਏਹ ਸਾੜ੍ਹਸਤੀ ਜਿਸ ਦੇ ਘਰ ਜੰਮੀ ਹੈ ਓਸੇ ਨੂੰ ਖਾਏਗੀ। ਏਹ ਕਹਿ ਕੇ ਤਿਆਰੀ ਕਰ ਦਿੱਤੀ। ਆਪਣੇ ਸਾਰੇ ਡੇਰੇ ਨੂੰ ਦਿੱਲੀ ਛੱਡ ਕੇ ਪੰਜਾਂ ਸਿੱਖਾਂ ਨੂੰ ਨਾਲ ਲੈ ਕੇ ੧੧ ਵੈਸਾਖ ਸੰਮਤ ੧੬੭੪ ਬਿਕ੍ਰਮੀ ਨੂੰ ਗੁਆਲੀਏਰ ਦੇ ਕਿਲ੍ਹੇ ਵਿੱਚ ਪਹੁੰਚ ਗਏ। ਓਥੋਂ ਦਾ ਕਿਲ੍ਹੇਦਾਰ ਹਰਦਾਸ ਨਾਮ, ਆਗਰੇ ਦਾ ਖੱਤ੍ਰੀ, ਗੁਰੂ ਜੀ ਦਾ ਸੇਵਕ ਬਣ ਗਿਆ। ਤੇ ਜੇਹੜਾ ਖਤ ਚੰਦੂ ਨੇ ਓਸ ਵੱਲ ਗੁਰੂ ਜੀ ਦੇ ਵਿਰੁੱਧ, ਅਰਥਾਤ ਗੁਰੂ ਜੀ ਨੂੰ ਕਿਸੇ ਪ੍ਰਕਾਰ ਮਾਰ ਦੇਣ ਲਈ ਭੇਜਿਆ ਸੀ, ਓਹ ਭੀ ਗੁਰੂ ਜੀ ਨੂੰ ਦੱਸ ਦਿੱਤਾ। ਗੁਰੂ ਜੀ ਨੂੰ ਜੋ ਸੌ ੧੦੦ ਰੁਪਯਾ ਰੋਜ਼ ਹੋਮ ਦੀ ਸਾਮੱਗ੍ਰੀ ਤੇ ਖ਼ਰਚ ਲਈ ਮਿਲਦਾ ਸੀ, ਓਸ ਦਾ ਕੜ੍ਹਾ ਪ੍ਰਸ਼ਾਦ ਕਰਵਾ ਕੇ ਸਭਨਾਂ ਕੈਦੀਆਂ ਨੂੰ ਛਕਾਉਂਦੇ ਰਹੇ। ਏਸੇ ਕਾਰਣ ਓਥੋਂ ਦੇ ਉਮਰ ਕੈਦੀ ਰਾਜੇ ਸਰਦਾਰ ਸਭ ਮੌਜਾਂ ਵਿੱਚ ਹੋ ਗਏ ਤੇ ਗੁਰੂ ਜੀ ਦੇ ਸਿੱਖ ਬਣੇ ਅਤੇ ਭਾਈ ਜੇਠਾ, ਪੈੜਾ, ਬਿਧੀ ਚੰਦ, ਪਿਰਾਣਾ, ਰਾਜੂ; ਏਹ ਸਿੱਖ ਜੋ ਕੁਛ ਕਿਰਤ ਕਰ ਕੇ ਸ਼ਹਿਰ ਵਿੱਚੋਂ ਲਿਆਉਂਦੇ ਰਹੇ, ਓਹੋ ਗੁਰੂ ਜੀ ਛਕਦੇ ਰਹੇ।

ਜਦ ਏਹ ਖ਼ਬਰ ਗੁਰੂ ਜੀ ਦੇ ਕਿਲ੍ਹੇ ਗਵਾਲੀਏਰ ਵਿੱਚ ਜਾਣ ਦੀ ਮਾਤਾ ਗੰਗਾ ਜੀ ਨੂੰ ਪਹੁੰਚੀ ਤਾਂ ਓਨ੍ਹਾਂ ਨੇ ਬਹੁਤ ਸੰਸਾ ਕੀਤਾ ਤੇ ਪਹਿਲੇ ਭਾਈ ਗੁਰਦਾਸ ਜੀ ਨੂੰ ਤੇ ਫੇਰ ਬਾਬੇ ਬੁੱਢੇ ਜੀ ਨੂੰ ਗੁਰੂ ਜੀ ਪਾਸ ਭੇਜਿਆ। ਫੇਰ ਤਾਂ ਖ਼ਬਰ ਸੁਣ ਕੇ ਪੰਜਾਬ ਵਿੱਚੋਂ ਟੋਲਿਆਂ ਦੇ ਟੋਲੇ {ਸੰਗਤਾਂ ਦੇ ਟੋਲੇ ਗਵਾਲੀਅਰ ਵੱਲ ਨੂੰ} ਗੁਰੂ ਜੀ ਪਾਸ ਕਿਲ੍ਹੇ ਗਵਾਲੀਏਰ ਵੱਲ ਆਉਣ ਲੱਗੇ।

ਦੁਬਿਸਤਾਨ ਮਜ਼ਬ ਦਾ ਕਰਤਾ ਲਿਖਦਾ ਹੈ ਕਿ ਏਹ ਬ੍ਰਿਤਾਂਤ ਮੈਂ ਆਪਣੀ ਅੱਖੀਂ ਦੇਖਿਆ ਹੈ। ਗੁਰੂ ਹਰਿਗੋਬਿੰਦ ਜੀ ਦੇ ਸਿੱਖ ਇਸਤ੍ਰੀ ਮਰਦ ਪੰਜਾਬ ਤੋਂ ਚੱਲ ਕੇ ਰੋਜ਼ ਸੌ ਸੌ ਦੇ ਲਗਪਗ ਗਵਾਲੀਏਰ ਪਹੁੰਚਦੇ ਸੇ, ਤੇ ਕਿਲ੍ਹੇ ਦੀ ਕੰਧ ਨੂੰ ਮੱਥੇ ਟੇਕ ਟੇਕ, ਕੜਾਹ ਪ੍ਰਸ਼ਾਦ ਵਰਤਾ ਵਰਤਾ

ਕੇ, ਗੁਰੂ ਜੀ ਦੇ ਸ਼ਬਦ ਗਾਉਂਦੇ ਹੋਏ, ਫੇਰ ਪੰਜਾਬ ਨੂੰ ਚਲੇ ਜਾਂਦੇ। ਜੋ ਕੋਈ ਪੁੱਛਦਾ ਤਾਂ ਆਖਦੇ ਕਿ ਏਸ ਕਿਲ੍ਹੇ ਵਿੱਚ ਸਾਡਾ ਸਤਿਗੁਰ ਈਸ਼੍ਵਰ ਹੈ। ਜੇਕਰ ਕੋਈ ਏਹ ਆਖਦਾ ਕਿ ਜੇ ਓਹ ਈਸ਼੍ਵਰ ਹੈ ਤਾਂ ਕਿਲ੍ਹੇ ਵਿੱਚ ਕੈਦ ਕਿਉਂ ਹੋਯਾ ਹੈ। ਤਾਂ ਸਿੱਖ ਏਸ ਦਾ ਏਹੋ ਜਵਾਬ ਦਿੰਦੇ ਕਿ ਉਹ ਤਾਂ ਸਹੀ ਈਸ਼੍ਵਰ ਹੀ ਹੈ ਪਰ ਸਾਡੇ ਸਿਦਕ ਦੇਖਣ ਵਾਸਤੇ ਆਪਣੀ ਮਰਜ਼ੀ ਨਾਲ ਏਥੇ ਬੈਠਾ ਹੈ। ਜਦੋਂ ਚਾਹੇਗਾ ਆਪੇ ਬਾਹਰ ਆ ਜਾਏਗਾ। ਏਹ ਤਾਂ ਦੇਹ ਧਾਰੀ ਰੱਬ ਹੈ, ਜੋ ਚਾਹੁੰਦਾ ਹੈ ਕਰ ਦਿਖਾਉਂਦਾ ਹੈ। ਫੇਰ ਅਸੀਂ ਏਸ ਨੂੰ ਪਰਮੇਸ਼ਵਰ ਕਿਉਂ ਨਾ ਮੰਨੀਏ? ਓਸ ਸਮੇਂ ਦੇ ਸਿੱਖਾਂ ਦੇ ਸਿਦਕ ਦੇਖਨ ਵਾਸਤੇ ਏਹੋ ਨਮੂਨਾ ਬਹੁਤ ਹੈ।

ਅਤੇ ਫੇਰ ਜਦ ਬਾਬਾ ਬੁੱਢਾ ਗੁਰੂ ਜੀ ਪਾਸ ਗਵਾਲੀਏਰ ਆਯਾ, ਤਾਂ ਦੋ ਹਜ਼ਾਰ ਥੀਂ ਬਹੁਤੇ ਸਿੱਖ ਓਸ ਦੇ ਨਾਲ ਸਨ। ਸਭ ਨੇ ਦਰਸ਼ਨ ਕਰ ਕੇ ਭੇਟਾ ਦਿੱਤੀ। ਗੁਰੂ ਜੀ ਨੇ ਬਚਨਾਂਮ੍ਰਿਤ ਦੀ ਬਰਖਾ ਦੁਆਰਾ ਤ੍ਰਿਪਤ ਕਰ ਕੇ ਬਾਬੇ ਬੁੱਢੇ ਜੀ ਸਮੇਤ ਸਭ ਨੂੰ ਧੀਰਜ ਦੇ ਕੇ ਪੰਜਾਬ ਵੱਲ ਮੋੜਿਆ ਅਤੇ ਇੱਕ ਅਰਦਾਸ (ਚਿਠੀ) ਮਾਤਾ ਜੀ ਨੂੰ ਲਿਖ ਭੇਜੀ ਕਿ ਅਸੀਂ ਆਪਣੀ ਖ਼ੁਸ਼ੀ ਨਾਲ ਏਥੇ ਬੈਠੇ ਹਾਂ। ਤੁਸੀਂ ਜਰਾ ਚਿੰਤਾ ਨਾ ਕਰੋ। ਕਾਰਜ ਕਰ ਕੇ ਥੋੜੇ ਹੀ ਚਿਰ ਤੀਕ ਆਪ ਦੇ ਪਾਸ ਆਵਾਂਗੇ।

## ਰਾਜੇ ਨੂੰ ਭੈ ਹੋਣਾ ਤੇ ਗੁਰੂ ਜੀ ਦਾ ਦਿੱਲੀ ਆਉਣਾ

ਜਦ ਗੁਰੂ ਜੀ ੪੦ ਦਿਨ ਛੱਡ ਕੇ ਦੋ ਮਹੀਨੇ ਭੀ ਗੁਜ਼ਰ ਗਏ ਤੇ ਬਾਦਸ਼ਾਹ ਨੇ ਕਿਲ੍ਹੇ ਵਿੱਚੋਂ ਨਾ ਬੁਲਾਯਾ, ਤਾਂ ਲੱਖਾਂ ਸਿੱਖ ਜੋ ਗੁਰੂ ਜੀ ਦੇ ਦਰਸ਼ਨ ਵਾਸਤੇ ਬਜਾਕੁਲ ਹੋ ਰਹੇ ਸੇ, ਓਹਨਾਂ ਦੀ ਆਹ ਤੇ ਬਦ ਅਸੀਸ ਦੇ ਪ੍ਰੇਰੇ ਹੋਏ ਨਜਾਇਕਾਰੀ ਈਸ਼ਵਰ ਵੱਲੋਂ ਜਹਾਂਗੀਰ ਨੂੰ ਅਜੇਹੇ ਭਜਾਨਕ ਤੇ ਡਰਾਉਣੇ ਸੁਪਨੇ ਆਉਣ ਤੇ ਦਬਾਉ ਪੈਣ ਲੱਗੇ* ਕਿ ਅੱਭੜਵਾਹਿਆ ਡਰ ਡਰ ਉੱਠੇ ਤੇ ਹਾਇ ਹਾਇ ਪਿਆ ਕਰੇ। ਅਨੇਕ ਜੰਤ੍ਰ, ਮੰਤ੍ਰ, ਟੂਣੇ ਟਾਮਣ ਕੀਤੇ, ਨਿਆਜਾਂ ਦਿਤੀਆਂ ਪਰ ਕੁਛ ਫਾਇਦਾ ਨਾ ਹੋਯਾ ਤੇ ਮਾਰਿਆ ਤ੍ਰਾਸ ਦਾ ਪੀਲਾ ਡੱਡੂ ਹੁੰਦਾ ਜਾਏ। ਕੋਈ ਕੁਛ ਰੋਗ ਦੱਸੇ, ਕੋਈ ਭੂਤ ਪ੍ਰੇਤ ਚੰਮੜਿਆ ਦੱਸੇ। ਅਸਲ ਗੱਲ ਕਿਸੇ ਨੂੰ ਮਾਲੂਮ ਨਾ ਹੋਵੇ। ਤਵਾਰੀਖ ਦੁਬਿਸਤਾਨ ਮਜ਼ਾਹਬ** ਜੋ ਸੰਨ ੧੮੬੬ ਈ. ਵਿੱਚ ਲਖਨਊ ਵਿਖੇ ਛਪੀ ਸੀ ਅਤੇ ਮੁਹੀਯਤ ਆਜ਼ਮ, ਕਾਮਵਰਖਨੀ ਆਦਿ ਕਿਤਾਬਾਂ ਵਿੱਚ ਲਿਖਿਆ ਹੈ ਕਿ ਜਦ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਰਾਮਦਾਸਪੁਰ ਤੋਂ ਬੁਲਾ ਕੇ ਗੁਆਲੀਏਰ ਦੇ ਕਿਲ੍ਹੇ ਵਿੱਚ ਭੇਜਿਆ, ਓਸ ਵੇਲੇ ਗੁਰੂ ਕੇ ਸਿੱਖ ਟੋਲਿਆਂ ਦੇ ਟੋਲੇ ਕਿਲ੍ਹੇ ਨੂੰ ਮੱਥਾ ਟੇਕ ਕੇ ਕੜਾਹ ਪ੍ਰਸ਼ਾਦ ਵਰਤਾ ਕੇ ਮੁੜ ਜਾਂਦੇ। ਰੱਬ ਜਾਣੇ, ਓਹਨਾਂ ਸਿੱਖਾਂ ਦੀ ਆਹ ਤੇ ਬਦ ਅਸੀਸ, ਯਾ ਕੁਦਰਤੀ ਤੌਰ ਪਰ ਜਹਾਂਗੀਰ ਨੂੰ ਇੱਕ ਐਸੀ ਬੀਮਾਰੀ ਹੋਈ, ਜੋ ਡਰ ਡਰ ਉੱਠਣ ਲਗਾ। ਅਨੇਕ ਇਲਾਜ ਹੋਏ ਪਰ ਮਰਜ਼ ਨਾ ਘਟੀ। ਇੱਕ ਦਿਨ ਬਾਦਸ਼ਾਹ ਨੇ ਨਜ਼ਾਮਦੀਨ ਔਲੀਏ ਦੇ ਚੇਲੇ, ਪੀਰ ਜਲਾਲਦੀਨ ਪਾਸ ਆਪਣਾ ਦੁੱਖ ਦੱਸਿਆ ਤਾਂ ਓਨ ਕਿਹਾ, "ਏਹ ਕਿਸੇ ਖੁਦਾਰਸੀਦਾ, ਪਰਮੇਸ਼ਰ ਦੇ ਪਿਆਰੇ ਸੱਤਪੁਰਖ ਦੀ ਬੇਅਦਬੀ ਦਾ ਫ਼ਲ ਹੈ।" ਓਹਨਾਂ ਦਿਨਾਂ ਵਿੱਚ ਹੀ ਮੀਆਂਮੀਰ ਸਾਹਿਬ; ਜਿਨ੍ਹਾਂ ਦੀ ਉਮਰ ਲੋਕ ੨੦੦ ਵਰ੍ਹੇ ਦੀ ਆਖਦੇ ਸੇ, ਦਿੱਲੀ ਵਿੱਚ ਪੀਰ ਫਖਰਦੀਨ ਦੇ ਮਕਾਨ ਪਰ ਗਏ, ਤਾਂ ਬਾਦਸ਼ਾਹ ਨੂੰ ਦੇਖ ਕੇ ਏਹੋ ਆਖਿਆ {ਮੀਆਂਮੀਰ ਦੀ ਬਾਦਸ਼ਾਹ ਨੂੰ ਨਸੀਹਤ} ਕਿ ਹੇ ਬਾਦਸ਼ਾਹ! ਤੂੰ ਕਿਸੇ ਸੱਚੇ ਤੇ ਸੰਤ ਤੇ ਤਕਲੀਫ਼ ਪਾਉਣ ਬਦਲੇ ਬੱਗਾ ਪੂਣੀ ਵਾਂਙੂੰ ਹੁੰਦਾ ਜਾਂਦਾ ਹੈਂ। ਬਾਦਸ਼ਾਹ ਨੇ ਸੱਚੇ ਸੰਤ ਦੇ ਲੱਛਣ ਪੁੱਛੇ ਤਾਂ ਮੀਆਂਮੀਰ ਨੇ ਸੁਖਮਨੀ ਵਿੱਚੋਂ:

ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥

(ਗਉੜੀ ਸੁਖਮਨੀ, ਮਃ ੫ - ੨੭੨)

ਦੀ ਅਸ਼ਟਪਦੀ ਪੜ੍ਹ ਸੁਣਾਈ। ਜਦ ਬਾਦਸ਼ਾਹ ਨੇ ਅਰਥ ਪੁੱਛੇ ਤਾਂ ਮੀਆਂਮੀਰ ਸਾਹਿਬ ਨੇ ਆਖਿਆ, "ਬ੍ਰਹਮ ਗਿਆਨੀ ਰਾਗ, ਦ੍ਵੈਖ, ਅਵਿੱਦਜਾ, ਅਸਮਤਾ, ਅਭਿਨਵੇਸ, ਏਹਨਾਂ ਪੰਜਾਂ ਕਲੇਸ਼ਾਂ ਤੋਂ ਕਵਲ ਵਾਂਙ ਨਿਰਲੇਪ ਰਹਿੰਦਾ ਹੈ। ਬਿਕਾਰਾਂ ਤੋਂ ਪਰੇ ਨਿਰਵਾਸੇ ਅਚਾਹ ਵਾਸ਼ਨਾਂ ਨੂੰ ਰੋਕ ਕੇ ਈਸ਼੍ਵਰ ਦੇ ਧਿਆਨ ਵਿੱਚ ਤਾੜੀ ਲਾ ਰੱਖਦਾ ਹੈ। ਤੇ ਸ਼ਾਂਤ ਚਿਤ, ਨਿਸ਼ਕਾਮ, ਸਮਦਰਸੀ ਆਤਮਾ ਨੂੰ ਪ੍ਰਮਾਤਮਾਂ ਰੂਪ ਮੰਨ ਕੇ ਨਿਜਾਨੰਦ ਵਿੱਚ ਮਗਨ ਰਹਿੰਦਾ ਹੈ। ਭਾਵੇਂ ਅੱਠ ਸਿਧੀਆਂ ਭੀ ਓਸ ਦੇ ਤਾਬੇ ਹੋਨ, ਤਾਂ ਭੀ ਦੁੱਖ ਦੇਨ ਵਾਲੇ ਨੂੰ ਸਰਾਪ ਨਹੀਂ ਦਿੰਦਾ ਤੇ ਹਰ ਹਾਲ ਵਿੱਚ ਅਕਾਲ ਪੁਰਖ ਦੀ ਇਛਿਆ ਸਮਝ ਕੇ ਰਾਜ਼ੀ ਰਹਿੰਦਾ ਹੈ।"

---

*ਪੋਥੀਆਂ ਵਿੱਚ ਲਿਖਿਆ ਹੈ ਕਿ ਜਦ ਬਾਦਸ਼ਾਹ ਨੇ ਗੁਰੂ ਜੀ ਨੂੰ ਕਿਲ੍ਹੇ ਵਿੱਚੋਂ ਨਾ ਸੱਦਿਆ ਤਾਂ ਭਾਈ ਜੇਠਾ (ਜਿਸ ਨੂੰ ਜੋਗ ਵਿੱਦਜਾ ਦੇ ਬਲ ਦੇਹ ਪਲਟ ਕੇ ਜਿੱਥੇ ਚਾਹੇ ਓਥੇ ਜਾ ਫਿਰਨ ਦੀ ਸਮਰੱਥਾ ਸੀ) ਸ਼ੇਰ ਬਣ ਕੇ ਬਾਦਸ਼ਾਹ ਨੂੰ ਡਰਾਉਂਦਾ ਰਿਹਾ ਤੇ ਜਦ ਗੁਰੂ ਜੀ ਦਾ ਨਾਮ ਲਿਆ ਤਦ ਸ਼ੇਰ ਹਟਿਆ। ਓੜਕ ਜਦ ਦੂਜੇ ਦਿਨ ਫੇਰ ਏਸੇ ਤਰ੍ਹਾਂ ਹੋਯਾ ਤਾਂ ਸਾਰੇ ਸ਼ਹਿਰ ਵਿੱਚ ਰੌਲਾ ਪੈ ਗਿਆ। ਫੇਰ ਭਾਈ ਜੇਠਾ ਨਜੂਮੀ ਬਣ ਕੇ ਬਾਦਸ਼ਾਹ ਪਾਸ ਗਿਆ ਤੇ ਸਾਰਾ ਹਾਲ ਰਾਤ ਦਾ ਕਹਿ ਦਿੱਤਾ, ਜਿਸ ਤੋਂ ਬਾਦਸ਼ਾਹ ਨੇ ਪ੍ਰਸੰਨ ਹੋ ਕੇ ਉਪਾਇ ਪੁੱਛਿਆ। ਤਾਂ ਜੇਠੇ ਨੇ ਗੁਰੂ ਜੀ ਦੀ ਸਾਰੀ ਕਥਾ ਕਹਿ ਸੁਣਾਈ ਤੇ ਆਖਜਾ ਕਿ ਜੇਕਰ ਤੂੰ ਬਹੁਤ ਛੇਤੀ ਗੁਰੂ ਜੀ ਨੂੰ ਕਿਲ੍ਹੇ ਵਿੱਚੋਂ ਨਾ ਬੁਲਾਵੇਂਗਾ, ਤਾਂ ਏਹੋ ਸ਼ੇਰ ਰਾਤ ਨੂੰ ਤੈਨੂੰ ਖਾ ਜਾਏਗਾ। ਬਾਦਸ਼ਾਹ ਨੇ ਓਸੇ ਵੇਲੇ ਗੁਰੂ ਜੀ ਨੂੰ ਲਿਆਵਣ ਵਾਸਤੇ ਵਜ਼ੀਰ ਖਾਂ ਨੂੰ ਤਾਕੀਦੀ ਹੁਕਮ ਦਿੱਤਾ।

**ਏਹ ਕਿਤਾਬ ਦੋ ਤਿੰਨ ਵਾਰੀ ਮੁਖਤਸਰ ਹੋ ਕੇ ਛਪੀ ਹੈ, ਜਿਸ ਕਰ ਕੇ ਕਿਸੇ ਮਤਸਰੀ ਨੇ ਗੁਰੂ ਜੀ ਦਾ ਬਹੁਤ ਸਾਰਾ ਹਾਲ ਛੱਡ ਦਿੱਤਾ ਹੈ।

ਇਸ ਪ੍ਰਕਾਰ ਦੇ ਬਚਨ ਸੁਣ ਕੇ ਜਹਾਂਗੀਰ ਨੇ ਪੁਛਿਆ, "ਕੋਈ ਅਜੇਹਾ ਪੁਰਸ਼ ਤੁਸਾਂ ਦੇਖਿਆ ਭੀ ਹੈ?" ਤਾਂ ਮੀਆਂਮੀਰ ਜੀ ਨੇ ਕਿਹਾ, "ਹਾਂ! ਇੱਕ ਗੁਰੂ ਅਰਜਨ ਜੀ ਦੇਖਿਆ ਹੈ ਜਿਸ ਦੀ ਏਹ ਬਾਣੀ ਤੁਸਾਂ ਸੁਣੀ ਹੈ। ਓਨ੍ਹਾਂ ਨੇ ਜੋ ਕੁਛ ਆਪਣੀ ਬਾਣੀ ਵਿੱਚ ਕਿਹਾ ਹੈ, ਓਹੋ ਕਰ ਦਿਖਾਯਾ ਹੈ।" ਜਾਂ ਚੰਦੂ ਲਾਲ ਵਾਲੀ ਸਾਰੀ ਕਥਾ ਮੀਆਂਮੀਰ ਤੋਂ ਸ਼ਾਹ ਨੇ ਸੁਣੀ, ਤਾਂ ਕੰਬਣ ਲਗ ਪਿਆ ਤੇ ਚੰਦੂ ਉੱਪਰ ਦੰਦ ਪੀਹ ਲਏ।

ਮੀਆਂ ਮੀਰ ਜੀ ਨੇ ਆਖਿਆ, "ਹੁਣ ਓਸ ਗੁਰੂ ਅਰਜਨ ਜੀ ਦੇ ਸਪੁੱਤ੍ਰ ਸ੍ਰੀ ਗੁਰੂ ਹਰਿਗੋਬਿੰਦ ਜੀ ਓਹਨਾਂ ਦੀ ਗੱਦੀ ਪਰ ਸਤ ਪੁਰਸ਼ ਹਨ, ਜਿਨ੍ਹਾਂ ਨੂੰ ਤੂੰ ਬਿਨਾਂ ਦੋਸ ਗੁਵਾਲੀਏਰ ਦੇ ਕਿਲ੍ਹੇ ਵਿੱਚ ਭੇਜ ਛੱਡਿਆ ਹੈ। ਤੇ ਓਨ੍ਹਾਂ ਦੇ ਸਿਦਕੀ ਸਿੱਖ ਹਜ਼ਾਰਾਂ, ਦੀਦਾਰ ਨੂੰ ਤਰਸ ਰਹੇ ਹਨ। ਓਨ੍ਹਾਂ ਦੀ ਆਹ ਦਾ ਫ਼ਲ ਤੈਨੂੰ ਮਿਲ ਰਿਹਾ ਹੈ। ਜਦ ਤੱਕ ਤੂੰ ਓਨ੍ਹਾਂ ਦੀ ਖ਼ੁਸ਼ੀ ਨਾ ਲਵੇਂਗਾ ਤਦ ਤੱਕ ਤੈਨੂੰ ਆਰਾਮ ਨਹੀਂ ਹੋਣਾ।" ਬਾਦਸ਼ਾਹ ਨੇ ਓਸੇ ਵੇਲੇ ਵਜ਼ੀਰ ਖਾਂ (ਨਾਇਬ ਵਜ਼ੀਰ) ਨੂੰ ਹੁਕਮ ਦਿੱਤਾ ਕਿ ਖਿਅਲਤ ਦੇ ਕੇ ਗੁਰੂ ਸਾਹਿਬ ਜੀ ਨੂੰ ਬਡੇ ਅਦਬ ਨਾਲ ਕਿਲ੍ਹੇ ਵਿੱਚੋਂ ਲੈ ਆਓ।

## ਗੁਰੂ ਜੀ ਦਾ ਕਿਲੇ ਵਿੱਚੋਂ ਦਿੱਲੀ ਵਿੱਚ ਆਉਣਾ

ਜਦ ਵਜ਼ੀਰ ਖਾਂ ਗਵਾਲੀਏਰ ਪਹੁੰਚਿਆ ਤੇ ਓਥੋਂ ਦੇ ਰਾਜੇ ਕੈਦੀਆਂ ਨੇ ਗੁਰੂ ਜੀ ਦੇ ਚਲੇ ਜਾਣ ਦੀ ਖ਼ਬਰ ਸੁਣੀ ਤਾਂ ਸਭ ਘਿਘਿਆਇ ਕੇ ਚਰਨੀ ਆ ਲੱਗੇ ਤੇ {ਉਮਰ ਕੈਦੀ ਰਾਜਿਆਂ ਦਾ ਤਰਲਾ} ਆਖਣ ਲੱਗੇ, "ਜੇ ਤੁਸਾਂ ਸਾਨੂੰ ਹੁਣ ਨਾ ਛੁਡਾਇਆ ਤਾਂ ਅਸੀ ਏਥੇ ਮਰ ਜਾਵਾਂਗੇ।" ਗੁਰੂ ਸਾਹਿਬ ਜੀ ਨੇ ਓਨ੍ਹਾਂ ਦੀ ਬਜਾਕੁਲਤਾ ਪਰ ਦਜਾ ਕਰ ਕੇ ਵਜ਼ੀਰ ਖਾਂ ਨੂੰ ਕਿਹਾ, "ਭਾਈ! ਜੇਕਰ ਇਹ ਸਭ ਕੈਦੀ ਚੱਲਣ ਤਾਂ ਅਸੀਂ ਚੱਲਦੇ ਹਾਂ। ਨਹੀਂ ਤਾਂ ਅਸੀ ਏਥੇ ਹੀ ਚੰਗੇ ਹਾਂ।" ਵਜ਼ੀਰ ਖਾਂ ਨੇ ਦਿੱਲੀ ਆ ਕੇ ਬਾਦਸ਼ਾਹ ਨੂੰ ਸਭ ਗੱਲ ਸੁਣਾਈ ਤੇ ਇਹ ਭੀ ਆਖਯਾ ਜੋ ਜਾਨ ਨਾਲ ਹੀ ਜਹਾਨ ਹੈ। ਭਾਵੇਂ ਬਾਦਸ਼ਾਹ ਨੂੰ ਕੈਦੀ ਰਾਖਿਆਂ ਦਾ ਛੱਡਣਾ ਵੱਡਾ ਨੁਕਸਾਨ ਮਲੂਮ ਹੁੰਦਾ ਸੀ, ਪਰ ਤਾਂ ਭੀ ਆਪਣੀ ਜਾਨ ਬਚਾਉਣ ਵਾਸਤੇ ਇਉਂ ਕਹਿ ਭੇਜਿਆ ਕਿ ਜਿਤਨੇ ਕੈਦੀ ਗੁਰੂ ਜੀ ਦਾ ਪੱਲਾ ਫੜ ਕੇ ਨਿੱਕਲ ਸਕਣ ਓਹ ਸਭ ਛੱਡੇ ਜਾਣ।

ਗੁਰੂ ਜੀ ਦੇ ਗਲ ਓਸ ਵੇਲੇ ਪੰਜਾਹ ਕਲੀਆਂ ਦਾ ਜਾਮਾ ਸੀ ਓਸ ਜਾਮੇਂ ਦੀ ਇੱਕ ਇੱਕ ਕਲੀ ਪੰਜਾਹ ਰਾਜਿਆਂ ਨੇ ਫੜ ਲਈ ਤੇ ਬਾਕੀ ਦੋਂਹ ਨੇ ਦੋਵੇਂ ਤਣੀਆਂ ਫੜ ਲਈਆਂ। ਏਸੇ ਤਰ੍ਹਾਂ {ਬੰਦੀਛੋੜ} ੫੨ ਹੀ ਰਾਜੇ ਬਾਹਰ ਆ ਗਏ। ਜਿਕੁਰ ਰਾਜੇ ਜਨਕ ਨੇ ਨਰਕੀ ਜੀਵ ਅਤੇ ਭੀਮਸੈਨ ਨੇ ਜਰਾਸੰਧ ਦੀ ਬੰਦ ਵਿੱਚੋਂ ਰਾਜੇ ਛੁਡਾਏ ਸੇ, ਏਸੇ ਤਰ੍ਹਾਂ ਗੁਰੂ ਸਾਹਿਬ ਨੇ ਅਨੇਕ ਮੁਲਕਾਂ ਦੇ ਰਾਜੇ ਜਹਾਂਗੀਰ ਦੀ ਕੈਦ ਵਿੱਚੋਂ ਕਢਾਏ। ਸੱਚ ਹੈ:

ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥੨॥

(ਵਾਰ-ਮਾਝ, ਮ: ੨ - ੧੪੬)

ਉਨ੍ਹਾਂ ਰਾਜਿਆਂ ਦੇ ਸੰਬੰਧੀ ਤੇ ਮੰਤ੍ਰੀ ਗੁਰੂ ਜੀ ਦੀ ਚਰਨੀਂ ਆ ਲੱਗੇ ਤੇ ਭੇਟਾ ਧਰ ਕੇ ਉਤਸ਼ਾਹ ਮਨਾਏ। ਅਤੇ ਗੁਰੂ ਸਾਹਿਬ ਨੂੰ ਵੱਡੀ ਇੱਜ਼ਤ ਨਾਲ ਵਜ਼ੀਰ ਖਾਂ ਦਿੱਲੀ ਲੈ ਆਯਾ। ੭ ਸਾਉਣ ਸੰਮਤ ੧੬੭੪ ਬਿਕ੍ਰਮੀ ਨੂੰ ਬਾਦਸ਼ਾਹ ਨੇ ਆਪਣੀ ਭੁੱਲ ਦੀ ਮਾਫ਼ੀ ਮੰਗੀ ਤੇ ਨਾਲ ਗੁਰੂ ਜੀ ਦੀ ਮੁਲਾਕਾਤ ਹੋਈ। ਬਾਦਸ਼ਾਹ ਪੰਜ ਹਜ਼ਾਰ ਖਿਲਅਤ, ਜਿਗਾ, ਕਲਗੀ, ਸਿਰਪੇਚ, ਮੋਤੀ ਮਾਲਾ, ਇੱਕ ਕੰਠਾ, ਸੱਤ ਸ਼ਸਤ੍ਰ, ਪੰਜ ਘੋੜੇ, ਇੱਕ ਹਾਥੀ ਸਮੇਤ ਅੰਬਾਰੀ ਦੇ; ਗੁਰੂ ਜੀ ਦੀ ਭੇਟਾ ਕੀਤਾ। ਦੂਜੇ ਦਿਨ ਓਹ ਸਭ ਰਾਜੇ ਹਰਦਾਸਮਲ ਦਰੋਗੇ ਦੀ ਮਾਰਫਤ ਬਾਦਸ਼ਾਹ ਦੇ ਰੋਬਰੂ ਆਏ ਤਾਂ ਸਭਨਾਂ ਤੋਂ ਤਾਬੇਦਾਰੀ ਤੇ ਖਿਰਾਜ ਦੇਣਾ ਮਨਜ਼ੂਰ ਕਰਾ ਕੇ ਲਿਖਤ ਲੈ ਲਈ ਤੇ ਖਿਲਅਤਾਂ ਦੇ ਕੇ ਸਭ ਨੂੰ ਛੱਡ ਦਿੱਤਾ ਅਤੇ ਹਰਦਾਸ ਕਿਲ੍ਹੇਦਾਰ ਦੀ ਭੀ ਬਡੀ ਇੱਜ਼ਤ ਕੀਤੀ।

ਰਾਜਿਆਂ ਦੇ ਛੁਡਾਉਣ ਕਰ ਕੇ ਗੁਰੂ ਸਾਹਿਬ ਦਾ ਜੱਸ ਸਾਰੇ ਦੇਸਾਂ ਵਿੱਚ ਪੁੰਨਯਾਂ ਦੇ ਚੰਦ ਵਾਂਗੂੰ ਪ੍ਰਕਾਸ਼ਤ ਹੋ ਗਿਆ ਤੇ ਦਿੱਲੀ ਸ਼ਹਿਰ ਦੇ ਲੋਗ; ਕੀ ਸਿਖ, ਕੀ ਮੁਸਲਮਾਨ, ਸਭ ਦਰਸ਼ਨ ਕਰਨ ਆਏ। ਬੇਅੰਤ ਪ੍ਰਕਾਰ ਦੀ ਜਿਨਸ ਕੀਮਤੀ ਅਤੇ ਨਕਦੀ ਨਜ਼ਰ ਕੀਤੀ। 'ਧੰਨ ਸਤਿਗੁਰ ਸੱਚੇ ਪਾਤਸ਼ਾਹ! ਧੰਨ ਸਤਿਗੁਰ ਸੱਚੇ ਪਾਤਸ਼ਾਹ!' ਏਹੋ ਧੁਨੀ ਠੌਰ ਠੌਰ ਫ਼ੈਲ ਗਈ। ਗੁਰੂ ਜੀ ਹਮੇਸ਼ ਬਾਦਸ਼ਾਹ ਨਾਲ ਦਰਬਾਰ ਵਿੱਚ ਜਾਣ ਲੱਗੇ ਤੇ ਚੰਦਨ ਦੀ ਚੌਕੀ ਉੱਤੇ ਬੈਠੇ ਰਹਿਣ। ਏਨ੍ਹਾਂ ਦੀ ਕੁਦਰਤੀ ਕ੍ਰਾਂਤੀ ਤੋਂ ਸਭ ਲੋਗ ਬਾਦਸ਼ਾਹ ਸਮੇਤ ਦਬੇ ਰਹਿੰਦੇ ਸੇ ਅਤੇ ਏਨ੍ਹਾਂ ਦੇ ਗਯਾਨ ਚਰਚਾ ਤੇ ਹਰ ਪ੍ਰਕਾਰ ਦੇ ਰਸੀਲੇ ਬਚਨ ਸੁਣ ਕੇ ਸਭ ਆਲਮ ਲੋਗ ਗੁਰੂ ਜੀ ਨੂੰ ਈਸ਼੍ਵਰ ਬੁੱਧੀ ਮੰਨਦੇ ਸੇ।

## ਰਾਜਾ ਤਾਰਾ ਚੰਦ ਨੂੰ ਈਨ ਮਨਾਉਣੀ

ਹੁਣ ਗੁਰੂ ਜੀ ਰੋਜ਼ ਬਾਦਸ਼ਾਹ ਦੀ ਕਚੈਹਰੀ ਵਿੱਚ ਬੈਠਣ ਤੇ ਕਈ ਗੱਲਾਂ ਦੇ ਫ਼ੈਸਲੇ ਬਾਦਸ਼ਾਹ ਗੁਰੂ ਜੀ ਦੀ ਸਲਾਹ ਨਾਲ ਕਰਨ ਲਗਾ ਅਤੇ ਐਥੋਂ ਤੀਕ ਕਿ ਗੁਰੂ ਜੀ ਦੇ ਨਾਲ ਸ਼ਾਹ ਦੀ ਪ੍ਰੀਤ ਹੋ ਗਈ ਜੋ ਸ਼ਿਕਾਰ ਨੂੰ ਭੀ ਗੁਰੂ ਜੀ ਤੋਂ ਬਿਨਾਂ ਕਦੇ ਨਾ ਜਾਂਦਾ।

ਏਸੇ ਸਾਲ ਜਦ ਬਾਦਸ਼ਾਹ ਨੇ ਅਜਮੇਰ ਦੀ ਜਯਾਰਤ ਕਰਨ ਲਈ ਰਾਜਪੂਤਾਂ ਦੇ ਮੁਲਕ ਦਾ ਦੌਰਾ ਕੀਤਾ ਤਾਂ ਗੁਰੂ ਜੀ ਨੂੰ ਭੀ ਸਭਨਾਂ ਰਾਜਿਆਂ ਤੋਂ ਨਜ਼ਰਾਂ ਦਿਵਾਈਆਂ। ਅਤੇ ਸਭ ਤੋਂ ਵਧ ਕੇ ਓਹਨਾਂ ਰਾਜਿਆਂ ਨੇ ਗੁਰੂ ਜੀ ਦੀ ਸੇਵਾ ਕੀਤੀ ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਕਿਲ੍ਹੇ ਵਿੱਚੋਂ ਛੁਡਵਾਯਾ ਸੀ। ਅਜਮੇਰ ਪਹੁੰਚ ਕੇ ਬਾਦਸ਼ਾਹ ਨੇ ਇੱਕ ਦਿਨ {ਗੁਰੂ ਜੀ ਤੀਰਅੰਦਾਜ਼ੀ ਵਿੱਚ ਪ੍ਰਬੀਨਤਾ} ਐਡੀ ਦੂਰ ਨਿਸ਼ਾਨ ਗਡਵਾਯਾ ਜਿੱਥੇ ਕਿਸੇ ਕਿਸੀ ਤੀਰੰਦਾਜ਼ ਦਾ ਤੀਰ ਮਸਾਂ ਹੀ ਪਹੁੰਚ ਸਕੇ। ਜੇਹੜੇ ਰਾਜਪੂਤ ਮੁਗਲ ਪਠਾਨ ਏਸ ਵਿੱਦਜਾ ਦੇ ਧਨੀ ਸਦਾਉਂਦੇ ਸੇ, ਅਨੇਕ ਤੀਰ ਚਲਾਇ ਹਾਰੇ ਪਰ ਕਿਸੇ ਦਾ ਤੀਰ ਨਾ ਲੱਗਿਆ ਅਤੇ ਗੁਰੂ ਸਾਹਿਬ ਦਾ ਪਹਿਲਾ ਹੀ ਵੇਧ ਗਿਆ। ਇੱਕ ਦਿਨ ਕੱਪੜੇ ਦਾ ਆਦਮੀ ਖੜਾ ਕਰ ਕੇ ਨਿਸ਼ਾਨੇ ਲਗਾਏ ਤਾਂ ਗੁਰੂ ਸਾਹਿਬ ਦੇ ਤੀਰ ਹੀ ਵੱਖੀਆਂ ਵਿੱਚੋਂ ਹੋ ਕੇ ਮੂੰਹ ਥਾਣੀ ਨਿੱਕਲੇ ਹੋਰ ਕਿਸੇ ਦਾ ਐਸ ਤਰ੍ਹਾਂ ਨਿਸ਼ਾਨਾ ਨਾ ਲੱਗਾ। ਛਾਤੀ ਤੇ ਸਿਰ ਵਿੱਚ ਹੀ ਲੱਗਦਾ ਰਿਹਾ ਏਸ ਹੁਨਰ ਨੂੰ ਦੇਖ ਕੇ ਸਭ ਹੱਕੇ ਬੱਕੇ ਹੋ ਗਏ। ਏਸ ਤਰ੍ਹਾਂ ਪੰਜ ਮਹੀਨੇ ਜਦ ਰਾਜਪੂਤਾਂ ਦੇ ਦੇਸ ਦਾ ਸੈਲ ਕਰ ਕੇ ਮੁੜ ਦਿੱਲੀ ਆਏ ਤਾਂ ਰਾਜਾ ਤਾਰਾ ਚੰਦ ਨਾਲਾਗੜ੍ਹੀਆ; ਜੋ ਬਾਗ਼ੀ ਹੋ ਰਿਹਾ ਸੀ ਤੇ ਤਿੰਨ ਵਾਰੀ ਸਾਰੀ ਫੌਜ ਜਾਣੇ ਪਰ ਭੀ ਸਰ ਨਹੀਂ ਹੋਯਾ ਸੀ, ਓਸ ਪਰ ਲਸ਼ਕਰ ਦੇ ਕੇ ਬਾਦਸ਼ਾਹ ਨੇ ਗੁਰੂ ਜੀ ਨੂੰ ਭੇਜਿਆ। ਤਾਂ ਏਹਨਾਂ ਨੇ ਜੇਠ ਸੰਮਤ ੧੬੭੫ ਬਿਕ੍ਰਮੀ ਨੂੰ ਰੋਪੜ ਪਹੁੰਚ ਕੇ ਓਸ ਨੂੰ ਬਾਦਸ਼ਾਹ ਨਾਲ ਆਣ ਮਿਲਾਯਾ ਤੇ ਬਾਦਸ਼ਾਹ ਨੇ ਓਸ ਨੂੰ ਈਨ ਮਨਾ ਖਿਲਅਤ ਜਿਗਾ ਕਲਗੀ ਖ਼ਿਤਾਬ ਦੇ ਕਰ ਹਮੇਸ਼ ਦਾ ਝਗੜਾ ਮੁਕਾਯਾ। ਏਸੇ ਬਦਲੇ ਬਾਦਸ਼ਾਹ ਨੇ ਗੁਰੂ ਜੀ ਨੂੰ ਸੱਤ ਤੋਪਾਂ ਤੇ ਇੱਕ ਹਜ਼ਾਰ ਸਵਾਰ ਪਜਾਦਾ ਦੇ ਕੇ ਪੰਜਾਬ ਦੇ ਹਾਕਮਾਂ ਉੱਪਰ ਨਿਗਾਹ ਰੱਖਣ ਵਾਸਤੇ ਮੁਕੱਰਰ ਕਰ ਦਿੱਤਾ।

## ਚੰਦੂ ਨੂੰ ਫੜਨਾ ਤੇ ਪੰਜਾਬ ਜਾਣਾ

ਇਕ ਦਿਨ ਗੁਰੂ ਸਾਹਿਬ ਦੇ ਹੱਥ ਵਿੱਚ ਅਜਬ ਰੰਗ ਦੇ ਨਿਰਾਲੀ ਚਮਕ ਵਾਲਾ ਅਧਿਭੁਤ ਕਪੂਰਾਂ ਤੇ ਮੋਤੀਆਂ ਦਾ ਸਿਮਰਨਾ ਦੇਖ ਕੇ ਬਾਦਸ਼ਾਹ ਨੇ ਇੱਕ ਦਾਨਾ ਆਪਣੀ ਤਸਬੀ (ਮਾਲਾ) ਦਾ ਅਮਾਮ (ਸੁਮੇਰ) ਬਣਾਮਣ ਵਾਸਤੇ ਮੰਗਿਆ। ਤਾਂ ਗੁਰੂ ਜੀ ਬੋਲੇ, "ਇਹ ਭੀ ਸਭ ਆਪ ਦੀ ਦੌਲਤ ਹੈ। ਪਰ ਇਸ ਤੋਂ ਭੀ ਚੰਗੀ ੧੦੮ (ਅਠੋਤ੍ਰ ਸੌ) ਦਾਣੇ ਦੀ ਮਾਲਾ ਸਾਡੇ ਪਿਤਾ ਜੀ ਦੀ ਤੇਰੇ ਦੀਵਾਨ ਚੰਦੂ ਲਾਲ ਦੇ ਘਰ ਹੈ।" ਬਾਦਸ਼ਾਹ ਦੇ ਪੁੱਛਣੇ ਪਰ ਗੁਰੂ ਜੀ ਨੇ ਸਾਰੀ ਕਥਾ ਸੁਣਾਈ। ਏਸੇ ਵੇਲੇ ਮੀਆਂਮੀਰ ਸਾਹਿਬ ਦਾ ਬਚਨ ਭੀ ਸ਼ਾਹ ਨੂੰ ਯਾਦ ਆ ਗਿਆ ਤੇ ਓਸੇ ਵਕਤ ਚੰਦੂ ਲਾਲ ਨੂੰ ਬੁਲਾ ਕੇ ਗੁਰੂ ਅਰਜਨ ਸਾਹਿਬ ਜੀ ਦੇ ਹੱਥ ਦੀ ਮਾਲਾ ਅਤੇ ਮੋਹਰ ਮੰਗੀ ਤਾਂ ਓਹ ਮੁੱਕਰ ਪਿਆ। ਪਰ ਜਦ {ਚੰਦੂ ਦੀ ਸ਼ਾਮਤ} ਤਲਾਸ਼ੀ ਵਿੱਚ ਓਸ ਦੇ ਘਰੋਂ ਨਿੱਕਲ ਆਈ ਤਾਂ ਬਾਦਸ਼ਾਹ ਨੇ ਚੰਦੂ ਨੂੰ ਗੁਰੂ ਅਰਜਨ ਸਾਹਿਬ ਜੀ ਦਾ ਖ਼ੂਨੀ ਤੇ ਧੋਖੇਬਾਜ਼ ਜਾਣ ਕੇ ਓਸ ਦੀ ਸਾਰੀ ਜਾਇਦਾਦ ਜ਼ਬਤ ਕਰ ਕੇ ਓਸ ਨੂੰ ਗੁਰੂ ਸਾਹਿਬ ਦੇ ਹਵਾਲੇ ਕਰ ਕੇ ਆਖਿਆ, "ਏਹ ਤੁਹਾਡਾ ਗ਼ੁਨਾਹੀ ਹੈ, ਜੋ ਜੀ ਚਾਹੇ ਆਪ ਏਸ ਨੂੰ ਸਜ਼ਾ ਦਿਓ ਤੇ ਮੇਰੀ ਭੁੱਲ ਮਾਫ਼ ਕਰੋ। ਕਿਉਂਕਿ ਮੈਂ ਜੋ ਕੁਛ ਕੀਤਾ ਹੈ, ਏਸੇ ਦੇ ਕਹੇ ਕੀਤਾ ਹੈ। ਤੇ ਮੈਨੂੰ ਕੁਛ ਖ਼ਬਰ ਨਹੀਂ ਕਿ ਏਸ ਨੇ ਗੁਰੂ ਜੀ ਨਾਲ ਕੀ ਕੁਛ ਕਾਰਾ ਕੀਤਾ ਹੈ।" ਏਹ ਸੁਣਦੇ ਸਾਰ ਭਾਈ ਬਿਧੀਚੰਦ ਨੇ ਚੰਦੂ ਨੂੰ ਆਪਣੇ ਡੇਰੇ ਲਿਆ ਕੇ ਨੱਕ ਵਿੱਚ ਨਕੇਲ ਤੇ ਪੈਰੀ ਸੰਗਲ ਪਾ ਕੇ ਕੁੱਤੇ ਰੱਖਣ ਵਾਲਿਆਂ ਦੇ ਹੱਥ ਫੜਾ ਦਿੱਤਾ। ਫੇਰ ਪੰਜਾਬ ਆਉਣ ਲਈ ਬਾਦਸ਼ਾਹ ਤੋਂ ਵਿਦਾ ਹੋ ਕੇ ਗੁਰੂ ਜੀ ਭੀ ਡੇਰੇ ਆ ਗਏ।

ਜਦ ਗੁਰੂ ਜੀ ਦੇ ਤੁਰਨ ਦੀ ਖ਼ਬਰ ਦਿੱਲੀ ਦੀ ਸੰਗਤ ਨੂੰ ਹੋਈ ਤਾਂ ਹੁਮ ਹੁਮਾ ਕੇ ਦਰਸ਼ਨ ਕਰਨ ਆਈ ਤੇ ਸਭ ਲੋਗ ਜਥਾਸ਼ਕਤਿ ਨਜ਼ਰ ਭੇਟਾ ਤੇ ਪ੍ਰਸ਼ਾਦ ਦੇ ਥਾਲ ਲਜਾਉਣ ਲੱਗੇ। ਇੱਕ ਮੇਲਾ ਲੱਗ ਗਿਆ। ਏਸ ਵੇਲੇ ਬਾਦਸ਼ਾਹ ਭੀ ਗੁਰੂ ਜੀ ਦੇ ਦਰਸ਼ਨ ਕਰਨ ਆਯਾ ਤਾਂ ਸੰਗਤ ਦੀ ਸ਼ਰਧਾ ਦੇਖ ਕੇ ਅਸਚਰਜ ਹੋ ਗਿਆ ਤੇ ਆਪਣੀ ਵੱਲੋਂ ਪੰਜ ਘੋੜੇ ਸੋਇਨੇ ਚਾਂਦੀ ਦੀਆਂ ਕਾਠੀਆਂ ਜ਼ੇਵਰਾਂ ਸਮੇਤ; ਤੇ ਪੰਜ ਹਜ਼ਾਰ ਦਾ ਖਿਲਅਤ, ਜਿਸ ਵਿੱਚ ਮੋਤੀਮਾਲਾ, ਰਤਨ ਜੜਤ ਕੰਠਾ, ਜੜਾਊ ਮੁੱਠ ਦੀ ਤਲਵਾਰ ਸੀ; ਅਤੇ ਇਕੀ ਸੌ (੨੧੦੦) ਅਕਬਰੀ ਮੋਹਰ ਭੇਟਾ ਕੀਤੀ ਅਤੇ ਭਾਈ ਪੈੜੇ, ਬਿਧੀਏ, ਜੇਠੇ, ਕਲਜਾਣੇ, ਲੰਗਾਹੇ ਆਦਿਕ ਸਿੱਖਾਂ ਨੂੰ ਕੀਮਤੀ ਦੁਸ਼ਾਲੇ ਦਿੱਤੇ। ਏਸੇ ਵੇਲੇ ਚੰਦੂ ਦੇ ਪੁੱਤ੍ਰ ਤੇ ਇਸਤ੍ਰੀ ਸ਼ਾਹੀ ਹੁਕਮ ਨਾਲ ਫੜੇ ਹੋਏ ਗੁਰੂ ਜੀ ਪਾਸ ਆਏ ਅਤੇ ਜਿਨ੍ਹਾਂ ਪਰ ਦਯਾ ਕਰ ਕੇ ਗੁਰੂ ਜੀ ਨੇ ਛੁਡਾ ਦਿੱਤਾ। ਉਥੋਂ ਛੁੱਟ ਕੇ ਓਹ ਝੱਟ ਦੌੜ ਗਏ ਤੇ ਚੰਦੂ ਵੱਲ ਮੁੜ ਕੇ ਤੱਕੇ ਭੀ ਨਾਂ।

ਸੰ: ੧੬੭੫ ਬਿਕ੍ਰਮੀ ਫੱਗਣ ਵਿੱਚ ਜਹਾਂਗੀਰ ਅਤੇ ਗੁਰੂ ਜੀ ਦਿੱਲੀ ਤੋਂ ਪੰਜਾਬ ਵੱਲ ਤੁਰੇ। ਰਾਹ ਵਿੱਚ ਕਈ ਜਗ੍ਹਾ ਬਾਦਸ਼ਾਹ ਅਤੇ ਏਹਨਾਂ ਦਾ ਡੇਰਾ ਪਾਸ ਪਾਸ ਹੀ ਹੁੰਦਾ ਰਿਹਾ। ਅਨੇਕ ਜਗ੍ਹਾ ਸ਼ਿਕਾਰ ਖੇਡਦੇ ਆਏ। ਕੁਰਖੇਤ੍ਰ ਆ ਕੇ ਬਹੁਤ ਦਿਨ ਰਹੇ। ਏਥੇ ਬਹੁਤ ਸਾਰੇ ਸਿੱਖ ਮਾਤਾ ਗੰਗਾ ਜੀ ਦੇ ਭੇਜੇ ਹੋਏ ਆ ਮਿਲੇ। ਗੁਰੂ ਸਾਹਿਬ ਪਾਸ ਜੋ ਸਿੱਖ ਆਵਨ, ਸੋ ਗੁਰੂ ਜੀ ਦੇ ਹੁਕਮ ਅਨੁਸਾਰ ਚੰਦੂ ਦੇ ਸਿਰ ਪੰਜ ਪੰਜ ਜੁੱਤੀਆਂ ਮਾਰਨ ਤੇ ਫਿਟਕਾਂ ਦੇਣ।

ਇਕ ਦਿਨ ਗੁਰੂ ਸਾਹਿਬ ਜੀ ਨੂੰ ਹੱਸ ਹੱਸ ਕੇ ਸ਼ਾਹ ਨਾਲ ਗੱਲਾਂ ਕਰਦਿਆਂ ਹੋਯਾਂ ਚਿਕ ਥਾਣੀ ਵੇਖ ਕੇ ਬਾਦਸ਼ਾਹ ਦੀ ਬੇਗਮ ਮੋਹਤ ਹੋ ਗਈ, ਤੇ ਬਾਦਸ਼ਾਹ ਤੋਂ ਆਗਜਾ ਲੈ ਕੇ ਗੁਰੂ ਜੀ ਪਾਸ ਦਰਸ਼ਨ ਕਰਨ ਦੇ ਬਹਾਨੇ ਆਈ ਤੇ ਆ ਕੇ ਗੁਰੂ ਜੀ ਪਾਸ ਆਪਣੀ ਨੀਤ ਪ੍ਰਗਟ ਕੀਤੀ। ਜਿਸ ਪਰ {ਗੁਰੂ ਜੀ ਦਾ ਉੱਚਾ ਸੁੱਚਾ ਆਚਰਣ} ਗੁਰੂ ਜੀ ਨੇ ਕਿਹਾ, "ਪੁਤ੍ਰੀ! ਸਾਨੂੰ ਆਪਣੀ ਇਸਤ੍ਰੀ ਬਿਨਾਂ ਸਭ ਮਾਵਾਂ ਭੈਣਾਂ ਹੀ ਨਜ਼ਰ ਆਉਂਦੀਆਂ ਹਨ।" ਏਹ ਸੁਣ ਕੇ ਓਹ ਹੈਰਾਨ ਰਹਿ ਗਈ ਤੇ ਸ਼ਰਮਿੰਦੀ ਹੋ ਕੇ ਆਖਣ ਲੱਗੀ, "ਮੈਂ ਭੀ ਤੁਹਾਡੇ ਪਰਖਣ ਵਾਸਤੇ ਆਈ ਸਾਂ। ਸੋ ਤੁਸਾਂ ਮੇਰਾ ਗ਼ੁਨਾਹ ਮਾਫ਼ ਕਰਨਾ।"

੨੨ ਚੇਤ੍ਰ ਸੰਮਤ ੧੬੭੬ ਬਿਕ੍ਰਮੀ ਨੂੰ ਗੁਰੂ ਜੀ ਗੋਇੰਦਵਾਲ, ਤਰਨਤਾਰਨ, ਖਡੂਰ ਆਦਿਕ ਅਸਥਾਨਾਂ ਦੇ ਦਰਸ਼ਨ ਕਰ ਕੇ ਅੰਮ੍ਰਿਤਸਰ ਵਿੱਚ ਪਹੁੰਚ ਗਏ। ਸਾਰਾ ਸ਼ਹਿਰ ਦਰਸ਼ਨ ਨੂੰ ਆਯਾ। ਨਰ ਨਾਰੀਆਂ ਨੇ ਫ਼ੁੱਲਾਂ ਦੀ ਬਰਖਾ ਕੀਤੀ। ਗੁਰੂ ਜੀ ਨੇ ਪਹਿਲੇ ਦਰਬਾਰ ਸ੍ਰੀ ਹਰਿਮੰਦਰ ਸਾਹਿਬ ਤੇ ਅਕਾਲ ਬੁੰਗੇ ਦੇ ਦਰਸ਼ਨ ਕਰ ਕੇ ਪ੍ਰਸ਼ਾਦ ਚੜ੍ਹਾਏ। ਫੇਰ ਮਾਤਾ ਗੰਗਾ ਜੀ ਦੇ ਚਰਨਾਂ ਪਰ ਮੱਥਾ ਆਣ ਟੇਕਿਆ। ਮਾਤਾ ਜੀ ਨੇ ਬਹੁਤ ਧਨ ਸਿਰ ਵਾਰਨਾ ਕਰ ਕੇ ਪਿਆਰ ਦਿੱਤਾ। ਗੁਰੂ ਜੀ ਨੇ ਦਾਸ ਦਾਸੀਆਂ ਨੂੰ ਪਦਾਰਥ ਦੇ ਕੇ ਖ਼ੁਸ਼ੀ ਕੀਤਾ। ਫੇਰ ਭਾਈ ਗੁਰਦਾਸ ਜੀ ਆਦਿਕ ਸਿੱਖਾਂ ਨੂੰ ਵਜ਼ੀਰ ਖਾਂ ਦੇ ਨਾਲ ਭੇਜ ਕੇ ਗੁਮਟਾਲੇ ਵੱਲ ਬਾਦਸ਼ਾਹ ਦਾ ਡੇਰਾ ਕਰਵਾਯਾ। ਦੂਸਰੇ ਦਿਨ ਬਾਦਸ਼ਾਹ ਨੇ ਸਿੱਖਾਂ ਤੋਂ ਬਹੁਤ ਪ੍ਰਸ਼ਾਦ ਕਰਵਾਯਾ। ਪਹਿਲੇ ਅਕਾਲ ਬੁੰਗੇ ਗਿਆ। ਫੇਰ ਦਰਬਾਰ ਸਾਹਿਬ ਦਾ ਫ਼ੁੱਲ ਤੇ ਮੰਦਰ ਦੇਖ ਕੇ ਬਹੁਤ ਖ਼ੁਸ਼ੀ ਹੋਯਾ ਤੇ ਅੰਦਰ ਬੈਠ ਕੇ ਕਿਤਨਾ ਹੀ ਚਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸੁਣਦਾ ਰਿਹਾ। ਬਾਬਾ ਬੁੱਢਾ ਜੀ ਪੜ੍ਹ ਕੇ ਸੁਣਾਉਂਦ ਰਹੇ। ਸਭ ਅਮੀਰ ਭੀ ਖ਼ੁਸ਼ ਹੋਏ ਤੇ ਗੁਰ ਘਰ ਦੇ ਸੇਵਕ ਬਣੇ। ਫੇਰ ਗੁਰੂ ਜੀ ਨੇ ਲਸ਼ਕਰ ਸਮੇਤ ਬਾਦਸ਼ਾਹ ਨੂੰ ਪ੍ਰਸ਼ਾਦ ਛਕਾਯਾ ਤੇ ਸ਼ਹਿਰ ਵਿੱਚ ਹਲਵਾਈਆਂ ਨੂੰ ਹੁਕਮ ਦੇ ਦਿੱਤਾ ਕਿ ਅੱਜ ਤ੍ਰਿਕਾਲਾਂ ਤੱਕ ਜੋ ਚੀਜ਼ ਸ਼ਾਹੀ ਨੌਕਰ ਖਰੀਦਨ, ਓਸ ਦਾ ਮੁੱਲ ਸਾਡੇ ਪਾਸੋਂ ਲੈਣਾ। ਅਗਲੇ ਦਿਨ ਸਭ ਬੇਗਮਾਂ ਗੁਰੂ ਜੀ ਦੇ ਮਹਿਲਾਂ ਵਿੱਚ ਆਈਆਂ ਤੇ ਜ਼ਨਾਨੇ ਗਹਿਣੇ ਕੱਪੜੇ ਲਿਆ ਕੇ ਮਾਤਾ ਜੀ ਦੀ ਨਜ਼ਰ ਕੀਤੇ। ਮਾਤਾ ਗੰਗਾ ਜੀ ਨੇ ਭੀ ਓਹਨਾਂ ਨੂੰ ਆਪਣੇ ਦੇਸੀ ਜ਼ੇਵਰ ਦੇ ਕੇ ਵਿਦਾ ਕੀਤਾ। ਬਾਦਸ਼ਾਹ ਤੇ ਬੇਗਮਾਂ ਨੇ ਜਦ ਗੁਰੂ ਜੀ ਦੇ ਲੰਗਰ ਦਾ ਪ੍ਰਸ਼ਾਦਾ ਛਕਿਆ, ਤਾਂ ਐਸਾ ਸੁਆਦ ਪਾਯਾ ਜੋ ਸਲਾਹੁੰਦੇ ਨਾ ਰੱਜੇ। ਤੀਸਰੇ ਦਿਨ ਅਕਾਲ ਤਖ਼ਤ ਅੱਗੇ ਦਰਬਾਰ ਕਰ ਕੇ ਗੁਰੂ ਸਾਹਿਬ ਜੀ ਨੇ ਸਾਰੇ ਅਮੀਰਾਂ ਵਜ਼ੀਰਾਂ ਸਮੇਤ ਬਾਦਸ਼ਾਹ ਨੂੰ ਜਥਾਜੋਗ ਖਿਲਅਤ ਦੇ ਕੇ ਵਿਦਾ ਕੀਤਾ।

## ਗੁਰੂ ਜੀ ਦਾ ਲਾਹੌਰ ਜਾਣਾ ਤੇ ਚੰਦੂ ਦਾ ਮਾਰਨਾ

ਜਦ ਗੁਰੂ ਜੀ ਚੰਦੂ ਨੂੰ ਫੜ ਕੇ ਅੰਮ੍ਰਿਤਸਰ ਲੈ ਆਏ, ਤਾਂ ਸਭ ਦੇਸ ਦੇਸ ਦੇ ਮਸੰਦ ਸਿੱਖ ਗੁਰੂ ਜੀ ਦੇ ਦਰਸ਼ਨ ਨੂੰ ਆਏ ਤੇ ਪੂਜਾ ਭੇਟਾ ਦੇ ਅੰਬਾਰ ਲਗ ਗਏ। ਚੰਦੂ ਆਪਣੇ ਕੀਤੇ ਪਰ ਪਿਆ ਪਛਤਾਵੇ ਤੇ ਜੁੱਤੀਆਂ ਖਾਂਦਾ ਹੋਯਾ ਬੜਾ ਦੁਖੀ ਹੋਯਾ। ਗੁਰੂ ਜੀ ਦਾ ਦੀਵਾਨ ਰੋਜ਼ ਅਕਾਲ ਤਖ਼ਤ ਦੇ ਅੱਗੇ ਦੋ ਵੇਲੇ ਲੱਗੇ। ਰਬਾਬੀ, ਢਾਡੀ ਸੂਰਮਿਆਂ ਦੀਆਂ ਵਾਰਾਂ ਪੜ੍ਹ ਪੜ੍ਹ ਕਾਇਰਾਂ ਨੂੰ ਭੀ ਸੂਰਮਤਾ ਦਿਵਾਉਂਦੇ ਰਹਿੰਦੇ। ਏਸੇ ਤਰ੍ਹਾਂ ਥੋੜ੍ਹਾ ਹੀ ਸਮਾਂ ਬੀਤਿਆ ਸੀ ਕਿ ਬਾਦਸ਼ਾਹ ਨੇ ਲਾਹੌਰ ਜਾ ਕੇ ਫੇਰ ਗੁਰੂ ਜੀ ਨੂੰ ਲਿਆਉਣ ਵਾਸਤੇ ਵਜ਼ੀਰ ਖਾਂ ਤੇ ਗੁੰਚਹ ਬੇਗ ਖਾਂ ਨੂੰ ਅੰਮ੍ਰਿਤਸਰ ਭੇਜਿਆ, ਜੋ ਆ ਕੇ ਬੜੀ ਇੱਜ਼ਤ ਨਾਲ ਲੈ ਗਏ। ਜਦ ਗੁਰੂ ਸਾਹਿਬ ਚੰਦੂ ਨੂੰ ਦੁਰਦਸ਼ਾ ਵਿੱਚ ਲੈ ਲਾਹੌਰ ਪਹੁੰਚੇ, ਤਾਂ ਓਥੋਂ ਦੀ ਸੰਗਤ ਦੌੜੀ ਆਈ। ਭਾਈ ਬਿਧੀਆ ਤੇ ਜੇਠਾ ਚੰਦੂ ਨੂੰ ਬਾਜ਼ਾਰਾਂ ਵਿੱਚ ਲੈ ਗਏ। ਹੱਟੀ ਹੱਟੀ ਓਸ ਤੋਂ ਕੌਡੀਆਂ ਮੰਗਾਈਆਂ ਸਭ ਲੋਕ ਉਸ ਨੂੰ ਗੁਰੁਦ੍ਰੋਹੀ ਜਾਣ ਕੇ ਧ੍ਰਿਕਾਰ ਕਰਦੇ ਸੇ ਤੇ "ਧੰਨਜ ਸਤਗੁਰੂ! ਧੰਨਜ ਸਤਗੁਰੂ ਹਨ, ਜਿਨ੍ਹਾਂ ਨੇ ਆਪਨੀ ਪ੍ਰਤੱਗਜਾ ਪੂਰੀ ਕੀਤੀ ਹੈ" ਇਸ ਪ੍ਰਕਾਰ ਉਚਾਰਦੇ ਸੇ। ਗਲੀ ਕੂਚੇ ਫੇਰਦੇ ਹੋਏ ਜਦ ਗੁਰਦਿੱਤੇ ਭੜਭੂੰਜੇ* ਦੇ ਭੱਠ ਉੱਤੇ ਪਹੁੰਚੇ ਤਾਂ ਓਸ ਨੇ ਤੱਤੀ ਰੇਤ ਦੇ ਕੜਛੇ ਚੰਦੂ ਦੇ ਸਿਰ ਪਰ ਪਾ ਕੇ ਇੱਕ ਕੜਛਾ ਐਸਾ ਮਾਰਿਆ ਕਿ ਤੜਫ ਤੜਫ ਕੇ ਓਸ ਦੇ ਪ੍ਰਾਣ ਨਿੱਕਲ ਗਏ ਤਾਂ ਦਰਿਆ ਕਿਨਾਰੇ ਓਸ ਦੀ ਦੇਹ ਕੁਤਿਆਂ ਨੂੰ ਪਾਈ ਗਈ।

ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥

(ਆਸਾ, ਮਃ ੫ – ੪੦੬)

ਜੈਸਾ ਓਸ ਦੁਸ਼ਟ ਨੇ ਕੀਤਾ ਸੀ ਓਸਾ ਹੀ ਫ਼ਲ ਪਾਯਾ।

ਏਸੇ ਸਮੇਂ ਮਾਈ {ਮਾਈ ਰਾਜੋ ਅਤੇ ਧਰਮੋ} ਰਾਜੋ ਤੇ ਧਰਮੋਂ, ਦੋਵੇਂ ਭੈਣਾਂ ਭਗਤ ਕਿਦਾਰੇ ਖੱਤ੍ਰੀ ਦੀਆਂ ਧੀਆਂ ਬਾਲ ਰੰਡੀਆਂ (ਜਿਨ੍ਹਾਂ ਨੇ ਖ਼ਾਸ ਕਰ ਗੁਰੂ ਨਾਨਕ ਸਾਹਿਬ ਜੀ ਤੋਂ ਉਪਦੇਸ਼ ਲੀਤਾ ਸੀ ਤੇ ਤੁਰਕਾਂ ਦੇ ਜ਼ੁਲਮ ਤੋਂ ਡਰਦੇ ਬਾਨਵੇਂ ਬਰਸ ਇੱਕ ਕੋਠੇ ਵਿੱਚ ਬੈਠ ਕੇ ਭਜਨ ਅਭਜਾਸ ਕਰ ਰਹੀਆਂ ਸਨ) ਸੋ, ਅੰਤ ਸਮੇਂ ਏਸੇ ਸਾਲ ਓਨ੍ਹਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦਰਸ਼ਨ ਦੇ ਬ੍ਰਹਮ ਗਿਆਨ ਦੇ ਕੇ ਮੁਕਤਿ ਬਖ਼ਸ਼ੀ। ਉਨ੍ਹਾਂ ਦਾ ਅਸਥਾਨ ਹੁਣ ਤੱਕ ਭਾਟੀ ਦਰਵਾਜੇ ਮਸ਼ਹੂਰ ਹੈ।

ਏਸ ਸਮੇਂ ਬਾਬਾ ਜਵੰਦਾ ਵਾਹੀ ਖੱਤ੍ਰੀ ਹੁਰਮਚੀ ਮਹੱਲੇ ਵਾਲਾ, ਭਾਈ ਬਾਂਕਾ ਅਰੋੜਾ ਸ਼ਹਾਲਮੀ ਦਰਵਾਜੇ ਦਾ, ਸ੍ਵਾਮੀ ਸਾਹਿਬ ਬ੍ਰਹਮਣ, ਜੱਗਾ ਖੱਤ੍ਰੀ ਗੁਮਟੀ ਮਹੱਲੇ ਦਾ, ਦਿਲੇ ਰਾਮ ਦੀਵਾਨ, ਭਾਈ ਭੂਪਾ ਅਰੋੜਾ, ਨੱਥੂ ਮੱਲ ਬ੍ਰਾਹਮਣ ਜੌੜੇ ਮੋਰੀ ਦਾ, ਕਾਨ੍ਹਾਂ ਭਗਤ ਵਤਜਾਂ ਦੇ ਵੇਹੜੇ ਦਾ, ਬਾਬਾ ਮਲੇਰਾ ਖੱਤ੍ਰੀ ਸੂਤਰ ਮੰਡੀ ਦਾ, ਛੱਜੂ ਭਗਤ ਭਾਟੀਆ, ਸ਼ਾਹ ਇਨਾਇਤ ਕਾਦਰੀ, ਸ਼ਾਹ ਮੁਹੰਮਦ ਗੌਸ, ਸ਼ੇਖ ਅਬਦੁਲ, ਸ਼ਾਹ ਹੁਸੈਨ, ਦਾਸ ਵੈਰਾਗੀ, ਭੈਰੋ ਨਾਥ, ਸਬੁਧ ਨਾਥ ਜੋਗੀ; ਇਤਜਾਦਿਕ ਲਾਹੌਰੀ ਭਗਤ ਸੰਤਾਂ ਦੀ ਮਜਲਸ ਤੇ ਗਿਆਨ ਚਰਚਾ ਸ੍ਰੀ ਗੁਰੂ ਹਰਿਗੋਬਿੰਦ ਜੀ ਪਾਸ ਹਰ ਵਕਤ ਬਣੀ ਰਹਿੰਦੀ।

---

*ਏਸ ਭੜਭੂੰਜੇ ਤੋਂ ਰੇਤ ਗ਼ਰਮ ਕਰਵਾ ਕੇ ਚੰਦੂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉੱਪਰ ਪਵਾਈ ਸੀ। ਏਸ ਨੂੰ ਓਸੇ ਦਿਨ ਦਾ ਗੱਚ ਸੀ ਜੋ ਅੱਜ ਕੱਢਿਆ।

## ਅੰਮ੍ਰਿਤਸਰ ਦੀ ਸ਼ਹਿਰ ਪਨਾਹ ਤੇ ਬਾਗ਼ ਖੂਹ ਲਵਾਉਣੇ

ਜਹਾਂਗੀਰ ਨਾਲ ਡਾਢੀ ਪ੍ਰੀਤਿ ਹੋਣੇ ਕਰ ਅਮੀਰ ਵਜ਼ੀਰ ਭੀ ਸਭ ਗੁਰੂ ਜੀ ਦੀ ਖ਼ੁਸ਼ਾਮਦ ਕਰਨ ਲਗੇ, ਤੇ ਮੁਕੱਦਮੇ ਵਾਲੇ ਸ਼ਾਹੂਕਾਰਾਂ ਜ਼ਿਮੀਦਾਰਾਂ ਦੀ ਭੀੜ ਭੀ ਹਰ ਵੇਲੇ ਬਣੀ ਰਹੇ ਕਿਉਂਕਿ ਗੁਰੂ ਸਾਹਿਬ ਜੀ ਸੱਚਾ ਸੱਚਾ ਨਿਆਉਂ ਕਰਦੇ ਸੇ। ਸਵੇਰ ਵੇਲੇ ਤਾਂ ਦੁਨੀਆਂ ਦੇ ਕੰਮਾਂ ਵਾਸਤੇ ਕਚੈਹਰੀ ਲਾਉਂਦੇ ਤੇ ਸੰਝ ਨੂੰ ਸਤਸੰਗ ਦੀ ਕਚੈਹਰੀ ਲਗਦੀ, ਅਤੇ ਜੋ ਚੰਗਾ ਹਥਿਆਰ ਗੁਰੂ ਜੀ ਪਾਸ ਆਉਂਦਾ ਓਹ ਲੋਹਗੜ੍ਹ ਦੇ ਕਿਲ੍ਹੇ ਵਿੱਚ ਜਮ੍ਹਾਂ ਹੁੰਦਾ ਰਹਿੰਦਾ।

ਜੇਠ ਸੰਮਤ ੧੬੭੬ ਬਿਕ੍ਰਮੀ ਨੂੰ ਜਹਾਂਗੀਰ ਬਾਦਸ਼ਾਹ ਕਾਬਲ ਦਾ ਦੌਰਾ ਕਰਨ ਗਿਆ ਤਾਂ ਪਿਛਲਾ ਸ਼ਾਹੀ ਮਾਮਲਾ ਗੁਰੂ ਜੀ ਦੇ ਹਵਾਲੇ ਰਿਹਾ। ਏਸੇ ਸਾਲ ਗੁਰੂ ਜੀ ਨੇ ਸ਼ਾਹੀ ਹਾਕਮਾਂ ਦੇ ਕੰਮਾਂ ਦੀ ਪੜਤਾਲ ਕਰਨ ਲਈ ਅਤੇ ਆਪਣੇ ਸਿੱਖਾਂ ਨੂੰ ਦਰਸ਼ਨ ਦੇ ਕੇ ਕਲਜਾਨ ਕਰਨ ਲਈ ਸਾਰੇ ਪੰਜਾਬ ਦਾ ਦੌਰਾ ਕੀਤਾ, ਜਿਸ ਤੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਾਰੇ ਦੇਸ ਵਿੱਚ ਦਬਦਬਾ ਤੇ ਪ੍ਰਤਾਪ ਵਧ ਗਿਆ। ਏਸ ਸਾਲ ਸੇਵਕਾਂ ਨੇ ਭੀ ਨਜ਼ਰ ਭੇਟਾਂ ਬਹੁਤ ਦਿੱਤੀਆਂ। ਗੁਰੂ ਸਾਹਿਬ ਜੀ ਦੌਰਾ ਕਰ ਕੇ ਦੀਪਮਾਲਾ ਦੇ ਮੇਲੇ ਪਰ ਅੰਮ੍ਰਿਤਸਰ ਆ ਪੁੱਜੇ। ਮਸੰਦਾਂ ਨੇ ਭੀ ਸੰਗਤਾਂ ਸਮੇਤ ਬਹੁਤ ਭੇਟਾ ਚੜ੍ਹਾਈਆਂ। ਏਸੇ ਸਾਲ ਗੁਰੂ ਜੀ ਨੇ ਅਕਾਲ ਬੁੰਗੇ ਵਿੱਚ ਖੂਹ ਅਤੇ ਓਸ ਤੋਂ ਦੱਖਣ ਵੱਲ ਇੱਕ ਬਾਗ਼ ਲਗਵਾਯਾ, ਜੋ ਹੁਣ ਤੱਕ ਹੈ। ਓਦੋਂ ਹੀ ਸ਼ਹਿਰ ਪਨਾਹ ਕੱਚੀ ਬਣਵਾਈ, ਜਿਸ ਦੇ ਉੱਤੋਂ ਦੀ ਪੱਕੀ ਕੰਧ ਧੂੜ ਸੰਮਤ ੧੮੮੨ ਬਿਕ੍ਰਮੀ ਨੂੰ ਮਹਾਰਾਜੇ ਰਣਜੀਤ ਸਿੰਘ ਨੇ ਅਜੇਹੀ ਬਨਵਾਈ, ਜਿਸ ਦੇ ਉੱਤੋਂ ਦੀ ਤੋਪ ਤੇ ਫੌਜ ਬਰਾਬਰ ਫਿਰਦੀ ਰਹੇ। ਪਰ ਓਹ ਸ਼ਹਿਰ ਪਨਾਹ (ਚਾਰ ਦੀਵਾਰੀ) ਸੰਮਤ ੧੯੨੭ ਬਿਕ੍ਰਮੀ ਨੂੰ ਸ੍ਰਕਾਰ ਅੰਗ੍ਰੇਜ਼ੀ ਨੇ ਢਹਾ ਕੇ ਇਟਾਂ ਮਿੱਟੀ ਵੇਚ ਕੇ ਪੱਕੀ ਕੰਧ ਕਰਾ ਕੇ ਪੁਲਸ ਦੇ ਸਪਾਹੀਆਂ ਵਾਸਤੇ ਕਈ ਜਗ੍ਹਾ ਕੋਠੜੀਆਂ ਬਣਵਾ ਦਿੱਤੀਆਂ ਹਨ।

## ਪਠਾਣ ਨੌਕਰ ਰਖਣੇ ਤੇ ਹਰਿਗੋਬਿੰਦ ਪੁਰ ਵੱਸਣਾ

ਦੀਪਮਾਲਾ ਕਰ ਕੇ ਗੁਰੂ ਜੀ ਕਰਤਾਰਪੁਰ ਜਾ ਰਹੇ ਤੇ ਬਡੇ ਮੀਰ ਪਿੰਡ ਦੇ ਪਠਾਣ ਇਸਮਾਈਲ ਖਾਂ, ਦਿਲਾਵਰ ਖਾਂ, ਅਮੀਰ ਖਾਂ, ਅਤਾਉਲ ਖਾਂ ਅਤੇ ਬਹਾਦਰ ਖਾਂ ਆਦਿਕ ੨੬ ਆਦਮੀ ਜੋ ਵੱਡੇ ਉਜਾਗਰ ਸੂਰਬੀਰ ਸੇ; ਗੁਰੂ ਜੀ ਨੇ ਨੌਕਰ ਰੱਖੇ। ਓਨ੍ਹਾਂ ਦੇ ਨਾਲ ਹੀ ਪੈਂਦੇ ਖਾਂ; ਜੋ ਗਿਲਜ਼ਈ ਪਠਾਣਾਂ ਦੇ ਆਲਮਪੁਰ ਦਾ ਸੀ, ਆਯਾ। ਏਸ ਨੂੰ {ਪੈਂਦੇ ਖਾਂ ਨੌਕਰ ਰੱਖਿਆ} ਹੋਣਹਾਰ ਸਮਝ ਕੇ ਗੁਰੂ ਜੀ ਆਪਣੇ ਪਾਸ ਰੱਖ ਲਿਆ ਤੇ ਓਸ ਦੀ ਪਰਵਰਸ਼ ਕਰਾਈ, ਜਿਸ ਕਰ ਕੇ ਥੋੜੇ ਹੀ ਚਿਰ ਵਿੱਚ ਓਹ ਮਸ਼ਹੂਰ ਪਹਿਲਵਾਨਾਂ ਵਿੱਚੋਂ ਹੋ ਗਿਆ। ਏਸੇ ਸਮੇਂ ਕਰਤਾਰਪੁਰ ਆਦਿਕ ਪਿੰਡਾਂ ਦੇ ਲੋਕਾਂ ਨੇ ਗੁਰੂ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਦੋ ਸ਼ੇਰ ਬੜੇ ਭਾਰੇ ਝੱਲ ਵਿੱਚ ਦਰਯਾ ਕੰਢੇ ਰਹਿੰਦੇ ਹਨ ਤੇ ਗਊਆਂ ਮਹੀਆਂ ਦਾ ਬਹੁਤ ਵਣਾਹ ਕਰਦੇ ਹਨ, ਓਨ੍ਹਾਂ ਨੂੰ ਮਾਰੋ। ਗੁਰੂ ਜੀ ਤਲਵਾਰ ਲੈ ਕੇ ਓਧਰੇ ਚਲੇ ਗਏ। ਦੋਵੇਂ ਸ਼ੇਰ ਵਾਰੀ ਵਾਰੀ ਮਾਰ ਸੁੱਟੇ। ਏਸ ਸ਼ਕਤੀ ਨੂੰ ਪਿੰਡਾਂ ਦੇ ਲੋਕ ਤੇ ਜਲੰਧਰ ਦੇ ਸੂਬੇ ਸਮੇਤ ਸਭ ਪਠਾਣ ਦੇਖ ਕੇ ਦੰਗ ਰਹਿ ਗਏ। ਗੁਰੂ ਜੀ ਨੇ ਦੋਹਾਂ ਸ਼ੇਰਾਂ ਦੀ ਖੱਲ ਲਾਹ ਕੇ ਬਾਦਸ਼ਾਹ ਦੇ ਪਾਸ ਭੇਜ ਦਿੱਤੀ, ਜਿਨ੍ਹਾਂ ਨੂੰ ਦੇਖ ਕੇ ਬਾਦਸ਼ਾਹ ਨੇ ਗੁਰੂ ਜੀ ਦੀ ਵੱਡੀ ਸਿਫ਼ਤ ਕੀਤੀ।

ਸੱਤ ਮਹੀਨੇ ਤੱਕ ਗੁਰੂ ਜੀ ਨੇ ਕਰਤਾਰਪੁਰ ਰਹਿ ਕੇ ਕਈ ਮਕਾਨ ਤੇ ਇੱਕ ਬਾਗ਼ ਬਣਵਾਯਾ। ਤੇ ਫੇਰ ਦੁਆਬੇ ਦੇਸ ਦਾ ਦੌਰਾ ਕਰਦੇ ਹੋਏ ਮੁਕੇਰੀਆਂ ਪਾਸੋਂ ਬਜਾਸਾ ਪਾਰ ਹੋ ੧੭ ਅੱਸੂ ਸੰਮਤ ੧੬੭੭ ਬਿਕ੍ਰਮੀ ਹਰਿਗੋਬਿੰਦ ਪੁਰ ਦੀ ਮੋੜ੍ਹੀ ਗੱਡੀ, ਤੇ ਓਥੇ ਬਹੁਤ ਲੋਕ ਵਸਾਏ ਤੇ ਇੱਕ ਮਸੀਤ, ਇੱਕ ਸਰਾਇ, ਇੱਕ ਧਰਮਸਾਲਾ ਹਰ ਇੱਕ ਦੇ ਆਰਾਮ ਲਈ ਬਨਵਾਈ। ਏਥੇ ਪਹਿਲੇ ਚੰਦੂ, ਸ਼ਾਹੀ ਦੀਵਾਨ ਦਾ 'ਰੁਹੀਲਾ' ਨਾਮੇ ਪਿੰਡ ਸੀ; ਜੋ ਬਾਦਸ਼ਾਹ ਦੀ ਕਰੋਪੀ ਨਾਲ ਉਜਾੜਿਆ ਗਿਆ ਸੀ। ਗੁਰੂ ਜੀ ਨੇ ਏਥੋਂ ਦੀ ਸਨਦ ਪਟਾ ਲਿਖਵਾ ਕੇ ਭਾਈ ਅਮੀਏ ਬੂਲੇ, ਜੇਠੇ, ਕਾਲੇ ਕਲਜਾਣੇ ਆਦਿਕ ਸਿੱਖਾਂ ਨੂੰ ਪਿੰਡ ਦੀ ਆਬਾਦੀ ਕਰਨ ਲਈ ਓਥੇ ਛੱਡ ਕੇ, ਆਪ ਅਨੇਕ ਸਿੱਖਾਂ ਦੀ ਕਲਜਾਣ ਕਰਦੇ ਹੋਏ ਵਟਾਲੇ ਆ ਉੱਤਰੇ। ਏਥੋਂ ਦੇ ਚੌਧਰੀ ਨਰੈਣ ਦਾਸ ਨੇ ਟਿੱਕੇ ਗੁਰਦਿੱਤੇ ਜੀ ਨੂੰ ਦੇਖ ਕਰ ਆਪਣੀ ਬੇਟੀ ਨਿਹਾਲ ਕੌਰ ਦੀ ਕੁੜਮਾਈ ਕਰ ਦਿੱਤੀ ਤਾਂ ਗੁਰੂ ਜੀ ਅੰਮ੍ਰਿਤਸਰ ਆ ਗਏ।

# ਘੋੜੇ, ਕਾਜ਼ੀ, ਕੌਲਾਂ ਤੇ ਕੌਲਸਰ ਦਾ ਪ੍ਰਸੰਗ

ਏਸੇ ਸਾਲ ਇੱਕ {ਭਾਗਮੱਲ ਸੁਗਾਗਰ} ਭਾਗ ਮੱਲ ਸੁਦਾਗਰ ਪਸ਼ੌਰੀਆ ਮੁਲਕ ਕਾਗਾਨ ਤੇ ਕਾਬਲ ਵਲੋਂ ਬਹੁਤ ਕੀਮਤੀ ਤੇ ਚੰਗੇ ਘੋੜੇ ਖਰੀਦ ਕੇ ਲਿਆਇਆ। ਇੱਕ ਘੋੜਾ ਯਾਰਾਂ ਹਜ਼ਾਰ ਨੂੰ ਗੁਰੂ ਸਾਹਿਬ ਦੇ ਨਮਿੱਤ ਆਂਦਾ। ਜਦ ਕੋਈ ਗਾਹਕ ਆਵੇ ਤਾਂ ਆਖ ਦੇਵੇ ਜੋ ਇਹ ਘੋੜਾ ਤਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਸੱਚੇ ਪਾਤਸ਼ਾਹ ਦਾ ਹੈ।

ਜਦੋਂ ਲਾਹੌਰ ਆਯਾ ਤਾਂ ਓਥੋਂ ਦੇ ਸੂਬੇਦਾਰ ਨੇ ਸ਼ਾਹਜ਼ਾਦੇ ਸ਼ਹਾਬਦੀਨ ਵਾਸਤੇ ਕਈ ਘੋੜੇ ਖਰੀਦੇ ਤੇ ਓਹ ਘੋੜਾ ਭੀ ਬਦੋ ਬਦੀ ਸੁਦਾਗਰ ਤੋਂ ਖੋਹ ਲਿਆ। ਸੁਦਾਗਰ ਨੇ ਅੰਮ੍ਰਿਤਸਰ ਆ ਕੇ ਗੁਰੂ ਸਾਹਿਬ ਜੀ ਨੂੰ ਸਭ ਹਾਲ ਸੁਣਾਯਾ ਤੇ ਰੋ ਪਿਆ। ਤਾਂ ਗੁਰੂ ਜੀ ਨੇ ਬਚਨ ਕੀਤਾ, "ਭਾਈ ਸਿੱਖਾ! ਸੰਸਾ ਨਾ ਕਰ। ਜੇ ਤੂੰ ਸਾਡੇ ਵਾਸਤੇ ਘੋੜਾ ਆਂਦਾ ਹੈ ਤਾਂ ਸਾਡੇ ਪਾਸ ਹੀ ਆ ਜਾਵੇਗਾ।" ਸੋ, ਓਹੋ ਹੋਈ। ਓਹ ਘੋੜਾ ਓਸੇ ਦਿਨ ਤੋਂ ਅਜੇਹਾ ਬਿਮਾਰ ਹੋਯਾ, ਜੋ ਤਿੰਨਾਂ ਲੱਤਾਂ ਭਾਰ ਖੜਾ ਰਹੇ। ਇੱਕ ਲੱਤ ਜ਼ਮੀਨ ਪਰ ਨਾ ਲਾਵੇ ਤੇ ਦਾਣਾ, ਘਾਹ ਭੀ ਨਾ ਖਾਵੇ। ਅਨੇਕ ਉਪਾਇ ਕੀਤੇ ਪਰ ਰਾਜ਼ੀ ਨਾ ਹੋਯਾ। ਸਗੋਂ ਓਸੇ ਦਿਨ ਤੋਂ ਸ਼ਾਹ ਦੇ ਘਰ ਬੀਮਾਰੀ ਪੈ ਗਈ। ਤਾਂ ਸ਼ਾਹਜ਼ਾਦੇ ਨੇ ਆਪਣੇ ਉਸਤਾਦ ਕਾਜ਼ੀ ਰੁਸਤਮ ਖਾਂ ਨੂੰ ਓਹ ਦੇ ਛੱਡਿਆ। ਜਦ ਓਸੇ ਦੇ ਘਰ ਭੀ ਰਾਜ਼ੀ ਨਾ ਹੋਯਾ, ਤਾਂ ਕਾਜ਼ੀ ਪਾਸੋਂ ਸੰਮਤ ੧੬੭੮ ਬਿਕ੍ਰਮੀ ਨੂੰ ਗੁਰੂ ਸਾਹਿਬ ਨੇ ਖਰੀਦ ਲਿਆ। ਏਸ ਸਮੇਂ ਗੁਰੂ ਜੀ ਮੁਜੰਗ ਪਿੰਡ ਵਿੱਚ ਲਾਹੌਰ ਦੇ ਪਾਸ ਕਾਜ਼ੀ ਦੇ ਘਰ ਕੋਲ ਹੀ ਆ ਰਹੇ ਸੇ, ਜਿੱਥੇ ਹੁਣ ਗੁਰਦੁਆਰਾ ਹੈ। ਸ਼ਾਹਜ਼ਾਦੇ ਸ਼ਹਾਬਦੀਨ ਨੂੰ ਸੂਫ਼ੀਆਂ ਦੇ ਮਤ ਦੀ ਚਰਚਾ ਦਾ ਬਹੁਤ ਪ੍ਰੇਮ ਸੀ। ਏਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਤੇ ਗਯਾਨ ਵੀਚਾਰ ਸੁਣਦਾ ਰਹੇ। ਓਸ ਦੀ ਮਜਲਸ ਵਿੱਚ ਮੀਆਂਮੀਰ ਜੇਹੇ ਪ੍ਰਮੇਸ਼੍ਵਰ ਦੇ ਪ੍ਰੇਮੀ ਬਹੁਤ ਬਡੇ ਬਡੇ ਉਜਾਗਰ ਪੀਰ ਭੀ ਜਾਯਾ ਕਰਦੇ ਤੇ ਗੁਰੂ ਸਾਹਿਬ ਨੂੰ ਤਾਂ ਸ਼ਾਹਜ਼ਾਦਾ ਸ਼ਿਕਾਰ ਵਿੱਚ ਭੀ ਨਾਲ ਰੱਖਦਾ ਸੀ। ਓਸੇ ਕਾਜ਼ੀ ਦੀ ਬੇਟੀ {ਕੌਲਾਂ} ਕੌਲਾਂ ਨਾਮੇਂ ਮੀਆਂਮੀਰ ਦੀ ਚੇਲੀ ਰੱਬ ਦੀ ਭਗਤੀ ਵਿੱਚ ਰੱਤੀ ਹੋਈ ਕੁਰਾਨ ਤੇ ਦੀਵਾਨ ਹਾਫਜ਼ ਆਦਿਕ ਸੂਫ਼ੀਆਂ ਦੀਆਂ ਕਿਤਾਬਾਂ ਪੜ੍ਹਦੀ ਰਹਿੰਦੀ ਸੀ। ਮੀਆਂਮੀਰ ਸਾਹਿਬ ਜੋ ਓਸ ਸਮੇਂ ਬਾਦਸ਼ਾਹਾਂ ਤੱਕ ਮੰਨੇ ਦੰਨੇ ਹੋਏ ਰਿੱਧੀਆਂ ਸਿੱਧੀਆਂ ਦੇ ਮਾਲਕ ਸੰਤ ਸੇ, ਗੁਰੂ ਸਾਹਿਬ ਪਾਸ ਆ ਕੇ ਗਯਾਨ ਚਰਚਾ ਕਰਦੇ ਹੁੰਦੇ ਤੇ ਕਦੇ ਕਦੇ ਗੁਰੂ ਜੀ ਭੀ ਓਸ ਦੇ ਪਾਸ ਚਲੇ ਜਾਯਾ ਕਰਦੇ॥

ਕਾਜ਼ੀ ਦੀ ਬੇਟੀ ਕੌਲਾਂ ਭੀ ਅਜੇਹੀ ਪ੍ਰੇਮਣ ਹੋਈ ਕਿ ਓਹ ਰੋਜ਼ ਮੀਆਂਮੀਰ ਦੀ ਸੰਗਤ ਵਿੱਚ ਆਯਾ ਕਰੇ ਅਤੇ ਬਹੁਤ ਸਾਰੀ ਬਾਣੀ ਗੁਰੂ ਜੀ ਦੀ ਓਸ ਨੇ ਯਾਦ ਕਰ ਲਈ, ਜਿਸ ਨੂੰ ਹਰ ਵੇਲੇ ਪੜ੍ਹਨ ਲੱਗੀ। ਕੌਲਾਂ ਦਾ ਬਾਪ ਕਾਜ਼ੀ, ਜੋ ਗੁਰੂ ਜੀ ਨਾਲ ਘੋੜੇ ਦੀ ਕੀਮਤ ਲੈਣ ਬਦਲੇ ਲੜ ਪਿਆ ਹੋਯਾ ਸੀ; ਦੂਸਰੀ ਜਵਾਨ ਲੜਕੀ ੨੦ ਬਰਸ ਦੀ ਨੂੰ ਮੀਆਂਮੀਰ ਨਾਲ ਗੁਰੂ ਸਾਹਿਬ ਦੀ ਮਜਲਸ ਵਿੱਚ ਜਾਂਦਿਆਂ ਦੇਖ ਕੇ ਵਧੇਰੇ ਖਿਝਿਆ ਤੇ ਸਭ ਤੋਂ ਵਧ ਕੇ ਏਸ ਗੱਲੋਂ ਖਿਝਿਆ ਅਰ ਕੌਲਾਂ ਨੂੰ ਆਖਣ ਲੱਗਾ ਜੋ ਤੂੰ ਕਾਫਰਾਂ ਦੀ ਬਾਣੀ ਨਾ ਪੜ੍ਹਿਆ ਕਰ। ਤਾਂ ਕੌਲਾਂ ਓਸ ਦੇ ਆਖੇ ਨਾ ਲੱਗੀ ਤੇ ਗੁਰੂ ਜੀ ਦੀ ਬਾਣੀ ਵਧੇਰੇ ਪੜ੍ਹਨ ਲੱਗੀ। ਓੜਕ ਕਾਜ਼ੀ ਨੇ ਕਿਹਾ ਕਿ ਤੂੰ ਸ਼ਰਾ ਮੁਹੰਮਦੀ ਦੇ ਅਨੁਸਾਰ {ਕੌਲਾਂ ਨੂੰ ਕਤਲ ਕਰਨ ਦੀ ਧਮਕੀ} ਕਤਲ ਕਰਨ ਦੇ ਲਾਯਕ ਹੋਵੇਂਗੀ, ਕਿਉਂਕਿ ਸ਼ਰਾ ਦਾ ਹੁਕਮ ਹੈ ਕਿ ਜੋ ਕੋਈ ਹਿੰਦੂ ਦੀ ਬਾਣੀ ਪੜ੍ਹਦਾ ਹੈ ਓਹ ਕਤਲ ਕਰਨ ਦੇ ਜੋਗ ਹੈ। ਕੁਛ ਚਿਰ ਤਾਂ ਕਾਜ਼ੀ ਨੇ ਬਹੁਤੇਰਾ ਸਮਝਾਯਾ ਪਰ ਜਦ ਕੌਲਾਂ ਸੱਚਾ ਪਾਸਾ ਛੱਡ ਕੇ ਓਸ ਦੀਆਂ ਬਨਾਵਟੀ ਗੱਲਾਂ ਪਰ ਨਾ ਰੀਝੀ, ਤਾਂ ਕਾਜ਼ੀ ਨੇ ਹੋਰਨਾਂ ਕਾਜ਼ੀਆਂ ਪਾਸੋਂ ਕੌਲਾਂ ਦੇ ਮਾਰਨ ਦਾ ਫਤਵਾ ਦਿਵਾ ਦਿੱਤਾ। ਏਹ ਖ਼ਬਰ ਸੁਣ ਕੇ ਕੌਲਾਂ ਦੀ ਮਾਂ ਨੇ ਧੀ ਦੀ ਜਾਨ ਬਚਾਉਣ ਲਈ ਕਾਜ਼ੀ ਤੋਂ ਚੋਰੀ ਉਸ ਨੂੰ ਮੀਆਂਮੀਰ ਪਾਸ ਭੇਜ ਦਿੱਤਾ। ਕੌਲਾਂ ਨੇ ਮੀਆਂਮੀਰ ਪਾਸ ਜਾ ਕੇ ਸਾਰਾ ਬ੍ਰਿਤਾਂਤ ਸੁਣਾਯਾ ਤਾਂ ਮੀਆਂਮੀਰ ਨੇ ਆਪ ਨੇ ਚੇਲੇ ਅਬਦੁਲਾ ਸ਼ਾਹ ਨੂੰ ਕੌਲਾਂ ਨਾਲ ਦੇ ਕਰ ਗੁਰੂ ਹਰਿਗੋਬਿੰਦ ਜੀ ਵੱਲ ਭੇਜ ਦਿੱਤਾ ਤੇ ਆਖ ਭੇਜਿਆ ਕਿ ਕੌਲਾਂ ਆਪ ਦੀ ਸ਼ਰਨ

ਆਈ ਹੈ। ਏਸ ਦੀ ਜਾਨ ਬਚਾਉਣੀ ਤੁਹਾਡਾ ਸਾਡਾ ਧਰਮ ਹੈ। ਸੋ ਮੈਂ ਤਾਂ ਆਪਣੇ ਪਾਸ ਰੱਖ ਨਹੀਂ ਸਕਦਾ, ਕਿਉਂਕਿ ਕਾਜ਼ੀਆਂ ਦਾ ਫਤਵਾ ਲਗ ਚੁੱਕਾ ਹੈ। ਤੇ ਮੇਰੇ ਕੋਲੋਂ ਬਾਦਸ਼ਾਹੀ ਆਦਮੀ ਏਸ ਨੂੰ ਲੈ ਜਾਣਗੇ ਤੇ ਆਪ ਦੇ ਨਾਲ ਸ਼ਾਹ ਦਾ ਭੀ ਕੋਈ ਵੱਸ ਨਹੀਂ ਚਲੇਗਾ। ਤਾਂ ਤੇ ਸ਼ਰਨ ਆਈ ਦੀ ਲੱਜਾ ਰੱਖ ਕੇ ਏਸ ਦੀ ਜਾਨ ਬਚਾਓ। ਗੁਰੂ ਜੀ ਓਸੇ ਵੇਲੇ ਅੰਮ੍ਰਿਤਸਰ ਨੂੰ ਤਯਾਰ ਸੇ। ਏਸ ਲਈ ਕੌਲਾਂ ਭੀ ਅਬਦੁਲੇ ਸ਼ਾਹ ਸਮੇਤ ਅੰਮ੍ਰਿਤਸਰ ਹੀ ਆ ਗਈ ਤੇ ਕੌਲਾਂ ਨੇ ਗੁਰੂ ਜੀ ਅੱਗੇ ਘਿਘਿਆਇ ਕੇ ਬੇਨਤੀ ਕੀਤੀ ਕਿ ਗੁਰੂ ਕਾ ਘਰ ਨਿਮਾਣਿਆਂ ਦਾ ਮਾਣ, ਨਿਓਟਿਆਂ ਦੀ ਓਟ ਤੇ ਨਿਆਸਰਿਆਂ ਦਾ ਆਸਰਾ ਹੈ, {ਕੌਲਾਂ, ਸ਼ਰਨ ਪਈ ਦੀ ਲਾਜ} ਸੋ ਮੇਰੀ ਭੀ ਰੱਖਯਾ ਕਰੋ।

ਕੌਲਾਂ ਦੇ ਦੀਨ ਬਚਨ ਤੇ ਮੀਆਂਮੀਰ ਦਾ ਸੁਨੇਹਾ ਸੁਣ ਕੇ ਤੇ ਕੌਲਾਂ ਨੂੰ ਕੇਵਲ ਸਤਸੰਗ ਦੀ ਪਯਾਰੀ ਤੇ ਗਿਆਨ ਦੀ ਗਾਹਕ ਦੇਖ ਕੇ ਗੁਰੂ ਜੀ ਨੇ ਲੰਗਰੋਂ; ਜਿੱਥੇ ਹੋਰ ਸੈਂਕੜੇ ਗ਼ਰੀਬ ਗੁਰਬਾ ਖਾਂਦੇ ਸੇ, ਰੋਟੀ ਕਪੜਾ ਮਿਲਣ ਦਾ ਹੁਕਮ ਦੇ ਦਿੱਤਾ ਅਤੇ ਆਪਣੇ ਮਹਿਲਾਂ ਤੋਂ ਛੀ ਸੱਤ ਸੌ ਕਰਮ ਦੀ ਵਿਥ ਪਰ ਫ਼ੁੱਲਾਂ ਵਾਲੀ ਢਾਬ ਦੇ ਕਿਨਾਰੇ ਇੱਕ ਕੋਠਾ ਓਸ ਦੇ ਰਹਿਣ ਲਈ ਦਿੱਤਾ ਅਤੇ ਧੀਰਜ ਦੇ ਕੇ ਆਖਿਆ, "ਹੁਣ ਤੈਨੂੰ ਕੋਈ ਫੜ ਕੇ ਨਹੀਂ ਲੈ ਜਾ ਸਕਦਾ, ਭਾਵੇਂ ਬਾਦਸ਼ਾਹ ਕਿਉਂ ਨਾ ਚੜ੍ਹ ਆਵੇ। ਤੂੰ ਨਿਸ਼ੰਗ ਬੇਫਿਕਰ ਹੋ ਕੇ ਭਜਨ ਕਰਿਆ ਕਰ।" ਇਹ ਸੁਣ ਕੇ ਕੌਲਾਂ ਨੂੰ ਧੀਰਜ ਹੋ ਗਿਆ ਤੇ ਓਥੇ ਬੈਠ ਕੇ ਭਜਨ ਕਰਨ ਲਗੀ।

ਕੌਲਾਂ ਦੇ ਬਾਪ ਕਾਜ਼ੀ ਨੇ ਪਹਿਲੇ ਪਹਿਲੇ ਤਾਂ ਬੜਾ ਰੌਲਾ ਪਾਯਾ ਤੇ ਬਾਦਸ਼ਾਹ ਨੂੰ ਭੀ ਆਖਿਆ ਕਿ ਮੇਰੀ ਲੜਕੀ ਨੂੰ ਗੁਰੂ ਹਰਿਗੋਬਿੰਦ ਕੱਢ ਕੇ ਲੈ ਗਿਆ ਹੈ ਪਰ ਜਦ ਵਜ਼ੀਰ ਖਾਂ ਤੇ ਮੀਆਂਮੀਰ ਸਾਹਿਬ ਆਦਿਕਾਂ ਨੇ ਓਸ ਦੀ ਗੱਲ ਹਾਸੇ ਵਿੱਚ ਉਡਾ ਕੇ ਓਸੇ ਨੂੰ ਸ਼ਰਮਿੰਦਾ ਕੀਤਾ ਤੇ ਕੁਛ ਸੁਣਾਈ ਨਾ ਹੋਣ ਦਿੱਤੀ ਤਾਂ ਚੁੱਪ ਕਰ ਕੇ ਬੈਠ ਗਿਆ।

ਕੌਲਾ ਭਾਵੇਂ ਸੱਚੇ ਰੱਬ ਦੀ ਬੰਦਗੀ ਕਰਨ ਵਾਲੀ ਸੀ, ਪਰ ਫੇਰ ਭੀ ਇਸਤ੍ਰੀਆਂ ਵਾਲਾ ਸੁਭਾਵ ਨਾ ਗਿਆ। ਇੱਕ ਦਿਨ ਸੁਭਾਵਕ ਹੀ ਗੁਰੂ ਜੀ ਦੇ ਮਹਿਲਾਂ ਵਿੱਚ ਚਲੀ ਗਈ ਤਾਂ ਓਥੇ ਗੁਰੂ ਜੀ ਦੇ ਪੁੱਤ੍ਰ ਨੂੰ ਖੇਲਦੇ ਦੇਖ ਕੇ ਪਿਆਰ ਕੀਤਾ ਤੇ ਮਨ ਵਿੱਚ ਵੀਚਾਰ ਆਯਾ ਕਿ ਜੇ ਮੈਂ ਭੀ ਗੁਰੂ ਜੀ ਨਾਲ ਜਗਤ ਵਾਲੀ ਪ੍ਰੀਤ ਕਰਦੀ ਤਾਂ ਮੇਰੇ ਘਰ ਭੀ ਪੁੱਤ੍ਰ ਪੈਦਾ ਹੁੰਦਾ। ਏਹੋ ਸੋਚ ਵਿੱਚ ਘਰ ਆ ਕੇ ਬੇਹੋਸ਼ ਪੈ ਗਈ। ਖਾਣਾ ਪੀਣਾ ਸਭ ਵਿਸਾਰ ਦਿੱਤਾ ਤੇ ਚੁੱਪ ਚਾਪ ਮਨ ਦੀ ਗੱਲ ਮਨ ਵਿੱਚ ਹੀ ਰੱਖ ਕੇ ਇੱਕ ਮਨ ਹੋ ਕੇ ਗੁਰੂ ਜੀ ਦਾ ਧਯਾਨ ਧਾਰ ਕੇ ਪੱਥਰ ਹੋ ਪੈ ਰਹੀ। ਪ੍ਰੇਮ ਦੇ ਖਿੱਚੇ ਹੋਏ; ਜਿੱਕੁਰ ਭੀਲਣੀ ਦੇ ਘਰ ਰਾਮਚੰਦ੍ਰ, ਕਰਮਾਬਾਈ ਦੇ ਘਰ ਵਿਸ਼ਨੂੰ, ਦ੍ਰੋਪਦੀ ਦੇ ਕ੍ਰਿਸ਼ਨ ਜੀ ਗਏ ਸੇ ਇਸੇ ਤਰ੍ਹਾਂ ਸਤਿਗੁਰੂ ਕੌਲਾਂ ਦੇ ਘਰ ਗਏ ਤੇ ਓਹ ਅੱਗੇ ਬੇਸੁੱਧ ਪਈ। ਜਦ ਹੋਸ਼ ਆਈ ਤਾਂ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕ ਕੇ ਬੈਠ ਗਈ। ਗੁਰੂ ਜੀ ਨੇ ਓਸ ਦਾ ਰੰਗ ਕੁਰੰਗ ਹੋਯਾ ਹੋਯਾ ਦੇਖ ਕੇ ਪੁੱਛਿਆ, "ਤੇਰਾ ਏਹ ਹਾਲ ਕਿਉਂ ਹੋਯਾ ਹੈ? ਕੀ ਤੇਰੀ ਕਿਸੇ ਨੇ ਨਿਰਾਦਰੀ ਕੀਤੀ ਹੈ? ਯਾ ਤੇਰਾ ਕੁਛ ਖੋਹ ਲਿਆ ਹੈ? ਯਾ ਕੋਈ ਬੀਮਾਰੀ ਹੈ? ਸਭ ਸੱਚਾ ਸੱਚਾ ਹਾਲ ਕਹੋ।" ਕੌਲਾਂ ਨੇ ਠੰਢਾ ਸਾਹ ਭਰ, ਹੰਝੂ ਵਹਾ, ਹੱਥ ਜੋੜ ਕੇ ਨਿੰਮ੍ਰਤਾ ਸੰਜੁਗਤ ਅਰਜ਼ ਕੀਤੀ ਕਿ ਮਹਾਰਾਜ! ਜਿਸ ਤਰ੍ਹਾਂ ਮੇਰਾ ਪ੍ਰਲੋਕ ਆਪ ਨੇ ਸਵਾਰਿਆ ਹੈ, ਇਸੇ ਤਰ੍ਹਾਂ ਇਹ ਲੋਕ ਭੀ ਸਵਾਰੋ। ਕਿਉਂਕਿ ਆਪ ਦੇ ਘਰੋਂ ਜੋ ਕੁਛ ਮੰਗੀਦਾ ਹੈ, ਸੋ ਪਾਈਦਾ ਹੈ। ਸੋ, ਜਿਸ ਤਰ੍ਹਾਂ ਆਪਣੀਆਂ ਸਵਾਣੀਆਂ ਨੂੰ ਤੁਸਾਂ ਪੁੱਤ੍ਰ ਬਖ਼ਸ਼ੇ ਹਨ, ਤਿਵੇਂ ਮੈਨੂੰ ਭੀ ਇੱਕ ਪੁੱਤ੍ਰ ਬਖ਼ਸ਼ੋ ਜਿਸ ਕਰ ਕੇ ਮੇਰਾ ਭੀ ਜਗਤ ਵਿੱਚ ਨਾਮ ਰਹੇ।" ਏਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ, "ਬਡੇ ਅਸਚਰਜ ਦੀ ਗੱਲ ਹੈ ਕਿ ਮੀਆਂਮੀਰ ਵਰਗੇ ਪੀਰ ਦਾ ਉਪਦੇਸ਼ ਧਾਰਨ ਕੀਤਾ ਤੇ ਸਾਡੀ ਸੰਗਤ ਵਿੱਚ ਰਹਿ ਕੇ ਜਤ ਸਤ ਨਾਲ ਅੱਜ ਤੱਕ ਕੁਆਰੀ ਕੰਨਿਆਂ ਬਣੀ ਰਹੀਓਂ ਤੇ ਕੈਵੱਲਯ ਮੁਕਤੀ ਦੀ ਅਧਿਕਾਰੀ ਹੋ ਕੇ ਭੀ ਏਹ ਝੂਠ ਪਦਾਰਥ ਕੀ ਮੰਗਿਆ! ਜਗਤ ਵਿੱਚ ਅਜੇਹੇ ਝੂਠੇ ਪੁਤ੍ਰਾਂ ਨਾਲ ਕੇਵਲ ਤਿੰਨ ਚਾਰ ਪੀੜ੍ਹੀਆਂ ਨਾਮ ਰਹਿੰਦਾ ਹੈ, ਫੇਰ ਨਹੀਂ ਰਹਿੰਦਾ।

ਅਤੇ {ਪੁੱਤ੍ਰ ਦੁੱਖ ਰੂਪ} ਪੁੱਤ੍ਰ ਬਡੇ ਦੁਖਦਾਈ ਹੁੰਦੇ ਹਨ। ਪਹਿਲੇ ਹੀ ਗਰਭ ਧਾਰਨ ਵਾਸਤੇ ਬੜੇ ਬੜੇ ਕਲੇਸ਼ ਇਸਤ੍ਰੀਆਂ ਕਰਦੀਆਂ ਹਨ ਤੇ ਜੰਤ੍ਰਾਂ ਮੰਤ੍ਰਾਂ ਦੇ ਮਗਰ ਲੱਗ ਕੇ ਅਨੇਕ ਪ੍ਰਕਾਰ ਦੇ ਪਾਪ ਕਰਦੀਆਂ ਹਨ। ਫੇਰ ਗਰਭ ਦੀ ਰੱਖਿਆ ਵਾਸਤੇ ਅਨੇਕ ਪ੍ਰਕਾਰ ਦੀਆਂ ਰੱਖਾਂ ਕਰਨੀਆਂ ਪੈਂਦੀਆਂ ਹਨ। ਜਨਮ ਸਮੇਂ ਜੋ ਅਤਯੰਤ ਅਸਹਿ ਦੁੱਖ ਹੁੰਦਾ ਹੈ, ਓਸ ਨੂੰ ਸਹਾਰਨਾ ਪੈਂਦਾ ਹੈ ਤੇ ਬਹੁਤ ਇਸਤ੍ਰੀਆਂ ਇਸ ਦੁੱਖ ਨਾਲ ਮਰ ਭੀ ਜਾਂਦੀਆਂ ਹਨ। ਜੇਕਰ ਬਾਲਕ ਜਨਮ ਕੇ ਦੁੱਧ ਨਾ ਪੀਵੇ ਤਾਂ ਮਾਤਾ ਨੂੰ ਬੜੀ ਤਕਲੀਫ਼ ਹੁੰਦੀ ਹੈ। ਫੇਰ ਫੋੜਾ, ਫਿਨਸੀ, ਤਾਪ, ਖਸਰਾ, ਦੰਦੀਆਂ ਨਿਕਲਨੇ ਵੇਲੇ ਦਾ ਦੁੱਖ ਦੇਖ ਕੇ ਮਾਤਾ ਦੁਖੀ ਹੁੰਦੀ ਹੈ। ਹੋਰ ਮਲ ਮੂਤਰ ਆਦਿਕ ਵਿੱਚ ਗਲੀਜ਼ ਰਹਿਣ ਦੇ ਅਨੇਕ ਦੁੱਖ ਹਨ, ਜੋ ਮਾਤਾ ਨੂੰ ਸਹਾਰਨੇ ਪੈਂਦੇ ਹਨ। ਨਾਲ ਹੀ ਪੁੱਤ੍ਰ ਨੂੰ ਸੁਖੀ ਕਰਨ ਵਾਸਤੇ ਮੜ੍ਹੀ ਮਸਾਣੀਆਂ ਨੂੰ ਪੂਜਦੀਆਂ ਹਨ ਤੇ ਚੂੜ੍ਹੇ, ਚਮਾਰਾਂ, ਨੀਚ ਜਾਤ ਦੇ ਲੋਗਾਂ ਅੱਗੇ ਦੀਨ ਹੁੰਦੀਆਂ ਹਨ ਤੇ ਹੋਰ ਅਨੇਕ ਉਪੱਦ੍ਰਵ ਕਰਨੇ ਪੈਂਦੇ ਹਨ। ਅਭੱਖ ਚੀਜਾਂ ਖਾਣੀਆਂ ਹੁੰਦੀਆਂ ਹਨ। ਜੇਹੜੇ ਨਹੀਂ ਕਰਨੇ ਓਹ ਭੀ ਕਰਦੀਆਂ ਹਨ। ਜੇ ਪੁੱਤ੍ਰ ਮਰ ਜਾਏ ਤਾਂ ਸਿਰ ਪਿੱਟ ਕੇ ਤੜਫ ਤੜਫ ਆਪਣੀ ਜਾਨ ਗਵਾਉਂਦੀਆਂ ਹਨ। ਭਲਾ ਜੇ ਬੇਅੰਤ ਦੁੱਖ ਸਹਿ ਕੇ ਪਰਵਰਸ਼ ਭੀ ਕਰ ਲਿਆ, ਤਾਂ ਓਸ ਦੇ ਮੰਗਣ ਵਿਆਹੁਣ ਦਾ ਫ਼ਿਕਰ ਹੁੰਦਾ ਹੈ। ਵੱਡੇ ਤਰੱਦਦ ਨਾਲ ਜੇ ਵਿਆਹਿਆਂ, ਤਾਂ ਨੌਂਹ ਚੰਦਰੀ ਲੜਾਕੀ ਨਿੱਕਲ ਆਈ, ਤਾਂ ਦਿਨ ਰਾਤ ਕਲੇਸ਼ ਰਿਹਾ। ਤੇ ਜੇ ਮੁੰਡਾ ਹੀ ਜੁਆਰੀਆ, ਸ਼ਰਾਬਖੋਰ ਨਿੱਕਲ ਆਯਾ ਤਾਂ ਭੀ ਬੱਡਾ ਕਲੇਸ਼ ਹੋਯਾ। ਤਾਂ ਤੇ, ਜਿਸ ਪੁੱਤ੍ਰ ਵਿਖੇ ਐਤਨੇ ਕਸ਼ਟ ਹੋਣ ਓਸ ਦੀ ਇੱਛਾ ਨਾ ਕਰ।" ਕੌਲਾਂ ਨੇ ਇਹ ਬਚਨ ਸੁਣ ਕੇ ਅਰਜ਼ ਕੀਤੀ, "ਮਹਾਰਾਜ! ਮੈਂ ਭੁੱਲ ਗਈ। ਮੈਨੂੰ ਬਖ਼ਸ਼ੋ! ਅੱਗੇ ਨੂੰ ਕਦੇ ਐਸਾ ਖਯਾਲ ਨਾ ਕਰਾਂਗੀ, ਅਤੇ ਆਪ ਮੈਨੂੰ ਵਰ ਦਿਓ ਜੋ ਮੇਰੇ ਹਿਰਦੇ ਵਿੱਚ ਇਸ ਪ੍ਰਕਾਰ ਦਾ ਸੰਕਲਪ ਹੀ ਨਾ ਫੁਰੇ।"

ਗੁਰੂ ਜੀ ਨੇ ਕਿਹਾ, "ਏਹ ਤੈਨੂੰ ਸੰਗਤ ਦਾ ਫ਼ਲ ਹੋਯਾ ਹੈ। ਪਰ ਹੱਛਾ! ਹੁਣ ਤੇਰੀ ਵਾਸ਼ਨਾ ਭਾਵੇਂ ਦੂਰ ਹੋ ਗਈ ਹੈ, ਤਾਂ ਭੀ ਵਾਸ਼ਨਾ ਨੂੰ ਨਿਰਮੂਲ ਕਰਨ ਲਈ ਅਸੀ ਤੈਨੂੰ ਐਸਾ ਪੁੱਤ੍ਰ ਬਖ਼ਸ਼ਾਂਗੇ, ਜਿਸ ਨਾਲ ਤੇਰਾ ਨਾਮ ਜਗਤ ਵਿੱਚ ਅਮਰ ਰਹੇਗਾ।" ਕੌਲਾਂ ਇਹ ਸੁਣ ਕੇ ਬੜੀ ਖ਼ੁਸ਼ੀ ਹੋਈ ਤੇ ਪੰਜ ਹਜ਼ਾਰ ਦੀ ਚੀਜ਼ ਜੋ ਓਸ ਦੇ ਪਾਸ ਸੀ, ਕੱਢ ਕੇ ਗੁਰੂ ਜੀ ਦੇ ਅੱਗੇ ਲਿਆ ਰੱਖੀ ਤੇ ਆਖਿਆ, "ਲਓ ਏਸ ਨੂੰ ਭੀ ਜਿੱਥੇ ਜੀ ਚਾਹੇ ਖ਼ਰਚ ਕਰੋ।"

ਗੁਰੂ ਜੀ ਨੇ ਓਹ ਰੁਪਯਾ ਕੋਟੂ ਮਲ ਸ਼ਾਹੂਕਾਰ ਦੀ ਦੁਕਾਨ ਤੇ ਜਮ੍ਹਾਂ ਕਰਾ ਕੇ ਬਾਬੇ ਬੁੱਢੇ ਜੀ ਨੂੰ {ਕੌਲਸਰ} ਕੌਲਸਰ ਦੇ ਤਲਾਉ ਲਗਾਉਣ ਦਾ ਕੰਮ ਸਪੁਰਦ ਕੀਤਾ ਤੇ ਕੌਲਾਂ ਨੂੰ ਆਖਿਆ, "ਲੈ ਏਸੇ ਤਾਲ ਦਾ ਨਾਮ ਉੱਪਰ ਕੌਲਸਰ ਰੱਖਿਆ। ਤੂੰ ਏਸੇ ਨੂੰ ਆਪਣਾ ਪੁੱਤ੍ਰ ਸਮਝ।" ਕੌਲਸਰ ਤਾਲ ੧੬੮੧ ਬਿਕ੍ਰਮੀ ਤੋਂ ਅਰੰਭ ਕਰਾ ਕੇ ੧੬੮੪ ਬਿਕ੍ਰਮੀ ਤੱਕ ਬਾਬੇ ਬੁੱਢੇ ਜੀ ਨੇ ਤਿਆਰ ਕਰਵਾਯਾ। ਜਾਂ ਦਰੁਸਤ ਹੋ ਗਿਆ ਤਾਂ ਗੁਰੂ ਜੀ ਨੇ ਏਸ ਦਾ ਨਾਮ ਕੌਲਸਰ ਰੱਖ ਕੇ ਬਚਨ ਕੀਤਾ ਜੋ ਕੋਈ ਪਹਿਲੇ ਕੌਲਸਰ ਇਸ਼ਨਾਨ ਕਰ ਕੇ ਅੰਮ੍ਰਿਤਸਰ ਇਸ਼ਨਾਨ ਕਰੇਗਾ ਓਸ ਦੀ ਯਾਤ੍ਰਾ ਸਫ਼ਲ ਹੋਵੇਗੀ, ਕਿਉਂਕਿ ਬ੍ਰਿਧ ਗੁਰੂ ਜੀ ਦਾ ਭੀ ਵਾਕ ਹੈ:

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥

(ਗਉੜੀ ਵਾਰ-੧, ਮਃ ੪ - ੩੦੫)

ਏਹ ਹੁਕਮ ਸੁਣ ਕੇ ਸਭ ਸੰਗਤ ਕੌਲਸਰ ਇਸ਼ਨਾਨ ਕਰ ਕੇ ਅੰਮ੍ਰਿਤਸਰ ਵਿੱਚ ਅਰਥਾਤ ਸ੍ਰੀ ਦਰਬਾਰ ਸਾਹਿਬ ਅੰਮ੍ਰਿਤ ਸਰੋਵਰ ਵਿੱਚ ਇਸ਼ਨਾਨ ਕਰਨ ਲਗੀ, ਜੋ ਓਹੋ ਮ੍ਰਯਾਦਾ ਹੁਣ ਤੱਕ ਚਲੀ ਆ ਰਹੀ ਹੈ। ਕੌਲਾਂ ਆਪ ਨੇ ਨਾਮ ਦੇ ਤਾਲ ਦੀ ਮਹਿਮਾ ਸੁਣ ਕੇ ਤੇ ਰੌਣਕ ਦੇਖ ਕੇ ਬਹੁਤ ਪ੍ਰਸੰਨ ਹੋਈ ਤੇ ਗੁਰੂ ਜੀ ਦੀ ਕ੍ਰਿਪਾ ਦਾ ਧੰਨਵਾਦ ਕਰਨ ਲੱਗੀ।

# ਗੁਰੂ ਜੀ ਦਾ ਕਸ਼ਮੀਰ ਜਾਣਾ ਤੇ ਮਾਈ ਦੇਸੋ ਦੀ ਕਥਾ

ਇਕ ਦਿਨ ਗੁਰੂ ਜੀ ਸ਼ਿਕਾਰ ਖੇਡਣ ਗਏ ਹੋਏ ਚੱਬੇ ਪਿੰਡ ਪਾਸ ਪਹੁੰਚੇ ਤਾਂ ਇੱਕ ਦੇਸੋ {ਮਾਈ ਦੇਸੋ ਨੂੰ ੭ ਪੁੱਤ੍ਰਾਂ ਦਾ ਵਰ} ਨਾਮ ਮਾਈ ਨੇ ਇੱਕ ਗਾੜੇ ਦਾ ਰੇਜਾ ਗੁਰੂ ਜੀ ਦੀ ਭੇਟਾ ਕਰ ਕੇ ਇੱਕ ਪੁੱਤ੍ਰ ਮੰਗਿਆ। ਗੁਰੂ ਜੀ ਨੇ ਆਖਿਆ, "ਮਾਈ ਤੇਰੇ ਕਰਮਾਂ ਵਿੱਚ ਪੁੱਤ੍ਰ ਨਹੀਂ।" ਓਨ ਆਖਿਆ, "ਜੀ! ਓਦੋਂ ਵੀ ਤੁਸਾਂ ਹੀ ਲਿਖਣਾ ਸੀ। ਸੋ, ਆਹ ਲਓ ਖਾਂ ਕਲਮ ਦੁਵਾਤ। ਹੁਣ ਮੇਰੇ ਹੱਥ ਪਰ ਲਿਖ ਦਿਓ।" ਇਹ ਆਖ ਕੇ ਕਲਮ ਦਵਾਤ ਤੇ ਆਪਣਾ ਹੱਥ ਅੱਗੇ ਕਰ ਦਿੱਤਾ। ਗੁਰੂ ਜੀ ਓਸ ਦੀ ਇਸ ਫੁਰਤੀ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਏ। ਤੇ ਘੋੜੇ ਉੱਪਰ ਚੜ੍ਹੇ ਚੜਾਏ ਹੀ ਓਸ ਦੇ ਹੱਥ ਉੱਤੇ ਜਾਂ ਇੱਕ ਅੰਕ ਲਿਖਣ ਲੱਗੇ ਤਾਂ ਸੁਹੇਲੇ ਨਾਮ ਘੋੜੇ ਨੇ ਪੈਰ ਹਿਲਾ ਦਿੱਤਾ, ਜਿਸ ਕਰ ਕੇ ਸਾਤਾ ਬਣ ਗਿਆ। ਧੰਨ ਸਤਿਗੁਰੂ! ਜਿਨ੍ਹਾਂ ਦੀ ਕ੍ਰਿਪਾ ਨਾਲ ਓਸ ਦੇ ਘਰ ੭ ਪੁੱਤ੍ਰ ਹੋਏ। ਇਨ੍ਹਾਂ ਦੀ ਸੰਤਾਨ ਹੁਣ ਬਹੁਤ ਸਾਰੀ ਚੱਬੇ ਪਿੰਡ ਵਸਦੀ ਹੈ। ਇਸੇ ਤਰ੍ਹਾਂ ਮਾਲਵੇ ਦੇਸ ਵਿੱਚ ਚੱਬੇ ਪਿੰਡ ਦੀ ਇੱਕ ਸੁਲੱਖਣੀ ਨਾਮ ਜੱਟੀ ਨੇ ਦਸਮੇਂ ਗੁਰੂ ਜੀ ਨੂੰ ਸੱਦ ਸੁਣਾ ਕੇ ਸੰਤਾਨ ਪਾਈ ਸੀ। ਓਹ ਕਥਾ ਅੱਗੇ ਆਵੇਗੀ।

ਵੈਸਾਖ ਸੰਮਤ ੧੬੮੩ ਬਿਕ੍ਰਮੀ ਨੂੰ ਜਹਾਂਗੀਰ ਬਾਦਸ਼ਾਹ ਕਸ਼ਮੀਰ ਦੇ ਸੈਲ ਨੂੰ ਜਾਂਦਾ ਹੋਯਾ ਗੁਰੂ ਸਾਹਿਬ ਜੀ ਨੂੰ ਭੀ ਬਡੇ ਅਦਬ ਨਾਲ ਨਾਲ ਲੈ ਗਿਆ। ਗੁਰੂ ਜੀ ਚਪਰਾੜ, ਗਰੰਟੀ, ਵਜ਼ੀਰਾਬਾਦ ਆਦਿਕ ਕਸਬਿਆਂ ਵਿੱਚ ਉੱਤਰ ਕੇ ਸਿੱਖਾਂ ਦੀ ਕਲਿਆਣ ਕਰਦੇ ਹੋਏ ਜਦ ਮੀਰਪੁਰ ਚੌਂਪਕ ਜਾ ਕੇ ਉੱਤਰੇ ਤਾਂ ਇੱਕ ਬੀਰਮ ਨਾਮ ਦੱਤ ਬ੍ਰਾਹਮਣ ਵੈਰਾਗਵਾਨ, ਜਪੀ ਤਪੀ, ਸਮ ਦਮ ਆਦਿਕ ਸ੍ਰੇਸ਼ਟ ਗੁਣਾਂ ਕਰ ਪੂਰਨ, ਕੇਵਲ ਸਤਿਗੁਰੂ ਦੇ ਮਿਲਣ ਦੀ ਤੀਬਰ ਇੱਛਾ ਵਾਲਾ ਹੋਰਨਾਂ ਸੰਨਯਾਸੀਆਂ ਬੈਰਾਗੀਆਂ ਵਾਂਙ ਗੁਰੂ ਜੀ ਪਾਸ ਆ ਖੜੋਤਾ। ਅੱਗੇ ਗੁਰੂ ਜੀ ਸਿੱਖਾਂ ਪ੍ਰਤਿ ਸੱਚੇ ਧਰਮ ਤੇ ਸ਼ੁਭ ਕਰਮ ਦਾ ਉਪਦੇਸ਼ ਕਰ ਰਹੇ ਸੇ, ਜਿਸ ਨੂੰ ਸੁਣ ਕੇ ਬੀਰਮ ਦੀ ਨਿਸ਼ਾ ਹੋ ਗਈ। ਓਸੇ ਦਿਨ ਤੋਂ ਓਹ ਗੁਰੂ ਜੀ ਦਾ ਸਿੱਖ ਹੋ ਗਿਆ। ਓਸ ਦੀ ਉਲਾਦ ਦੇ ਬਹੁਤ ਘਰ ਹੁਣ ਭੀ ਗੁਰੂ ਜੀ ਦੇ ਘਰ ਦੇ ਸੇਵਕ ਹਨ। ਏਸੇ ਪ੍ਰਕਾਰ ਜਦ ਚੌਂਪਕ ਤੋਂ ਬਾਰਾਂ ਕੋਹ ਅੱਗੇ ਕੈਣ ਪਿੰਡ ਪਹੁੰਚੇ, ਤਾਂ ਝੰਗੜ ਨਾਮ ਬ੍ਰਾਹਮਣ ਨੇ; ਜੋ ਓਸ ਦੇਸ ਦਾ ਪੂਜਨੀਕ ਸੀ, ਗੁਰੂ ਜੀ ਦੀ ਸਿੱਖੀ ਧਾਰਣ ਕੀਤੀ। ਭਿੰਬਰੋਂ ਪਰੇ ੧੦ ਕੋਹ ਸਮਾਣੀ ਪਿੰਡ ਦਾ ਭਾਈ ਮੂਲਾ; ਜੋ ਓਸ ਦੇਸ ਦਾ ਗੁਰੂ ਸਦਾਉਂਦਾ ਸੀ, ਸਿੱਖ ਬਣਿਆ। ਏਨ੍ਹਾਂ ਸਭਨਾਂ ਦੀ ਸਿੱਖੀ ਸੇਵਕੀ ਹੁਣ ਤੱਕ ਓਸ ਮੁਲਕ ਵਿੱਚ ਬਹੁਤ ਹੈ। ਏਹੋ ਜੇਹੇ ਹੋਰ ਭੀ ਕਈ ਪੂਜਨੀਕ ਲੋਗ ਗੁਰੂ ਜੀ ਦੇ ਸੇਵਕ ਹੋਏ। ਟਹਿਲ ਵਿੱਚ ਹਾਜ਼ਰ ਰਹਿ ਕੇ ਕਸ਼ਮੀਰ ਤੱਕ ਗੁਰੂ ਜੀ ਦੇ ਨਾਲ ਪੁੱਜੇ। ਇਨ੍ਹਾਂ ਸਭਨਾਂ ਦੀ ਪੂਰੀ ਕਥਾ ਪੰਜਵੇਂ ਹਿੱਸੇ ਵਿੱਚ ਹੈ।

ਦੁਬਿਸਤਾਨ ਮਜ਼ੁਬ ਵਿੱਚ ਲਿਖਿਆ ਹੈ ਕਿ ਜਦ ਗੁਰੂ ਜੀ ਬੈਰਾਮ ਲਾਗੇ ਜਾ ਕੇ ਸ਼ਿਕਾਰ ਖੇਡਣ ਗਏ ਤਾਂ ਇੱਕ {ਭਾਈ ਝੰਡਾ ਸਿਦਕੀ ਸਿੱਖ} ਝੰਡਾ ਨਾਮ ਸਿੱਖ; ਜੋ ਓਸ ਜੰਗਲ ਦਾ ਭੇਤੀ ਸੀ, ਗੁਰੂ ਜੀ ਨੂੰ ਰਾਹ ਦੱਸਦਾ ਫਿਰਿਆ। ਇੱਕ ਥਾਂ ਜਾ ਕੇ ਗੁਰੂ ਜੀ ਨੇ ਓਸ ਨੂੰ ਹੁਕਮ ਦਿੱਤਾ, "ਭਾਈ ਝੰਡਾ! ਏਥੇ ਖੜਾ ਰਹੁ। ਅਸੀਂ ਹਟ ਕੇ ਆਵਾਂਗੇ ਤਾਂ ਸਾਡੇ ਨਾਲ ਚੱਲੀਂ। ਗੁਰੂ ਜੀ ਅੱਗੇ ਜਾ ਕੇ ਕਿਸੇ ਹੋਰ ਰਾਹ ਥਾਣੀਂ ਡੇਰੇ ਆ ਗਏ ਤੇ ਝੰਡਾ ਓਥੇ ਹੀ ਖੜੋਤਾ ਰਾਹ ਤੱਕਦਾ ਰਿਹਾ। ਜਦ ਗੁਰੂ ਜੀ ਤੀਜੇ ਦਿਨ ਸਪੀਸਨ ਦੇ ਮੈਦਾਨ ਵਿੱਚੋਂ ਮੁੜੇ, ਤਾਂ ਝੰਡੇ ਨੂੰ ਓਸੇ ਥਾਂ ਖੜੋਤਾ ਦੇਖ ਕੇ ਓਸ ਪਰ ਬਹੁਤ ਖ਼ੁਸ਼ੀ ਹੋਏ ਤੇ ਓਸ ਦੇਸ ਦੀ ਸਿੱਖੀ ਉਸੇ ਨੂੰ ਬਖ਼ਸ਼ੀ। ਏਦੂੰ ਅੱਗੇ {ਕੱਟੂ ਸ਼ਾਹ} ਕੱਟੂ ਸ਼ਾਹ*

---

*ਪੋਥੀ ਵਿੱਚ ਲਿਖਿਆ ਹੈ ਕਿ ਪਹਾੜੀ ਸੰਗਤ ਗੁਰੂ ਜੀ ਵਾਸਤੇ ਅਤਿ ਪਵਿਤ੍ਰ ਸ੍ਵਾਦੀਕ ਮੇਵੇ ਲਿਆਈ। ਕੱਟੂਸ਼ਾਹ ਨੇ ਚੱਖਣ ਨੂੰ ਮੰਗੇ। ਓਨ੍ਹਾਂ ਆਖਿਆ, "ਗੁਰੂ ਜੀ ਨੂੰ ਭੋਗ ਲਵਾਏ ਬਿਨਾਂ ਨਹੀਂ ਦੇ ਸਕਦੇ। ਜਾਂ ਗੁਰੂ ਜੀ ਪਾਸ ਗਏ ਤਾਂ ਸਾਰੀਆਂ ਚੀਜ਼ਾਂ ਵਿੱਚ ਬਦਬੋ ਹੋ ਗਈ। ਸਭ ਅਚਰਜ ਰਹਿ ਗਏ। ਗੁਰੂ ਜੀ ਨੇ ਮੁੜ ਚੀਜ਼ਾਂ ਕੱਟੂਸ਼ਾਹ ਪਾਸ ਭੇਜੀਆਂ। ਉਨਾਂ ਚੱਖ ਲਈਆਂ ਤਾਂ ਤੇ ਫੇਰ ਸੁਗੰਧਤ ਪਵਿਤ੍ਰ ਹੋ ਗਈਆਂ ਤੇ ਗੁਰੂ ਜੀ ਨੇ ਸਿੱਖਾਂ ਸਮੇਤ ਖ਼ੁਸ਼ੀ ਨਾਲ ਛਕ ਕਰ ਬਚਨ ਕੀਤਾ, "ਜੋ ਵਸਤੂ ਗੁਰੂ ਕੇ ਸਿੱਖ ਦੇ ਮੂੰਹ ਪੈਂਦੀ ਹੈ, ਸੋ ਗੁਰੂ ਨੂੰ ਪਹੁੰਚਦੀ ਹੈ। ਜੇ ਸਿੱਖ ਨੂੰ ਨਾ ਦੇਵੇ ਤਾਂ ਉਸ ਵਿੱਚ ਵਿਘਨ ਪੈ ਜਾਂਦਾ ਹੈ ਅਤੇ ਗੁਰੂ ਜੀ ਨੂੰ ਮਨਜ਼ੂਰ ਨਹੀਂ ਹੁੰਦੀ।"

ਸਿੱਧ ਪੁਰਖ ਦੀ ਜਗ੍ਹਾ ਪਰ ਜਾ ਉੱਤਰੇ। ਏਸ ਨੇ ਬਹੁਤ ਸੇਵਾ ਕੀਤੀ ਤੇ ਖ਼ੁਸ਼ੀ ਮਨਾਈ। ਏਥੋਂ ਚੱਲ ਕੇ ਸ੍ਰੀਨਗਰ ਕਸ਼ਮੀਰ ਦੇ ਕਾਠੀ ਦਰਵਾਜ਼ੇ {ਮਾਤਾ ਭਾਗਭਰੀ} ਮਾਈ ਭਾਗਭਰੀ ਦੇ ਬੂਹੇ ਅੱਗੇ; ਜਿਸ ਦੇ ਪ੍ਰੇਮ ਵਸ ਓਥੇ ਗਏ ਸੇ, ਜਾ ਖੜੋਤੇ। ਭਾਗਭਰੀ ਦੇ ਪੁੱਤ੍ਰ ਸੇਵਾ ਦਾਸ ਨੇ ਘੋੜੇ ਦੇ ਸੁੰਮ ਦੀ ਆਵਾਜ਼ ਸੁਣ ਕੇ ਬੂਹਾ ਖੋਲ੍ਹ ਦਿੱਤਾ ਤਾਂ ਗੁਰੂ ਜੀ ਦੇ ਦਰਸ਼ਨ ਪਾ ਕੇ ਚਰਨਾਂ ਪਰ ਡਿੱਗ ਪਿਆ। ਅੰਦਰ ਲਿਜਾ ਕੇ ਪਲੰਘ ਤੇ ਬਿਠਾਯਾ। ਮਾਈ ਭਾਗਭਰੀ; ਜੋ ਓਸ ਦੇਸ ਵਿੱਚ ਮੀਰਾਂਬਾਈ, ਕਰਮਾਬਾਈ, ਵਾਂਙ ਮੰਨੀ ਹੋਈ ਗੁਰੂ ਜੀ ਦੀ ਭਗਤਣ, ਸੌ ਬਰਸ ਤੋਂ ਵਧੀਕ ਉਮਰ ਦੀ ਸੀ; ਓਹ ਗੁਰੂ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੋਈ ਤੇ ਓਹਨਾਂ ਨੇ ਅਨੇਕ ਪ੍ਰਕਾਰ ਦੇ ਬਸਤ੍ਰ ਮੇਵੇ ਭੇਟ ਕੀਤੇ। ਭਾਗਭਰੀ ਨੇ ਸਭ ਨੂੰ ਸੁਣਾ ਕੇ ਕਿਹਾ ਕਿ ਏਹ ਅੰਤਰਜਾਮੀ ਸੱਚੇ ਸਤਗੁਰੂ ਸਿੱਖਾਂ ਦੀ ਕਲਜਾਨ ਕਰਨ ਤੇ ਮੇਰੇ ਹੱਥਾਂ ਦੇ ਕੱਤੇ ਹੋਏ ਬਸਤ੍ਰ ਪਹਿਰ ਕੇ ਮੇਰੀ ਪ੍ਰਤੱਗਜਾ ਪੂਰਨ ਕਰਨ ਲਈ ਸੈਂਕੜੇ ਕੋਹ ਪਹਾੜਾਂ ਦਾ ਰਸਤਾ ਚੀਰ ਕੇ ਆਏ ਹਨ। ਏਹ ਕਹਿ ਕੇ ਰੇਜੇ ਦੀ ਪੁਸ਼ਾਕ ਬਨਾਈ ਹੋਈ ਗੁਰੂ ਜੀ ਨੂੰ ਪਹਿਨਾਈ ਤੇ ਹੋਰ ਅਨੇਕ ਪ੍ਰਕਾਰ ਦੀ ਸੇਵਾ ਕਰ ਕੇ ਗੁਰੂ ਜੀ ਦੇ ਰੂਬਰੂ ਸਰਪ ਕੁੰਜ ਵਾਂਙ ਆਪਣੀ ਦੇਹ ਤਿਆਗ ਦਿੱਤੀ। ਗੁਰੂ ਜੀ ਨੇ ਓਸ ਦੇ ਪੁੱਤ੍ਰ ਸੇਵਾਦਾਸ ਨੂੰ ਦਸਤਾਰ ਬੰਧਾਈ। ਓਥੇ ਹੁਣ ਗੁਰਦੁਆਰਾ ਹੈ ਜਿਸ ਦੀ ਮੁਰੰਮਤ ਵਾਸਤੇ ਸੰਮਤ ੧੯੪੭ ਬਿਕ੍ਰਮੀ ਨੂੰ ਕਸ਼ਮੀਰੀ ਸਿੱਖਾਂ ਨੇ ਚੰਦਾ ਕੀਤਾ ਸੀ। ਏਥੇ ਥਾਂ ਬਹੁਤ ਦਿਨ ਠਹਿਰ ਕੇ ਗੁਰੂ ਜੀ ਨੇ ਅਨੇਕ ਪਤਿਤਾਂ ਨੂੰ ਜੋ ਮੁਸਲਮਾਨੀ ਰਾਜ ਦੇ ਪ੍ਰਭਾਵ ਕਰ ਕੇ ਬਦੋ ਬਦੀ ਮੁਸਲਮਾਨ ਕੀਤੇ ਗਏ ਸੇ ਮੁੜ ਸ਼ੁਧ ਕਰ ਕੇ ਅਭੇਦ ਵਰਤਾਯਾ।

ਜਹਾਂਗੀਰ ਬਾਦਸ਼ਾਹ ਤਾਂ ਏਥੋਂ ਕਾਬਲ ਵੱਲ ਦੌਰਾ ਕਰਨ ਚਲਾ ਗਿਆ ਤੇ ਗੁਰੂ ਜੀ ਪੰਜਾਬ ਨੂੰ ਮੁੜ ਪਏ। ਬਾਰਾਂ ਮੂਲੇ; ਜਿੱਥੇ ਕੱਸਪ ਤੇ ਅਦਿਤੀ ਦੇ ਘਰ ਬਾਵਨ ਅਵਤਾਰ ਹੋਯਾ ਹੈ, ਆ ਉੱਤਰੇ। ਤੇ ਓਥੋਂ ਦੇ ਸਿੱਖਾਂ ਨੂੰ ਕ੍ਰਿਤਾਰਥ ਕਰ ਕੇ ਮੁਜੱਫਰਾਬਾਦ, ਐਬਟਾਬਾਦ ਹੁੰਦੇ ਹੋਏ, ਹਸਨਅਬਦਾਲ (ਪੰਜੇ ਸਾਹਿਬ) ਦਾ ਦਰਸ਼ਨ ਕਰ, ਰਾਵਲਪਿੰਡੀ ਆਦਿਕ ਅਨੇਕ ਨਗਰਾਂ ਵਿੱਚ ਉੱਤਰ ਕੇ, ਸਿੱਖਾਂ ਦਾ ਵਿਵਹਾਰ ਪ੍ਰਮਾਰਥ ਸੁਧਾਰਦੇ ਹੋਏ ਜਦ ਗੁਜਰਾਤ ਵਿੱਚ ਪਹੁੰਚੇ, ਤਾਂ ਗੁਰੂ ਜੀ ਦੀ ਅਸਵਾਰੀ ਨੂੰ ਵੇਖ ਕੇ ਲੋਕਾਂ ਨੇ 'ਵਾਹ ਘੋੜਾ! ਵਾਹ ਕਲਗੀ! ਵਾਹ ਬਾਂਕੇ ਜੁਆਨ!' ਸਿਵਾਇ ਏਸ ਮਖੌਲ ਦੀ ਗੱਲ ਦੇ, ਹੋਰ ਕੋਈ ਅਦਬ ਦੀ ਗੱਲ ਨਾ ਕੀਤੀ ਤਾਂ ਗੁਰੂ ਜੀ ਬੋਲੇ,

'ਗੁਜਰਾਤ ਮਸਖਰੀ। ਪੜ੍ਹ ਕੇ ਖਲ।
ਮਾਤ ਪਿਤਾ ਦੀ ਕਰੈਂ ਨਕਲ।
ਕਦੇ ਬੂਡ ਹੈਂ ਹੜ ਕੇ ਜਲ।'

ਏਹ ਸੁਣ ਕੇ {ਸ਼ਾਹ ਦੌਲਾ} ਸ਼ਾਹ ਦੌਲੇ ਸੰਤ ਨੇ ਜੋ ਓਥੇ ਰਿਹਾ ਕਰਦਾ ਸੀ, ਗੁਰੂ ਜੀ ਅੱਗੇ ਚੌਖਟਾ ਰੁਪਜਾ ਰੱਖ ਕੇ ਚਰਨ ਪਕੜ ਲਏ ਤਾਂ ਗੁਰੂ ਜੀ ਨੇ ਓਸ ਦਾ ਮਤਲਬ ਸਮਝ ਕੇ ਬਚਨ ਕੀਤਾ,

'ਸ਼ਾਹ ਦੌਲਾ ਮੌਲਾ ਦਾ ਫ਼ਕੀਰ।
ਗੁਜਰਾਤ ਬਸੇ ਬੇਪੀਰ।'

ਸੋ ਹੁਣ ਭੀ ਓਥੋਂ ਦੇ ਲੋਗ ਪਿਉ ਪੁੱਤ੍ਰ ਆਪਸ ਵਿੱਚ ਠੱਠਾ ਮਸਖਰੀ ਕਰਦੇ ਹਨ। ਗੁਰੂ ਜੀ ਏਥੇ ਰਾਜ ਚੰਦ੍ਰ ਛਿਬਰ ਗੋਤੀ ਬ੍ਰਹਮਣ ਦੇ ਘਰ ਉੱਤਰੇ। ਫੇਰ ਤਾਂ ਬਹੁਤ ਲੋਗ ਸੰਗਤੀ ਬਣ ਗਏ ਤੇ ਸ਼ਹਿਰ ਦੇ ਚੌਧਰੀ ਭੀ ਸੇਵਾ ਵਿੱਚ ਹਾਜ਼ਰ ਹੋਏ। ਏਥੋਂ ਦੇ ਹੀ ਇੱਕ {ਜਹਾਂਗੀਰ ਸ਼ਾਹ ਫ਼ਕੀਰ ਦੇ ਸੁਆਲ} ਜਹਾਂਗੀਰ ਸ਼ਾਹ* ਫ਼ਕੀਰ ਨੇ ਜੋ ਕਰਾਮਾਤੀ ਮੰਨਿਆ ਹੋਯਾ ਸੀ ਗੁਰੂ ਜੀ ਦੇ ਪਾਸ ਆ ਕੇ ਇਹ ਤਰਕ ਕੀਤੀ:

ਹਿੰਦੂ ਕਜਾ ਤੇ ਪੀਰ ਕਜਾ ੧?

---

*ਜਹਾਂਗੀਰ ਸ਼ਾਹ ਦਾ ਮੇਲਾ ਗੁਜਰਾਤ ਲੱਗਦਾ ਹੈ, ਕਹਿੰਦੇ ਹਨ ਏਸ ਨੇ ਬਹੁਤ ਚਲੀਹੇ ਕੱਟੇ ਹਨ, ਸ਼ੇਰ ਦੀ ਅਸਵਾਰੀ ਤੇ ਸੱਪ ਦਾ ਚਾਬਕ ਰੱਖਦਾ ਹੁੰਦਾ ਸੀ, ਇੱਕ ਵਾਰੀ ਏਸ ਨੇ ਗਊ ਨੂੰ ਹੁਕਮ ਦੇ ਕੇ ਸ਼ੇਰ ਨੂੰ ਮਰਵਾ ਦਿੱਤਾ ਸੀ, ਪਰ ਜਦ ਗੁਰੂ ਜੀ ਪਾਸ ਆਯਾ ਤਾਂ ਸ਼ੇਰ ਏਸ ਨੂੰ ਸਿੱਟ ਕੇ ਨੱਸ ਗਿਆ ਸੀ।

ਔਰਤ ਕਜਾ ਤੇ ਫ਼ਕੀਰ ਕਜਾ ੨?
ਦੌਲਤ ਕਜਾ ਤੇ ਤਜਾਗ ਕਜਾ ੩?
ਲੜਕੇ ਕਜਾ ਤੇ ਬੈਰਾਗ ਕਜਾ ੪?
ਆਰਫ ਕਜਾ ਤੇ ਦੁਨੀਆਦਾਰੀ ਕਜਾ ੫?
ਮਜ਼੍ਹਬ ਕਜਾ ਤੇ ਸਚਜਾਰ ਕਜਾ ੬?
ਪੁਜਾਰੀ ਕਜਾ ਤੇ ਸਵਾਬ ਕਜਾ ੭?
ਮਾਰੂਥਲ ਕਜਾ ਤੇ ਆਬ ਕਜਾ ੮?

ਇਸਦੇ ਉੱਤ੍ਰ ਵਿੱਚ ਗੁਰੂ ਜੀ ਬਚਨ ਕੀਤਾ:

ਪੀਰੀ ਰੱਬ ਦਾ ਦਾਨ ਹੈ ੧.
ਔਰਤ ਇਮਾਨ ਹੈ ੨.
ਦੌਲਤ ਗੁਜਰਾਨ ਹੈ ੩.
ਪੁਤ੍ਰ ਨਿਸ਼ਾਨ ਹੈ ੪.
ਆਰਫ ਬੀਚਾਰ ਹੈ ੫.
ਮਜ਼੍ਹਬ ਸੁਧਾਰ ਹੈ ੬.
ਪੁਜਾਰੀ ਆਚਾਰ ਹੈ ੭.
ਮਾਰੂਥਲ ਮੇਂ ਜਲ ਕੁਦਰਤ ਕਰਤਾਰ ਹੈ ੮.

ਏਹ ਉੱਤ੍ਰ ਸੁਣ ਕੇ

"ਨਾਨਕ ਫ਼ਕੀਰ। ਦੀਨ ਦੁਨੀ ਦੇ ਪੀਰ।"

ਕਹਿ ਕੇ ਪੀਰ ਨੇ ਗੁਰੂ ਜੀ ਦੇ ਚਰਨ ਫੜ ਲਏ ਤੇ ਬਹੁਤ ਦੇਰ ਤੱਕ ਗਿਆਨ ਚਰਚਾ ਕਰਦਾ ਰਿਹਾ।

## ਨਾਨਕਜਾਣੇ ਜਾਣਾ, ਸਿੱਖਾਂ ਦੀ ਕਥਾ, ਜਹਾਂਗੀਰ ਦਾ ਮਰਨਾ

ਗੁਜਰਾਤ ਤੋਂ ਚੱਲ ਕੇ ਪ੍ਰੇਮੀ ਸਿੱਖਾਂ ਦੇ ਪ੍ਰੇਰੇ ਹੋਏ ਹਾਫਜ਼ਾਬਾਦ ਜਾ ਉੱਤਰੇ। ਭਾਈ ਕਰਮ ਚੰਦ ਆਦਿਕ ਪਰੇਮੀ ਸਿੱਖਾਂ ਨੇ ਬਹੁਤ ਸੇਵਾ ਕੀਤੀ। ਫੇਰ ਅੱਗੇ ਬਾਰ ਦੇਸ ਦੇ ਲੋਗਾਂ ਦਾ ਉਧਾਰ ਕਰਦੇ ਹੋਏ ਤਲਵੰਡੀ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਸਥਾਨ ਦੇ ਦਰਸ਼ਨ ਕੀਤੇ। ਏਥੇ ਹੀ ਲਾਲੂ ਬੇਦੀ ਤੇ ਰਾਇਬੁਲਾਰ ਦੀ ਸੰਤਾਨ ਦੇ ਆਦਮੀ ਮਿਲੇ। ਓਨ੍ਹਾਂ ਨੇ ਗੁਰੂ ਜੀ ਨੂੰ ਸਭਨਾਂ ਅਸਥਾਨਾਂ ਦੇ ਦਰਸ਼ਨ ਕਰਾਏ।

ਗੁਰੂ ਸਾਹਿਬ ਨੇ ਸਭ ਜਗ੍ਹਾ ਪ੍ਰਸ਼ਾਦ ਕਰਾਏ ਤਲਵੰਡੀ ਤੋਂ ਚੱਲ ਕੇ ਮੰਧਰ ਪਿੰਡ ਜਾ ਉੱਤਰੇ। ਸੰਗਤ ਨੇ ਬਹੁਤ ਸੇਵਾ ਕੀਤੀ ਅਤੇ ਭਾਈ ਮਾਣਕ ਨੇ ਗੁਰੂ ਅਰਜਨ ਸਾਹਿਬ ਜੀ ਦੇ ਆਸੇ ਤੇ ਜੋੜੇ ਦਾ ਦਰਸ਼ਨ ਕਰਾਯਾ।

ਮੰਦਰਾਂ ਤੋਂ ਚੱਲ ਕੇ ਮਟਵੀਂ ਆ ਉੱਤਰੇ। ਏਥੇ ਹੀ ਇੱਕ ਪੰਡਿਤ ਦੀ ਪ੍ਰੇਰਨਾ ਨਾਲ ਮੰਡਜਾਲੀ ਵਾਲੇ ਦਯਾਰਾਮ ਮਰਵਾਹੇ ਖਤ੍ਰੀ ਦੀ ਬੇਟੀ {ਮਾਤਾ ਮਹਾਂਦੇਈ/ਮਰਵਾਹੀ ਜੀ ਨਾਲ ਸ਼ਾਦੀ} ਮਹਾਂਦੇਈ ਨਾਲ ਗੁਰੂ ਜੀ ਨਾਲ ਤੀਜੀ ਸ਼ਾਦੀ ਹੋਈ। ਏਥੇ ਹੀ ਭਾਈ ਲੰਗਾਹੇ ਨੇ ਲਾਹੌਰੋਂ ਜਾ ਕੇ ਅਰਜ਼ ਕੀਤੀ, "ਮਹਾਰਾਜ ਕੌਲਾਂ ਦੇ ਬਖੇੜੇ ਕਰ ਕੇ ਕੁੱਤਾ ਕਾਜ਼ੀ ਮੁਜੰਗਾਂ ਦੀ ਧਰਮਸਾਲਾ ਢਹਾਉਣੀ ਚਾਹੁੰਦਾ ਹੈ ਕੀ ਹੁਕਮ ਹੈ?" ਗੁਰੂ ਜੀ ਨੇ ਕਿਹਾ, "ਧਰਮਸਾਲਾ ਪਰਮੇਸ਼੍ਵਰ ਦਾ ਘਰ ਹੈ, ਉਹ ਸਦਾ ਰਹੇਗੀ, ਢਹਾਉਣ ਵਾਲਾ ਢਹਿ ਜਾਏਗਾ।"

ਜਦ ਗੁਰੂ ਜੀ ਮੰਡਾਲੀ ਤੋਂ ਡੋਲਾ ਲੈ ਕੇ ਚੱਲੇ ਤਾਂ ਗੁਰੂ ਜੀ ਦੀ ਸੱਸ ਭਾਗਣ ਤੇ ਸੌਹਰਾ ਦਯਾ ਰਾਮ ਨੇ ਅਰਜ਼ ਕੀਤੀ ਕਿ ਫੇਰ ਕਦ ਦਰਸ਼ਨ ਹੋਣਗੇ? ਤਾਂ ਗੁਰੂ ਜੀ ਨੇ ਕਿਹਾ, "ਏਹ ਟਾਹਲੀ ਦਾ ਦਰਖਤ ਹੈ, ਜਿਸ ਉੱਤੇ ਤੁਹਾਡੀ ਧੀ ਪੀਂਘ ਝੂਟਿਆ ਕਰਦੀ ਸੀ। ਏਸ ਦਾ ਦਰਸ਼ਨ ਕਰਿਆ ਕਰੋ ਤੇ ਇਸ ਚੁਟਾਲੇ ਤੋਂ ਮੇਰੇ ਹੀ ਦਰਸ਼ਨ ਦਾ ਫ਼ਲ ਤੁਹਾਨੂੰ ਮਿਲੇਗਾ।" ਬਚਨ ਮੰਨ ਕੇ ਉਹ ਦਰਸ਼ਨ ਕਰ ਕੇ ਪੂਰੇ ਪੂਰੇ ਭਗਤ ਮਸ਼ਹੂਰ ਹੋਏ। ਓਸੇ ਦਿਨ ਤੋਂ ਓਸ ਦਾ ਨਾਮ ਚੁਟਾਲਾ ਪੈ ਗਿਆ। ਹੁਣ ਅਨੇਕ ਸਿੱਖ ਓਥੇ ਚੁਟਾਲੇ ਸਾਹਿਬ ਨਾਮ ਟਾਹਲੀ ਦਾ ਦਰਸ਼ਨ ਕਰਦੇ ਹਨ।

ਏਥੋਂ ਅੱਗੇ ਰਾਵੀ ਨਦੀ ਲੰਘ ਕੇ ਬਾਬੇ ਦੀ ਬੇਰੀ ਦਾ ਦਰਸ਼ਨ ਕਰਦੇ ਹੋਏ ਕੱਤਕ ਸੰਮਤ ੧੬੮੩ ਬਿਕ੍ਰਮੀ ਨੂੰ ਡੋਲਾ ਲੈ ਕੇ ਅੰਮ੍ਰਿਤਸਰ ਆਏ ਤਾਂ ਮਾਤਾ ਗੰਗਾ ਜੀ ਨੇ ਬਹੁਤ ਖ਼ੁਸ਼ੀ ਮਨਾਈ ਅਤੇ ਦੀਪਮਾਲਾ ਦੇ ਮੇਲੇ ਪਰ ਸਭ ਸੰਗਤਾਂ ਸਮੇਤ ਮਸੰਦ ਕਾਰ ਭੇਟਾ ਲੈ ਕੇ ਆਏ। ਸਿੱਖਾਂ ਨੇ ਚੰਗੇ ਚੰਗੇ ਘੋੜੇ ਤੇ ਸ਼ਸਤਰ ਭੇਟਾ ਕੀਤੇ। ਮੇਲੇ ਪਰ ਬਹੁਤ ਪਦਾਰਥ ਆਏ। ਅੰਬਾਰ ਲੱਗ ਗਏ।

ਏਸੇ ਸਮੇਂ ਭਾਈ ਤਿਲੋਕਾ ਤੇ ਕਟਾਰੂ ਕੰਧਾਰ ਦੀ ਸੰਗਤ ਸਮੇਤ ਕਈ ਵਰ੍ਹੇ ਪਿੱਛੋਂ ਆਏ ਤੇ ਕਈ ਸਾਲ ਦੀ ਦਸਵੰਧ ਦੀ ਕਾਰ ਭੇਟ ਵਿੱਚ ਕੀਮਤੀ ਘੋੜੇ ਤੇ ਸ਼ਸਤ੍ਰ ਭੇਟਾ ਕੀਤੇ ਅਤੇ ਬੇਨਤੀ ਕੀਤੀ, "ਮਹਾਰਾਜ! ਸਾਡੀ ਲੱਜਾ ਤਾਂ ਆਪ ਨੇ ਪ੍ਰਹਿਲਾਦ ਤੇ ਦ੍ਰੋਪਦੀ ਵਾਂਙ ਰੱਖੀ ਹੈ।" ਗੁਰੂ ਜੀ ਨੇ ਕਿਹਾ, "ਉਹ ਕਿਸ ਤਰਾਂ?" ਤਾਂ ਭਾਈ {ਭਾਈ ਤਿਲੋਕਾ} ਤਿਲੋਕੇ ਨੇ ਜੋ ਖ਼ਾਸ ਕੰਧਾਰ ਦੇ ਬਾਦਸ਼ਾਹ ਦਾ ਮੁਸਾਹਬ ਸੀ, ਆਖਿਆ ਕਿ ਮਹਾਰਾਜ ਇੱਕ ਦਿਨ ਆਮ ਕਤਲ ਵਿੱਚ ਇੱਕ ਇਸਤ੍ਰੀ ਮੇਰੇ ਹੱਥੋਂ ਕਤਲ ਹੋਈ ਤਾਂ ਓਸ ਦਾ ਬੱਚਾ ਜੋ ਜੰਮਣ ਵਾਲਾ ਸੀ, ਤੜਫ ਤੜਫ ਕੇ ਮਰ ਗਿਆ। ਮੈਨੂੰ ਉਥੋਂ ਭਾਰੀ ਦਯਾ ਆਈ। ਓਸ ਦਿਨ ਤੋਂ ਮੈਂ ਆਪਣੀ ਲੋਹੇ ਦੀ ਤਲਵਾਰ ਕੱਢ ਕੇ ਕਾਠ ਦੀ ਤਲਵਾਰ ਰੱਖ ਲਈ ਤੇ ਸੁਨੈਹਰੀ ਕਬਜ਼ੇ ਵਿੱਚ ਮੁੱਠ ਜੜਾਊ ਕਰ ਲਈ। ਇੱਕ ਦਿਨ ਮੇਰੇ ਸ਼ਰੀਕ ਭਾਈ ਨੇ ਬਾਦਸ਼ਾਹ ਪਾਸ ਚੁਗਲੀ ਖਾਧੀ ਤਾਂ ਬਾਦਸ਼ਾਹ ਭਰੀ ਸਭਾ ਵਿੱਚ ਸਭਨਾਂ ਦੀਆਂ ਤਲਵਾਰਾਂ ਦੇਖਣ ਲੱਗਾ ਤਦ ਮੇਰਾ ਮਨ ਕੰਬ ਗਿਆ। ਓਸ ਵੇਲੇ ਬਿਨਾਂ ਤੁਹਾਡੇ ਹੋਰ ਕੋਈ ਰੱਖਕ ਨਜ਼ਰ ਨਾ ਆਯਾ। ਤੁਹਾਡਾ ਹੀ ਧਯਾਨ ਕੀਤਾ ਤੇ ਪੰਜ ਸੌ ਰੁਪਯਾ ਲੰਗਰ ਵਾਸਤੇ ਮੰਨਤ ਕੀਤੀ। ਸੋ ਜਦ ਮੇਰੀ ਤਲਵਾਰ ਬਾਦਸ਼ਾਹ ਖਿੱਚੀ ਤਾਂ ਬਿਜਲੀ ਵਰਗੀ ਚਮਕੀਲੀ ਲੋਹੇ ਦੀ ਦੇਖ ਕੇ ਸਭ ਹੈਰਾਨ ਹੋ ਗਏ। ਤੇ ਮੇਰਾ ਰੋਜ਼ੀਨਾ ਭੀ ਦੂਣਾ ਹੋ ਗਿਆ ਤੇ ਮੈਂ ਭੀ ਬਚ ਰਿਹਾ। ਓਸੇ ਦਿਨ ਤੋਂ ਮੈਂ ਤਲਵਾਰ ਸਮੇਤ ਆਪ ਦਾ ਜੱਸ ਕਰਦਾ ਹਾਂ ਤੇ ਆਖਦਾ ਰਹਿੰਦਾ ਹਾਂ,

ਜੈਸੀ ਮੇਰੀ ਲਾਜ ਰੱਖੀ ਹੈ ਓਸੇ ਤਰ੍ਹਾਂ ਸਭਨਾਂ ਸੇਵਕਾਂ ਦੀ ਰੱਖੋ। ਏਹ ਕਥਾ ਸੁਣ ਕੇ ਤੇ ਓਹ ਵਕਤ ਮਹੀਨਾਂ ਪੁੱਛ ਕੇ ਸਿੱਖਾਂ ਨੂੰ ਓਹੋ ਦਿਨ ਯਾਦ ਆ ਗਿਆ, ਜਦ ਗੁਰੂ ਜੀ ਨੇ ਦੀਵਾਨ ਵਿੱਚ ਬੈਠਿਆਂ ਖੰਡਾ ਕੱਢ ਕੇ ਚਮਕਾਇਆ ਸੀ ਤੇ ਬਚਨ ਕੀਤਾ ਸੀ ਕਿ ਸਿੱਖ ਦੀ ਲਾਜ ਰੱਖਦੇ ਹਾਂ।

ਏਸੇ ਵੇਲੇ {ਭਾਈ ਕਟਾਰੂ} ਕਟਾਰੂ ਬੋਲਿਆ ਕਿ ਸਾਡੇ ਬਾਦਸਾਹ ਦਾ ਹੁਕਮ ਸੀ ਕਿ ਜੋ ਕੋਈ ਘੱਟ ਤੋਲੇਗਾ ਓਸ ਦਾ ਓਤਨਾ ਮਾਸ ਕੱਟ ਲਿਆ ਜਾਵੇਗਾ। ਮੇਰੇ ਪਾਸ ਇੱਕ ਵੱਟਾ ਪੰਜ ਪੈਸੇ ਭਰ ਘੱਟ ਵਾਲਾ ਸੀ ਮੈਂ ਓਸ ਨਾਲ ਬੂਰਾ ਤੋਲ ਦਿੱਤਾ। ਮੈਨੂੰ ਫੜ ਕੇ ਕੁਤਵਾਲੀ ਲੈ ਗਏ। ਓਸ ਵੇਲੇ ਬਿਨਾਂ ਤੁਹਾਡੇ ਮੇਰਾ ਹੋਰ ਕੋਈ ਸਹਾਇਕ ਨਹੀਂ ਹੋਯਾ। ਮੈਂ ਤੁਹਾਡੀ ਹੀ ਅਰਾਧਨਾ ਤੇ ਮੰਨਤ ਕੀਤੀ। ਜਦ ਵੱਟਾ ਤੋਲਿਆ ਤਾਂ ਪੂਰਾ ਉੱਤਰਿਆ। ਭਾਵੇਂ ਪਾਸਾ ਬਦਲਿਆ ਪਰ ਸਭਨਾਂ ਪਾਸੀਂ ਪੂਰਾ ਹੀ ਰਿਹਾ। ਇਹ ਦਿਨ ਤੇ ਮਹੀਨਾ ਸੁਣ ਕੇ ਹਜ਼ੂਰੀ ਸਿੱਖਾਂ ਨੂੰ ਓਹ ਗੱਲ ਯਾਦ ਆ ਗਈ, ਜਦ ਗੁਰੂ ਜੀ ਪੰਜ ਪੈਸੇ ਆਪਣੇ ਹੱਥ ਵਿੱਚ ਲੈ ਕੇ ਕਦੇ ਖੱਬੇ ਤੇ ਕਦੇ ਸੱਜੇ ਹੱਥ ਪਰ ਰੱਖਦੇ ਸੇ ਤੇ ਬਚਨ ਕੀਤਾ ਸੀ ਕਿ ਸਿੱਖ ਦੀ ਲਾਜ ਰੱਖੀ ਹੈ।

ਓਧਰ ਜਹਾਂਗੀਰ ਬਾਦਸ਼ਾਹ ਨੇ ਕਾਬਲ ਦੀ ਸੈਰ ਕਰ ਕੇ ਰੁਹਤਾਸ ਪਹੁੰਚ ਕੇ ਗੁਰੂ ਜੀ ਨੂੰ ਮੁਰਾਸਲਾ ਲਿਖਿਆ ਕਿ ਬੰਗਾਲੇ ਦਾ ਸੈਲ ਕਰਨ ਲਈ ਆਪ ਤਿਆਰ ਰਹੋ। ਪਰ 'ਆਸਾਂ ਪਰਬਤ ਜੇਡੀਆਂ ਮੌਤ ਤਣਾਵਾਂ ਹੇਠ।' ਜੇਹਲਮ ਟੱਪ ਕੇ ਦਮੇਂ ਦੀ ਬੀਮਾਰੀ ਨਾਲ ਸ਼ਾਹ ਦਾ ਅਜੇਹਾ ਦਮ ਉਖੜਿਆ ਕਿ ਪ੍ਰਾਣ ਨਾਲ ਲੈ ਗਿਆ। ਏਸ ਦਾ ਮਕਬਰਾ ਲਾਹੌਰ ਦੇ ਪਾਸ ਸ਼ਾਹਦਰੇ ਬਣਿਆ, ਜੋ ਹੁਣ ਤੱਕ ਹੈ। ਸੰਮਤ ੧੬੮੩ ਬਿਕ੍ਰਮੀ ਨੂੰ ਜਹਾਂਗੀਰ ਦੇ ਮਰੇ ਪਿੱਛੋਂ ਓਸ ਦੇ ਵੱਡੇ ਪੁੱਤ੍ਰ ਸ਼ਹਾਬੁਦੀਨ ਨੇ ਤਖ਼ਤ ਪਰ ਬੈਠ ਕੇ ਆਪਣਾ ਖ਼ਿਤਾਬ ਸ਼ਾਹਜਹਾਂ ਰੱਖਿਆ।

## ਕੀਰਤ ਪੁਰ ਵੱਸਣਾ ਤੇ ਨਾਨਕ ਮਤੇ ਡਰੌਲੀ ਜਾਣਾ

ਸੰ: ੧੬੮੪ ਬਿਕ੍ਰਮੀ ਨੂੰ ਜਦ ਸ਼ਾਹਜਹਾਂ ਲਾਹੌਰ ਆਯਾ ਤਾਂ ਪਹਾੜੀ ਰਾਜੇ ਮੰਡੀ, ਸੁਕੇਤ, ਕੁਲੂ, ਬਿਲਾਸਪੁਰ, ਨਾਲਾਗੜ੍ਹੀਏ ਆਦਿਕ ਨਜ਼ਰਾਂ ਦੇਣ ਆਏ ਹੋਏ ਅੰਮ੍ਰਿਤਸਰ ਤੀਰਥ ਸ੍ਰੀ ਹਰਿ ਮੰਦਰ ਤੇ ਗੁਰੂ ਜੀ ਦੀ ਸੋਭਾ ਸੁਣ ਕੇ ਦਰਸ਼ਨ ਕਰਨ ਆਏ। ਜਥਾ ਯੋਗ ਪੂਜਾ ਚੜ੍ਹਾ ਕੇ ਦਰਸ਼ਨ ਪਾਏ ਤੇ ਬਹੁਤ ਖ਼ੁਸ਼ੀ ਹੋਏ। ਦੋ ਦਿਨ ਗੁਰੂ ਜੀ ਨਾਲ ਮਿਲ ਕੇ ਸੈਲ ਸ਼ਿਕਾਰ ਕਰਦੇ ਰਹੇ। ਜੋ ੫੨ ਰਾਜੇ ਗੁਵਾਲੀਏਰ ਦੇ ਕਿਲ੍ਹੇ ਵਿੱਚੋਂ ਗੁਰੂ ਜੀ ਨੇ ਛੁਡਾਏ ਸੇ ਓਹਨਾਂ ਵਿੱਚੋਂ ਕਈ ਏਨ੍ਹਾਂ ਰਾਜਿਆਂ ਵਿੱਚ ਭੀ ਸੇ। ਏਸੇ ਕਰ ਕੇ ਏਨ੍ਹਾਂ ਨੇ ਗੁਰੂ ਜੀ ਦਾ ਮਨ ਲਾ ਕੇ ਪੂਜਨ ਕੀਤਾ। ਏਨ੍ਹਾਂ ਵਿੱਚ ਤਾਰਾ ਚੰਦ ਹੰਡੂਰੀਆ ਭੀ ਸੀ, ਜਿਸ ਦੀ ਬਾਂਹ ਸ਼ਾਹਜਹਾਂ ਨੂੰ ਗੁਰੂ ਜੀ ਨੇ ਫੜਾਈ ਸੀ। ਓਸ ਨੇ ਗੁਰੂ ਜੀ ਨੂੰ ਦੂਣ ਹੰਡੂਰ ਦਾ ਸੈਲ ਕਰਨ ਲਈ ਨਾਲ ਲਿਜਾਣ ਵਾਸਤੇ ਬਹੁਤ ਹਠ ਕੀਤਾ ਤਾਂ ਗੁਰੂ ਜੀ ਨੇ ਓਸ ਨਾਲ ਟਿੱਕੇ ਗੁਰਦਿੱਤੇ ਜੀ ਨੂੰ ਭੇਜ ਕੇ ਬਚਨ ਕੀਤਾ, "ਅਸੀਂ ਭੀ ਆਵਾਂਗੇ।" ਜਦ ਗੁਰਦਿੱਤਾ ਜੀ ਨਾਲਾਗੜ੍ਹ ਰਹਿਣ ਲੱਗੇ ਤਾਂ ਗੁਰੂ ਜੀ ਭੀ ਪਹੁੰਚ ਗਏ ਤੇ ਦੂਣ ਹੰਡੂਰ ਦਾ ਸੈਲ ਸ਼ਿਕਾਰ ਕਰ ਕੇ ਆਨੰਦ ਲਿਆ। ਇੱਕ ਮਹੀਨੇ ਪਿੱਛੋਂ ਰਾਜੇ ਨੇ ਗੁਰੂ ਜੀ ਦੇ ਹਮੇਸ਼ਾਂ ਦਰਸ਼ਨ ਕਰਨ ਦੀ ਇਛਜਾ ਥਾਪ ਕੇ ਬਹੁਤ ਸਾਰੀ ਜ਼ਮੀਨ; ਜੋ ਗੁਰੂ ਜੀ ਨੇ ਪਸੰਦ ਕੀਤੀ, ਅਰਪਣ ਕਰ ਕੇ {ਕੀਰਤਪੁਰ ਦੀ ਮੋਹੜੀ} ੧੩ ਹਾੜ ਸੰਮਤ ੧੬੮੪ ਬਿਕ੍ਰਮੀ ਨੂੰ ਟਿੱਕੇ ਗੁਰਦਿੱਤੇ ਜੀ ਦੇ ਹੱਥੋਂ ਕੀਰਤਪੁਰ ਦੀ ਮੋੜ੍ਹੀ ਗਡਵਾਈ ਤੇ ਮਲਕੀਯਤ ਤੇ ਮਾਫ਼ੀ ਦੀ ਸਨਦ ਲਿਖ ਦਿੱਤੀ। ਫਿਰ ਤਾਂ ਗੁਰੂ ਜੀ ਦੀ ਕ੍ਰਿਪਾ ਤੇ ਰਾਜੇ ਦੀ ਸੇਵਾ ਨਾਲ ਬਹੁਤ ਛੇਤੀ ਕੀਰਤਪੁਰ ਵੱਸ ਪਿਆ।

ਗੁਰੂ ਜੀ ਤਾਂ ਦੋ ਮਹੀਨੇ ਓਥੇ ਰਹਿ ਕੇ ਬਾਬੇ ਬੁੱਢੇ ਆਦਿਕ ਸਿੱਖਾਂ ਤੇ ਮਾਤਾ ਗੰਗਾ ਜੀ ਦੇ ਬਾਰੰਬਾਰ ਸਨੇਹੇ ਜਾਣੇ ਕਰ ਅੰਮ੍ਰਿਤਸਰ ਆ ਬਿਰਾਜੇ ਤੇ ਟਿੱਕਾ ਗੁਰਦਿੱਤਾ ਜੀ ਭਾਈ ਕਲਜਾਣੇ, ਤੀਰਥੀਏ, ਤਖ਼ਤੂ, ਬਖਤੇ ਆਦਿਕ ਸਿੱਖਾਂ ਸਮੇਤ ਓਥੇ ਰਹਿ ਕੇ ਪਿੰਡ ਦੇ ਵਸਾਣੇ ਵਿੱਚ ਤਤਪਰ ਰਹੇ। ਏਸੇ ਸਾਲ ਗੁਰੂ ਜੀ ਦੇ ਸਾਂਢੂ ਸਾਈਂਦਾਸ ਤੇ ਸਾਲੀ ਰਾਮੋ ਨੇ; ਜੋ ਗੁਰੂ ਜੀ ਦੇ ਸੱਚੇ ਪ੍ਰੇਮੀ ਸੇ, ਇੱਕ ਮਕਾਨ ਅਪਣੇ ਪਿੰਡ ਡਰੌਲੀ (ਮਾਲਵੇ ਦੇਸ) ਵਿੱਚ ਬਹੁਤ ਚੰਗਾ ਬਣਵਾ ਕੇ ਪ੍ਰਤੱਗਜਾ ਕੀਤੀ ਕਿ ਇਹ ਘਰ ਗੁਰੂ ਜੀ ਦੇ ਲਾਇਕ ਹੈ। ਜਦ ਤੱਕ ਓਹ ਏਥੇ ਨਾ ਵੱਸ ਲੈਣ, ਤਦ ਤੱਕ ਅਸੀਂ ਨਹੀਂ ਵੱਸਨਾ। ਇਹ ਧਾਰ ਕੇ ਰੋਜ਼ ਧੂਪ ਦੀਪ ਦੇ ਕੇ ਲਿੰਬ ਪੋਚ ਛੱਡਣ। {ਅਲਮਸਤ} ਓਧਰ ਨਾਨਕ ਮਤੇ ਤੋਂ ਅਲਮਸਤ ਨਾਮ ਸੰਤ ਦੇ ਭੇਜੇ ਹੋਏ ਸਾਧਾਂ ਨੇ ਗੁਰੂ ਜੀ ਪਾਸ ਆ ਕੇ ਮਿੱਠੇ ਰੇਠੜੇ ਪ੍ਰਸ਼ਾਦ ਧਰ ਕੇ ਆਖਿਆ ਕਿ ਮਹਾਰਾਜ! ਆਪ ਦੇ ਅਸਥਾਨ ਨਾਨਕ ਮਤੇ ਵਿਖੇ ਇੱਕ ਅਸਲਮਤ ਸਾਧੂ ਜਾ ਬੈਠਾ ਸੀ। ਓਸ ਨੂੰ ਕੰਨੋਂ ਪਾਟੇ ਜੋਗੀਆਂ ਨੇ ਮਾਰ ਕੁੱਟ ਕੇ ਕੱਢ ਦਿੱਤਾ ਹੈ ਤੇ ਗੁਰੂ ਨਾਨਕ ਜੀ ਦਾ ਨਿਸ਼ਾਨ ਚਿੱਟੇ ਪੱਤ੍ਰਾਂ ਵਾਲਾ ਪਿੱਪਲ ਭੀ ਵੱਢ ਕੇ ਸਾੜ ਛੱਡਿਆ ਹੈ। ਏਸ ਗੱਲੋਂ ਅਲਮਸਤ ਸਾਧੂ ਬਹੁਤ ਦੁਖੀ ਹੋਯਾ ਆਪ ਦੀ ਉਡੀਕ ਵਿੱਚ ਬੈਠਾ ਹੈ। ਅਤੇ ਓਸ ਨੇ ਪ੍ਰਤੱਗਜਾ ਕਰ ਲਈ ਹੈ ਕਿ ਜੇਕਰ ਇੱਕ ਮਹੀਨੇ ਤੱਕ ਗੁਰੂ ਜੀ ਮੇਰੇ ਪਾਸ ਪਹੁੰਚ ਕੇ ਗੁਰੂ ਨਾਨਕ ਜੀ ਦੇ ਅਸਥਾਨ ਦੀ ਸਹਾਇਤਾ ਨ ਕਰਨਗੇ, ਤਾਂ ਮੈਂ ਪ੍ਰਾਣ ਤਿਆਗ ਜਾਵਾਂਗਾ।

ਸਾਧਾਂ ਤੋਂ ਇਹ ਹਾਲ ਨਾਨਕ ਮਤੇ ਦਾ ਸੁਣ ਕੇ ਗੁਰੂ ਜੀ ਨੇ ਮਾਤਾ ਗੰਗਾ ਜੀ ਸਮੇਤ ਆਪਣੇ ਮਹਿਲਾਂ ਨੂੰ ਡਰੌਲੀ ਵੱਲ ਤੋਰ ਕੇ ਬਚਨ ਕੀਤਾ, "ਤੁਸੀਂ ਚੱਲੋ! ਅਸੀਂ ਭੀ ਨਾਨਕ ਮਤੇ ਹੋ ਕੇ ਆਵਾਂਗੇ।" ਅਤੇ ਸ੍ਰੀ ਅੰਮ੍ਰਿਤਸਰ ਜੀ ਦਾ ਵਿਹਾਰ ਭਾਈ ਗੁਰਦਾਸ ਆਦਿਕ ਸਿੱਖਾਂ ਨੂੰ ਸੌਂਪ ਕੇ ਆਪਣੇ ਨਾਲ ਦੋ ਕੁ ਸੌ ਸਵਾਰ ਸੁਰਬੀਰ ਲੈ ਕੇ ਜਾਂ ਨਾਨਕ ਮਤੇ ਨੂੰ ਤੁਰਨ ਲੱਗੇ ਤਾਂ ਕੌਲਾਂ ਨੂੰ ਮੈਲੇ ਮੁਖ ਹੰਝੂ ਡੇਗਦੀ ਦੇਖ ਕੇ ਪੁਛਿਆ, ਤਾਂ ਓਨ ਅਰਜ਼ ਕੀਤੀ, "ਮੈਂ ਦਰਸ਼ਨ ਕੀਤੇ ਬਿਨਾਂ ਕੀਕੂੰ ਜੀਵਾਂਗੀ?" ਗੁਰੂ ਸਾਹਿਬ ਜੀ ਨੇ ਬਚਨ ਕੀਤਾ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਅਸਾਡੇ

ਧਯਾਨ ਪਰਾਇਣ ਹੋ ਕੇ ਜਪੁਜੀ ਸਾਹਿਬ ਜੀ ਦਾ ਪਾਠ ਕੀਤਾ ਕਰ। ਹਮੇਸ਼ਾ ਪ੍ਰਤੱਖ ਦਰਸ਼ਨ ਹੋਯਾ ਕਰੇਗਾ।

ਅੰਮ੍ਰਿਤਸਰੋਂ ਤੁਰ ਕੇ ਅਨੇਕ ਜਗ੍ਹਾ ਉੱਤਰਦੇ ਤੇ ਗੜ੍ਹ ਮੁਕਤੇਸ਼੍ਵਰ, ਮੁਰਾਦਾਬਾਦ ਆਦਿਕ ਅਨੇਕ ਸ਼ਹਿਰਾਂ ਦਾ ਸੈਲ ਕਰਦੇ ਹੋਏ ਭਾਦ੍ਰੋਂ ਸੰਮਤ ੧੬੮੪ ਬਿਕ੍ਰਮੀ ਨੂੰ ਜਾ {ਨਾਨਕ ਮਤੇ ਪਹੁੰਚੇ} ਨਾਨਕ ਮਤੇ ਉੱਤਰੇ। ਰਸਤ ਮੰਗਾਈ। ਲੰਗਰ ਹੋਣ ਲੱਗਾ ਤਾਂ ਅਲਮਸਤ ਨੇ ਗੁਰੂ ਜੀ ਨੂੰ ਸਾਖਯਾਤ ਸਰਬ ਸ਼ਕਤੀਵਾਨ ਈਸ਼੍ਵਰ ਸਮਝ ਕੇ ਚਰਨ ਆ ਫੜੇ ਤੇ ਪਿੱਪਲ ਦੇ ਨਿਸ਼ਾਨ ਤੇ ਆਪਣੀ ਬ੍ਰਿਥਾ ਸਭ ਸੁਣਾਈ। ਤਾਂ ਗੁਰੂ ਜੀ ਨੇ ਹੁਕਮ ਦਿੱਤਾ ਕੰਨਪਾਟੇ ਫ਼ਕੀਰਾਂ ਨੂੰ ਫੜੋ। ਤਦ ਓਹ ਸਭ ਜੋਗੀ ਡਰਦੇ ਮਾਰੇ ਨੱਸ ਗਏ। ਪਰ ਓਥੋਂ ਦੇ ਰਾਜਾ ਬਾਜ਼ ਬਹਾਦਰ ਨੂੰ; ਜੋ ਓਹਨਾਂ ਦਾ ਸੇਵਕ ਸੀ, ਗੁਰੂ ਜੀ ਪਰ ਚੜ੍ਹਾ ਲਿਆਏ। ਰਾਜੇ ਨੇ ਜਦ ਆ ਕੇ ਗੁਰੂ ਜੀ ਦਾ ਦਰਸ਼ਨ ਕੀਤਾ ਤਾਂ ਓਸ ਦਾ ਮਨ ਸ਼ਾਂਤ ਹੋ ਗਿਆ ਤੇ ਗੁਰੂ ਜੀ ਨੂੰ ਪ੍ਰਤਾਪਵਾਨ ਦੇਖ ਕੇ ਚਰਨੀਂ ਲੱਗਾ। ਫੇਰ ਤਾਂ ਓਹ ਸਾਰਾ ਮਕਾਨ ਅਲਮਸਤ ਫ਼ਕੀਰ ਦੇ ਹਵਾਲੇ ਕਰ ਦਿੱਤਾ। ਜੋਗੀ ਓਥੋਂ ਕੱਢੇ ਗਏ ਤੇ ਅਲਮਸਤ ਦੀ ਇਛਯਾਨੁਸਾਰ ਗੁਰੂ ਜੀ ਨੇ ਓਸ ਸੜੇ ਹੋਏ ਪਿੱਪਲ ਦੇ ਮੁੱਢ ਉੱਪਰ ਸਤਿਨਾਮੁ ਕਹਿ ਕੇ ਚੰਨਣ ਛਿਣਕਿਆ ਤੇ ਪੰਜਾ ਲਾਇਆ, ਜਿਸ ਕਰ ਕੇ ਓਹ ਪਿੱਪਲ ਹਰਿਆ ਭਰਿਆ ਹੋ ਗਿਆ। ਹੁਣ ਤੱਕ ਓਸ ਦੇ ਹਰ ਇੱਕ ਪੱਤ੍ਰ ਪਰ ਛਿਟਿਆਂ ਦੇ ਨਿਸ਼ਾਨ ਨਿਕਲਦੇ ਹਨ। ਸਾਧੂ ਲੋਗ ਓਥੋਂ ਦਾ ਪੱਤਾ ਤੇ ਮਿੱਠਾ ਰੇਠੜਾ ਪ੍ਰਸ਼ਾਦ ਲਿਆਉਂਦੇ ਹਨ। ਰਾਜੇ ਨੇ ਏਹ ਪ੍ਰਤੱਖ ਅਜ਼ਮਤ ਦੇਖ ਕੇ ਚਾਰ ਪਿੰਡ ਜਾਗੀਰ ਲਾਏ ਜੋ ਹੁਣ ਤੱਕ ਹਨ। ਓਸ ਥਾਂ ਦਾ ਨਾਮ ਨਾਨਕ ਮਤਾ ਰੱਖਯਾ।

ਰਾਜੇ ਬਾਜ਼ ਬਹਾਦਰ ਤੋਂ ਵਿਦਾ ਹੋ ਕੇ ਗੁਰੂ ਜੀ ਮੁੜ ਕਈ ਦਿਨ ਗੜ੍ਹ ਮੁਕਤੇਸ੍ਵਰ ਠਹਿਰੇ ਤੇ ਸ਼ੇਰਾਂ ਦਾ ਸ਼ਿਕਾਰ ਕੀਤਾ ਅਤੇ ਕਈ ਹਾਥੀ ਇਸ ਥਾਉਂ ਤੋਂ ਫੜੇ। ਏਥੋਂ ਚੱਲ ਕੇ ਥਾਨੇਸਰ ਨਾਮੇ ਤੀਰਥ ਉੱਪਰ ਜਾ ਡੇਰਾ ਕੀਤਾ। ਫੇਰ ਏਥੋਂ ਤੁਰ ਕੇ ਰਸਤੇ ਦੇ ਲੋਕਾਂ ਨੂੰ ਸੁਮੱਤੇ ਲਾਉਂਦੇ ਹੋਏ {ਡਰੌਲੀ ਪਹੁੰਚੇ} ਡਰੋਲੀ ਪਿੰਡ ਪਹੁੰਚ ਕੇ ਆਪਣੇ ਪ੍ਰੇਮੀ ਪੁਰਖਾਂ ਦੀ ਇੱਛਯਾ ਪੂਰਨ ਕੀਤੀ ਤੇ ਇੱਕ ਮਹੀਨੇ ਡਰੌਲੀ ਦੇ ਨਵੀਨ ਮਕਾਨ ਵਿੱਚ ਰਹਿ ਕੇ ਅਨੇਕ ਸਿੱਖਾਂ ਦੀਆਂ ਮਨੋ ਕਾਮਨਾਵਾਂ ਪੂਰਨ ਕੀਤੀਆਂ ਤੇ ਫੇਰ ਮੇਲੇ ਪਰ ਅੰਮ੍ਰਿਤਸਰ ਜੀ ਆ ਗਏ।

## ਸਿੱਖਾਂ ਨੂੰ ਉਪਦੇਸ਼ ਤੇ ਪ੍ਰਸ਼ਨ ਉੱਤਰ

ਜਦ ਪੂਰਬ ਤੇ ਡਰੋਲੀ ਪਿੰਡ ਰਹਿ ਕੇ, ਗੁਰੂ ਜੀ ਸਮੇਤ ਪਰਵਾਰ ਦੇ ਅੰਮ੍ਰਿਤਸਰ ਆਏ, ਤਾਂ ਸੰਮਤ ੧੬੮੫ ਨੂੰ ਵੈਸਾਖੀ ਦੇ ਮੇਲੇ ਉੱਪਰ ਬਹੁਤ ਸੰਗਤ ਆਈ ਤੇ ਭੇਟਾ ਪੂਜਾ ਭੀ ਬਹੁਤ ਆਈ। ਏਸੇ ਸਮੇਂ ਗੁਰੂ ਜੀ ਨੇ ਪੈਂਦੇ ਖਾਂ ਦੇ ਅਦੁਤੀ ਜ਼ੋਰ ਤੇ ਕਰਤਬ ਦੇਖ ਕੇ ਓਸ ਦੀ ਬਹੁਤ ਪਰਵਰਸ਼ ਕਰਾਈ ਤੇ ਬਹੁਤ ਇਨਾਮ ਦਿੱਤਾ।

ਇਕ ਦਿਨ ਸੰਗਤ ਵਿੱਚ ਭਾਈ ਦਰਗਾਹੀ ਤੇ ਭੰਡਾਰੀ ਆਦਿਕ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਗੁਰੂ ਕੇ ਸਿੱਖ ਗੁਰੂ ਕੀ ਬਾਣੀ ਪਰ ਚਰਚਾ ਕਰਦੇ ਰਹਿੰਦੇ ਹਨ। ਕੋਈ ਕੁਛ ਕਹਿੰਦਾ ਹੈ, ਕੋਈ ਕੁਛ ਕਹਿੰਦਾ ਹੈ। ਜੇਕਰ ਆਪ ਅਰਥ ਲਿਖ ਦਿਓ ਯਾ {ਸਿੱਖਾਂ ਵਲੋਂ ਗੁਰਬਾਣੀ ਦਾ ਟੀਕਾ ਲਿਖਣ ਦੀ ਬੇਨਤੀ} ਟੀਕਾ ਲਿਖਾਓ ਤਾਂ ਇੱਕ ਤਾਂ ਸੁਖਾਲਾ ਸਮਝ ਪਵੇ, ਦੂਜਾ ਵਾਦ ਵਿਵਾਦ ਮਿਟ ਜਾਏ। ਗੁਰੂ ਜੀ ਨੇ ਬਚਨ ਕੀਤਾ "ਭਾਈ ਸਿੱਖੋ! ਸਾਡੇ ਵੱਡੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਪਾਸ ਵੀ ਇੱਕ ਵਾਰੀ ਸਿੱਖਾਂ ਨੇ ਏਹੋ ਪ੍ਰਸ਼ਨ ਕੀਤਾ ਸੀ। ਤਾਂ ਓਨ੍ਹਾਂ ਨੇ ਉੱਤਰ ਦਿੱਤਾ ਸੀ ਕਿ ਗੁਰੂ ਨਾਨਕ ਪਾਰਬ੍ਰਹਮ ਦੀ ਬਾਣੀ ਦਾ ਅਰਥ ਬੇਅੰਤ ਹੈ। ਸਾਰਾ ਅਰਥ ਕੈਹਣ ਨੂੰ ਕੋਈ ਸਮਰੱਥ ਨਹੀਂ। ਏਹ ਬਾਣੀ ਕਾਮਧੇਨ ਹੈ। ਸਿੱਖਾਂ ਦੀ ਬੁੱਧੀ ਤੇ ਕਾਮਨਾ ਅਨੁਸਾਰ ਫ਼ਲ ਤੇ ਅਰਥ ਦੇਵੇਗੀ। ਸੋ ਏਸ ਦਾ ਅਰਥ ਯਾ ਟੀਕਾ ਸਿੱਖਾਂ ਦੀ ਜ਼ਬਾਨ ਪਰ ਰਹੇਗਾ। ਏਸ ਬਾਣੀ ਦਾ ਟੀਕਾ ਨਹੀਂ ਹੋ ਸਕਦਾ, ਕਿਉਂਕਿ ਟੀਕਾ ਓਸੇ ਬਾਣੀ ਦਾ ਹੁੰਦਾ ਹੈ ਜੋ ਬਿਆਕਰਣ ਅਨੁਸਾਰ ਬਾਣੀ ਹੋਵੇ। ਪਰੰਤੂ ਇਹ ਤਾਂ ਸੁਤੰਤ੍ਰ ਅਨੁਭਵ ਰੂਪ ਈਸ਼੍ਵਰੀ ਬਾਣੀ ਹੈ। ਏਹ ਤਾਂ ਜਿਕੁਰ ਛੜੀਂਦੇ ਛੜੀਂਦੇ ਚਾਵਲ ਉੱਜਲ ਹੋ ਜਾਂਦੇ ਹਨ, ਓਸੇ ਤਰ੍ਹਾਂ ਗੁਰਸਿੱਖ ਚਰਚਾ ਕਰਦੇ ਕਰਦੇ ਅਰਥ ਸਮਝਨ ਜੋਗ ਹੋ ਜਾਣਗੇ। ਤਾਂ ਤੇ ਗੁਰਬਾਣੀ ਦੀ ਚਰਚਾ ਹੀ ਕਲਜਾਣਕਾਰੀ ਹੈ। ਪਰ {ਚਾਰ ਪ੍ਰਕਾਰ ਦੀ ਚਰਚਾ} ਚਰਚਾ ਚਾਰ ਪ੍ਰਕਾਰ ਦੀ ਹੈ-ਹੇਤ ੧, ਬਾਦ ੨, ਜਲਪ ੩, ਵਤੰਡਾ ੪। ਸੋ 'ਹੇਤ' ਤੇ 'ਬਾਦ' ਕਰਨੀ। 'ਜਲਪ' 'ਵਤੰਡਾ' ਨਹੀਂ ਕਰਨੀ।

੧. ਜਿਸ ਗੁਰਸਿੱਖ ਨੂੰ ਆਪ ਤੋਂ ਅਧਿਕ ਗੁਣ ਵਿੱਦਿਆ ਵਿੱਚ ਜਾਣੀਏਂ ਤੇ ਸ੍ਰੇਸ਼ਟ ਗੁਣ ਧਾਰਣਾ ਵਿੱਚ ਲਾਇਕ ਸਮਝੀਏ, ਤਾਂ ਓਸ ਅੱਗੇ ਸੰਸੇ ਨਿਵਿਰਤ ਕਰਨ ਲਈ ਪ੍ਰਸ਼ਨ ਕਰਨਾ, ਤੇ ਜੋ ਕੁਛ ਓਹ ਉੱਤਰ ਦੇਵੇ ਓਸ ਦੇ ਸਮਝਣ ਲਈ ਬਾਰ ਬਾਰ ਪੁੱਛ ਕੇ ਨਿਰਸੰਸੇ ਹੋਣਾ, ਤੇ ਓਸ ਦੇ ਉੱਤਮ ਬਚਨ ਗੁਣ ਧਾਰਨ ਕਰਦੇ ਰਹਿਣਾ ਏਸ ਦਾ ਨਾਮ 'ਹੇਤ' ਚਰਚਾ ਹੈ।

੨. ਪਰਸਪਰ ਸੱਜਣਾਂ ਵਿੱਚ ਸਬਦਾਰਥ ਯਾ ਵਾਕਯਾਰਥ ਵਿੱਚ ਜਿੱਥੇ ਸੰਸਾ ਹੋਵੇ, ਯਾਂ ਜੋ ਅਰਥ ਆਪ ਨੂੰ ਨਾ ਆਵੇ ਤਾਂ ਦੂਸਰੇ ਜਾਣਕਾਰ ਤੋਂ ਪੁੱਛ ਲੈਣਾ, ਬਲਕਿ ਆਪਸ ਵਿੱਚ ਝਗੜਾ ਕਰ ਕੇ ਪਰਮਾਣ ਜੁਗਤੀ ਦੇ ਕੇ ਚੰਗੀ ਤਰ੍ਹਾਂ ਪਦ ਪ੍ਰਮਾਰਥ ਦਾ ਨਿਰਨੇ ਕਰ ਲੈਣਾ, ਏਸ ਦਾ ਨਾਮ 'ਬਾਦ' ਚਰਚਾ ਹੈ। ਇਸ ਨਾਲ ਦੀਵੇ ਦੇ ਸਾਹਮਣੇ ਦੀਵਾ ਰੱਖ ਕੇ ਦੋਹਾਂ ਦਾ ਅਨ੍ਹੇਰਾ ਚੁਕਾਉਣ ਵਾਂਙ ਪਰਸਪਰ ਸ਼ਬਦਾਰਥ ਚਰਚਾ ਕਰਨ ਨਾਲ ਆਪਣਾ ਹੰਕਾਰ ਤੇ ਅਗਜਾਨ ਰੂਪੀ ਅੰਧੇਰਾ ਦੂਰ ਹੋ ਕੇ ਆਤਮ ਵਸਤੂ ਵਿੱਚ ਨਿਰਸੰਦੇਹਤਾ ਹੋ ਜਾਂਦੀ ਹੈ।

੩. ਤੀਜੇ ਜੋ ਕੁਛ ਮੂੰਹੋਂ ਨਿੱਕਲ ਜਾਵੇ ਓਸੇ ਸਿਧਾਂਤ ਨੂੰ ਅਨੇਕ ਪ੍ਰਮਾਣਾਂ ਤੇ ਜੁਗਤੀਆਂ ਨਾਲ ਸਿੱਧ ਕਰਨਾ, ਦੂਜੇ ਦਾ ਮਤ ਖੰਡਨ ਕਰਨਾ, ਦੋਹਾਂ ਪਾਸਿਆਂ ਤੋਂ ਕੁਕੜਾਂ ਵਾਲੀ ਲੜਾਈ ਕਰਨੀ ਤੇ ਸਾਰ ਕੁਛ ਨਾ ਨਿਕਲਨਾ ਏਸ ਦਾ ਨਾਮ 'ਜਲਪ' ਚਰਚਾ ਹੈ।

੪. ਚੌਥੀ ਏਹ ਜੋ ਆਪਣਾ ਮਤ ਕੋਈ ਕਾਯਮ ਨਾ ਕਰਨਾ ਤੇ ਦੂਜੇ ਦਾ ਮਤ ਜੁਗਤੀ ਪੂਰਬਕ ਖੰਡਨ ਕਰਨਾ ਏਹ ਵਤੰਡਾ ਵਾਦ ਹੈ ਕਿਉਂਕਿ ਏਸ ਵਿੱਚ ਬੋਲ ਕੁਬੋਲ ਹੋ ਕੇ ਡੰਡੇ ਚੱਲਦੇ ਹਨ।

ਏਹ ਵੀਚਾਰ ਗੁਰੂ ਜੀ ਦੇ ਮੁਖਾਰਬਿੰਦ ਤੋਂ ਸ੍ਰਵਨ ਕਰ ਕੇ ਸਭ ਸੰਗਤ ਖ਼ੁਸ਼ੀ ਹੋਈ ਤੇ ਭਾਈ ਜਮਾਲ ਨੇ {ਆਤਮਾ ਇੱਕ ਕਿ ਅਨੰਤ} ਪ੍ਰਸ਼ਨ ਕੀਤਾ, "ਸੱਚੇ ਪਾਤਸ਼ਾਹ! ਆਪ ਨੇ ਜੋ ਆਤਮ ਵਸਤੂ ਵਿੱਚ ਨਿਰਦੇਹਤਾ ਹੋ ਜਾਣੀ ਵਰਨਣ ਕੀਤੀ ਹੈ, ਸੋ ਆਤਮਾ ਇੱਕ ਹੈ ਕਿ ਅਨੰਤ? ਜੇਕਰ ਇੱਕ ਹੈ ਤਾਂ ਇੱਕ ਪੁਰਸ਼ ਨੂੰ ਗਿਆਨ ਹੋਣੇ ਕਰ ਸਾਰਿਆਂ ਨੂੰ ਗਯਾਨ ਹੋ ਜਾਣਾ ਚਾਹੀਏ ਤੇ ਇੱਕ ਦੇ

ਤ੍ਰਿਪਤ ਹੋਯਾਂ ਸਭਨਾਂ ਨੂੰ ਤ੍ਰਿਪਤ ਹੋਣਾ ਚਾਹੀਦਾ ਹੈ ਤੇ ਇੱਕ ਦੇ ਮੁਕਤ ਹੋਯਾਂ ਸਭ ਮੁਕਤ ਹੋ ਜਾਣੇ ਚਾਹੀਦੇ ਹਨ। ਸੋ ਕਿਉਂ ਨਹੀਂ ਹੁੰਦੇ? ਅਤੇ ਜੇ ਅਨੰਤ ਕਹੀਏ ਤਾਂ ਗੁਰਮਤ ਦੇ ਵਿਰੁੱਧ ਹੈ।" ਇਹ ਪ੍ਰਸ਼ਨ ਸੁਣ ਕੇ ਗੁਰੂ ਜੀ ਪ੍ਰਸੰਨਤਾ ਪੂਰਬਕ ਬਚਨ ਕੀਤਾ ਕਿ ਆਤਮਾ ਇੱਕ ਹੀ ਹੈ। ਜਿਸ ਤਰ੍ਹਾਂ ਅਨੇਕ ਮੰਦਰਾਂ ਵਿੱਚ ਇਕੋ ਪ੍ਰਕਾਸ਼ ਰੂਪ ਦੀਪਕ, ਤੇ ਅਨੰਤ ਘੜਿਆਂ ਵਿੱਚ ਇਕੋ ਚੰਦਰਮਾ ਦਾ ਪ੍ਰਤੀਬਿੰਬ, ਬਸਤ੍ਰਾਂ ਵਿੱਚ ਸੂਤ੍ਰ ਤੇ ਸ਼ਸਤ੍ਰਾਂ ਵਿੱਚ ਇਕੋ ਲੋਹਾ ਹੁੰਦਾ ਹੈ। ਓਸੇ ਤਰ੍ਹਾਂ ਅਨੰਤ ਸਰੂਪਾਂ ਦੇ ਸ਼ਕਲਾਂ ਵਿੱਚ ਇਕੋ ਆਤਮਾ ਹੈ। ਅਤੇ ਜਿਸ ਮੰਦਰ ਵਿੱਚ ਦੀਵਾ ਬਲੇ ਓਸੇ ਦਾ ਅੰਧੇਰਾ ਦੂਰ ਹੋਣ ਵਾਂਗ ਤੇ ਘੜੇ ਦੇ ਪਾਣੀ ਮੁੱਕ ਜਾਣ ਨਾਲ ਪ੍ਰਤਿਬਿੰਬ ਮੁੱਕ ਜਾਣ ਵਾਂਙ; ਦੁਖ, ਸੁਖ, ਸੰਤੋਖ, ਤ੍ਰਿਸ਼ਨਾ, ਰਾਗ, ਦ੍ਵੈਖ, ਗਜਾਨ, ਅਗਜਾਨ ਆਦਿਕ ਦੁੰਦ ਭਾਵ ਏਹ ਅੰਤਹਕਰਨ ਦੇ ਧਰਮ; ਜੋ ਅੰਤਹਕਰਨ (ਮਨ, ਬੁਧਿ, ਚਿਤ, ਹੰਕਾਰ) ਰਹਿੰਦੇ ਹਨ, ਨਸ਼ਟ ਹੋ ਜਾਂਦੇ ਹਨ। ਅੰਤਹਕਰਨ ਆਤਮਾ ਦੀ ਉਪਾਧੀ ਐਉਂ ਹੈ, ਜਿਕੂੰ ਘਟਾਕਾਸ ਦੀ ਉਪਾਧੀ ਘੱਟ ਹੈ। ਸੋ ਜਿਸ ਅੰਤਹਕਰਨ ਦੇ ਵਿੱਚ ਬ੍ਰਹਮ ਗਿਆਨ ਦ੍ਰਿੜ ਹੁੰਦਾ ਹੈ, ਓਸੇ ਅੰਤਹਕਰਨ ਦੇ ਨਵਿਰਤ ਹੋਣੇ ਕਰ ਓਸੇ ਦਾ ਆਤਮਾ ਮੁਕਤ ਹੁੰਦਾ ਹੈ। ਦੂਜੇ ਦਾ ਨਹੀਂ। ਤਾਂ ਹੀ ਆਤਮਾ ਅਸੰਗ, ਨਿਰਬਿਕਾਰ, ਨਿਤ, ਮੁਕਾਤਿ ਚੈਤੰਨ ਰੂਪ ਹੈ ਤੇ ਅੰਤਹਕਰਨ ਇੰਦ੍ਰੀਆਂ ਆਦਿਕ ਸਭ ਸੰਘਾਤ ਜੜ੍ਹ ਹੈ। ਕੇਵਲ ਆਤਮਾ ਦੀ ਸੱਤਾ ਨਾਲ ਚੇਸ਼ਟਾ ਕਰਦਾ ਹੈ। ਜਿਕੂੰ ਸੂਰਜ ਤੇ ਦੀਪਕ ਦੀ ਸੱਤਾ ਨਾਲ ਨੇਤ੍ਰ ਦੇਖਦੇ ਹਨ ਤੇ ਚੁੰਬਕ ਦੀ ਸੱਤਾ ਨਾਲ ਲੋਹਾ ਹਿਲਦਾ ਹੈ। ਸੋ ਆਤਮਾ ਨੂੰ ਸਭ ਤੋਂ ਵੱਖਰਾ ਅਸੰਗ ਬ੍ਰਹਮ ਰੂਪ ਨਿਸ਼ਚੇ ਕਰ ਪ੍ਰਤੱਖ ਦੇਖਣ ਦਾ ਨਾਂਮ ਬ੍ਰਹਮ ਗਿਆਨ ਹੈ, ਜਿਸ ਤੋਂ ਮੁਕਤੀ ਹੁੰਦੀ ਹੈ।

ਏਹ ਸੁਣ ਕੇ ਭਾਈ ਬੂਲੇ, ਨਿਹਾਲੂ, ਭੱਲਣ ਆਦਿਕ ਪ੍ਰੇਮੀ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਅੰਤਹਕਰਨ ਇੰਦ੍ਰੀਆਂ ਤੋਂ ਨਿਆਰਾ {ਆਤਮਾ ਮਨ ਬੁੱਧੀ ਕਿਵੇਂ ਨਿਆਰਾ ਦੇਖਿਆ ਜਾਵੇ} ਆਤਮਾ ਕਿਸ ਤਰ੍ਹਾਂ ਦੇਖਿਆ ਜਾਵੇਗਾ? ਉੱਤਰ: "ਜਿਸ ਤਰ੍ਹਾਂ ਕਾਸਟ ਤੇ ਦੁੱਧ ਨੂੰ ਮਥਣੇ ਕਰ ਅਗਨੀ ਘ੍ਰਿਤ ਜੁਦੇ ਹੋ ਜਾਂਦੇ ਹਨ, ਓਸੇ ਤਰ੍ਹਾਂ ਗੁਰੂ ਦਵਾਰਾ ਗੁਰਬਾਣੀ ਤੇ ਗੁਰ ਉਪਦੇਸ਼ ਦੇ ਅਭਜਾਸ ਕਰਨੇ ਕਰ ਅਨਾਤਮਾ ਤੇ ਆਤਮਾ ਨਜਾਰਾ ਪ੍ਰਤੱਖ ਪ੍ਰਾਪਤ ਹੋ ਜਾਂਦਾ ਹੈ।"

ਏਹ ਉਪਦੇਸ਼ ਸੁਣ ਕੇ ਸਭ ਸਿੱਖ ਬਹੁਤ ਪ੍ਰਸੰਨ ਹੋਏ ਤੇ ਗੁਰਬਾਣੀ ਦਾ ਅਭਜਾਸ ਤੇ ਆਤਮਾ ਅਨਾਤਮਾ ਦਾ ਵੀਚਾਰ ਕਰਨ ਲਗੇ, ਜਿਸ ਤੋਂ ਥੋੜੇ ਹੀ ਚਿਰ ਵਿੱਚ ਬ੍ਰਹਮ ਗਿਆਨ ਨੂੰ ਪ੍ਰਾਪਤਿ ਹੋ ਕੇ ਸ਼ਾਂਤ ਚਿਤ ਹੋ ਗਏ ਅਤੇ ਹੋਰ ਸਿੱਖਾਂ ਨੂੰ ਸਤਸੰਗ ਦਾ ਅਨੰਦ ਚਖਾਉਣ ਲੱਗੇ।

ਇਕ ਦਿਨ ਭਾਈ ਤੀਰਥੀਏ ਤੇ ਤੁਲਸੇ ਆਦਿਕ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਗੁਰਬਾਣੀ ਦੀ ਕਥਾ ਤਾਂ ਅਨੇਕ ਹੀ ਕਰਦੇ ਹਨ, ਪਰ ਭਾਈ ਨਿਹਾਲੂ ਦੀ ਕਥਾ ਸੁਣ ਕੇ ਮਨ ਬਹੁਤ ਅਨੰਦ ਹੁੰਦਾ ਹੈ। ਏਸ ਦਾ ਕੀ ਸਬੱਬ ਹੈ? ਬਚਨ {ਵਕਤਾ ਸ੍ਰੋਤਾ ਦੇ ੧੪ ਗੁਣ} ਹੋਯਾ, "ਜਿਥੇ ਵਕਤਾ ਤੇ ਸ੍ਰੋਤਾ ਵਿੱਚ ਚੌਦਾਂ ਚੌਦਾਂ ਗੁਣ ਹੁੰਦੇ ਹਨ, ਓਥੇ ਛੇਤੀ ਬੋਧ ਹੋ ਜਾਂਦਾ ਹੈ। ਸੋ ਵਕਤਾ ਦੇ ਗੁਣ ਏਹ ਹਨ: (੧) ਰਸੀਲੀ ਤੇ ਸੁਰੀਲੀ ਅਵਾਜ਼ (੨) ਪ੍ਰਸੰਗ ਦਾ ਬਿਸਥਾਰ ਸੰਛੇਪ ਕਰ ਜਾਣੇ (੩) ਸਮਾਂ ਅਤੇ ਸ੍ਰੋਤਿਆਂ ਦੀ ਰੁਚੀ ਪਛਾਣੇ (੪) ਕਥਾ ਦਾ ਰੂਪਕ ਅਲੰਕਾਰ ਬੰਨ੍ਹ ਜਾਣੇ (੫) ਸੱਤ ਪ੍ਰਤੱਗਜਾ ਹੋਵੇ (੬) ਜਿਤੇਂਦ੍ਰੈ ਧੀਰਜ ਹੋਵੇ (੭) ਕਰਮ, ਉਪਾਸ਼ਨਾ, ਗਿਆਨ ਦੇ ਅੰਦਰ ਕਥਨ ਹੋਵੇ (੮) ਸਬਦ ਦਾ ਸਿਧਾਂਤ ਨਿਰਨੇ ਕਰ ਜਾਣੇ (੯) ਨਿਰਲੋਭੀ, ਸੰਤੋਖੀ, ਉਦਾਰ ਹੋਵੇ (੧੦) ਸ਼ਬਦ ਦੇ ਆਸ਼ਾ ਅਨੁਸਾਰ ਦ੍ਰਿਸ਼ਟਾਂਤ ਪ੍ਰਮਾਣ ਦੇਵੇ (੧੧) ਛੇ ਪ੍ਰਕਾਰ ਦੇ ਸੰਦੇਹ ਛੇਦ ਕੇ ਸ੍ਰੋਤਾ ਨੂੰ ਨਿਰਸੰਸੇ ਪ੍ਰਸੰਨਜ ਕਰੇ (੧੨) ਸਾਰੇ ਮਤਾਂ ਦੇ ਮਜ਼੍ਹਬਾਂ ਦਾ ਗਜਾਤਾ ਹੋਵੇ (੧੩) ਸੁਧਾ, ਸਰਲ ਅਰ ਅਚੰਚਲ ਬੈਠੇ (੧੪) ਜੋ ਕਹੇ ਸੋ ਕਮਾਵੇ, ਪ੍ਰਤੇਕ ਸ੍ਰੋਤਾ ਦੀ ਤਰਫ ਸਮ ਦ੍ਰਿਸ਼ਟੀ ਰੱਖੇ। ਇਸੇ ਤਰ੍ਹਾਂ ਸ੍ਰੋਤਾ ਦੇ ਏਹ ਗੁਣ ਹੋਣੇ ਚਾਹੀਦੇ ਹਨ: (੧) ਵਕਤਾ ਵਿਖੇ ਸਰਧਾ (੨) ਵਕਤਾ ਦੀ ਸੇਵਾ ਤਨ ਮਨ ਧਨ ਕਰ ਭਗਤੀ ਸਹਿਤ ਨਿਰਹੰਕਾਰ ਹੋ ਕਰ ਕਰੇ (੩) ਮਨ ਨੂੰ ਹੋਰ ਵਿਹਾਰਾਂ ਵੱਲੋਂ ਰੋਕ ਕੇ ਕਥਾ ਸੁਣੇ (੪) ਆਪਣੀ ਚਤੁਰਾਈ ਵਕਤਾ ਅੱਗੇ ਨਾ ਕਰੇ (੫)

ਅਰਥ ਸਮਝ ਸਕੇ (੬) ਪ੍ਰਸ਼ਨ ਕਰਨ ਦੀ ਮ੍ਰਿਯਾਦਾ ਜਾਣੇ (੭) ਬਹੁ ਸ਼ਰੁਤ ਹੋਵੇ (੮) ਆਲਸ ਨਿੰਦਾ ਬਿਨਾਂ ਸਵਾਧਾਨ ਬੈਠੇ (੯) ਜੋ ਸੁਣੇ, ਯਾਦ ਰੱਖੇ (੧੦) ਉਦਾਰ ਹੋਵੇ (੧੧) ਵਕਤਾ ਦੇ ਕਥਨ ਨੂੰ ਆਪਣੇ ਪਰ ਵਰਤੇ (੧੨) ਮਨ ਤਨ ਬਸਤਰ ਪਵਿੱਤ੍ਰ ਰੱਖੇ (੧੩) ਵਕਤਾ ਦੇ ਸਨਮੁਖ ਅਚਲ ਬੈਠੇ (੧੪) ਦੰਭ ਪਖੰਡ ਬਾਰਤਾ ਨਾ ਕਰੇ। ਐਸੇ ਸ੍ਰੋਤਾ ਵਕਤਾ ਸ਼ੀਘਰ ਹੀ ਗਿਆਨ ਨੂੰ ਪਾ ਕਰ ਸ਼ਾਂਤ ਚਿਤ ਕਲਜਾਨ ਨੂੰ ਪ੍ਰਾਪਤ ਹੋ ਜਾਂਦੇ ਹਨ।" ਏਹ ਉਪਦੇਸ਼ ਸੁਣ ਕੇ ਸਭ ਸਿੱਖ ਖ਼ੁਸ਼ੀ ਹੋਏ ਤੇ ਉਪਦੇਸ਼ ਕਮਾਉਣ ਲਗੇ।

ਓਸੇ ਸਮੇਂ ਇੱਕ ਦਿਨ ਭਾਈ ਕ੍ਰਿਸ਼ਨਾ, ਝੰਜੀ ਖੱਤ੍ਰੀ; ਪੰਮੂ, ਪੁਰੀ ਖੱਤਰੀ, ਬਨਵਾਲੀ, ਪਰਸ ਰਾਮ ਬੈਦ, ਭਾਈ ਰਾਮੇ, ਭਗੀਰਥੀਏ ਆਦਿਕ ਸਿੱਖਾਂ ਨੇ {ਸਤਿਸੰਗਤ ਦੀ ਮਹਿਮਾ} ਅਰਜ਼ ਕੀਤੀ, "ਮਹਾਰਾਜ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਤਿਸੰਗ ਦੀ ਮਹਿਮਾ ਬਹੁਤ ਲਿਖੀ ਹੈ।" ਬਚਨ ਹੋਯਾ ਦਵਾਈਆਂ ਤੇ ਕਿਤਾਬਾਂ ਬੈਦੰਗੀ ਦੀਆਂ ਭਾਵੇਂ ਕਿਤਨੀਆਂ ਤਿਆਰ ਹੋਣ ਪਰ ਵੈਦ ਬਿਨਾਂ ਰੋਗੀ ਦਾ ਰੋਗ ਦੂਰ ਨਹੀਂ ਹੁੰਦਾ। ਸੋ ਗੁਰੂ ਜੀ ਦੇ ਲਾਲ ਗੁਰਮੁਖ ਸੰਤ ਅਧਿਕਾਰੀ ਦੇਖ ਕੇ ਕਰਮ, ਉਪਾਸ਼ਨਾ, ਗਜਾਨ, ਦ੍ਰਿੜ੍ਹਾ ਕੇ ਅਗਜਾਨ ਰੋਗ ਨੂੰ ਕੱਟ ਦੇਂਦੇ ਹਨ। ਬਿਨਾਂ ਅਧਿਕਾਰ ਦੇ ਉਪਦੇਸ਼ ਉਲਟਾ ਕਲੇਸ਼ ਦਾਇਕ ਹੁੰਦਾ ਹੈ। ਦਾਣਾ ਘਾਸ ਖੁਲਾ ਕੇ ਗਊ ਚੋ ਲੈਣ ਵਾਂਗੂੰ ਸੰਤਾਂ ਦੀ ਸੇਵਾ ਸਤਸੰਗ ਕਰ ਕੇ ਵੀਚਾਰ ਰੂਪੀ ਦੁੱਧ ਲੱਭਦਾ ਹੈ, ਜਿਸ ਤੇ ਬ੍ਰਹਮਗਜਾਨ ਮੱਖਣ ਪ੍ਰਾਪਤ ਹੋ ਜਾਂਦਾ ਹੈ। ਜੀਕੂੰ ਬਾੜ ਝਾੜ ਦੇ ਅੰਦਰ ਘਾਸ ਖੇਤੀ ਚੰਗੇ ਬਣੇ ਰਹਿੰਦੇ ਹਨ, ਹੋਰ ਸਭ ਨੂੰ ਪਸ਼ੂ ਖਾ ਜਾਂਦੇ ਹਨ, ਉਸੇ ਤਰ੍ਹਾਂ ਸਤਸੰਗੀ ਪੁਰਸ਼ ਵਿਸ਼ੇ ਵਿਕਾਰਾਂ ਤੋਂ ਬਚਦੇ ਹਨ। ਦੈਵੀ ਗੁਣ ਬਣੇ ਰਹਿੰਦੇ ਹਨ। ਨਹੀਂ ਤਾਂ ਕਾਮ ਕ੍ਰੋਧਾਦਿ ਸ੍ਰੇਸ਼ਟ ਗੁਣਾਂ ਨੂੰ ਨਿਗਲ ਜਾਂਦੇ ਹਨ। ਤਾਂ ਤੇ ਸਤਿਸੰਗ ਜੈਸਾ ਸੁਖਦਾਈ, ਤੇ ਕੁਸੰਗ ਜੈਸਾ ਦੁਖਦਾਈ ਹੋਰ ਕੋਈ ਨਹੀਂ। ਏਸੇ ਵਾਸਤੇ ਵਿਸ਼ਈ ਪੁਰਸ਼ਾਂ ਦਾ ਮੇਲ ਵਿਸ਼ੇ ਭੋਗਣ ਨਾਲੋਂ ਮਹਾਤਮਾ ਨੇ ਬੁਰਾ ਲਿਖਿਆ ਹੈ। ਜੀਕਰ ਅਗਨੀ ਨਾਲੋਂ ਅਗਨੀ ਦਾ ਤਪਿਆ ਹੋਯਾ ਲਾਲ ਲੋਹਾ ਸ਼ੀਘਰ ਤੇ ਬੁਰੀ ਤਰ੍ਹਾਂ ਸਾੜਦਾ ਹੈ। ਹੋਰ ਪ੍ਰਤੱਖ ਦੇਖ ਲੌ ਭੰਗ, ਅਫੀਮ, ਸ਼ਰਾਬ ਵੇਚਣ ਵਾਲੇ ਰਾਤ ਦਿਨ ਏਹਨਾਂ ਅਮਲਾਂ ਵਿੱਚ ਰਹਿੰਦੇ ਹਨ, ਪਰ ਅਮਲ ਖਾਣ ਨਹੀਂ ਲਗ ਜਾਂਦੇ। ਅਰ ਅਮਲੀਆਂ ਦੇ ਸੰਗੀ ਛੇਤੀ ਹੀ ਅਮਲੀ ਹੋ ਜਾਂਦੇ ਹਨ। ਏਸੇ ਲਈ ਕਹਾਵਤ ਹੈ 'ਕੁਸੰਗ ਡੋਬੇ ਸਤਸੰਗ ਤਾਰੇ।' ਤਾਂ ਹੀ ਸਤਿਗੁਰਾਂ ਨੇ ਸੰਤਾਂ ਦੀ ਤੇ ਸਤਿਸੰਗ ਦੀ ਮਹਿਮਾ ਲਿਖੀ ਹੈ।

ਭਗੀਰਥੀਏ ਨੇ ਪ੍ਰਸ਼ਨ {ਸੰਤਾਂ ਦੀ ਪਛਾਣ ਕਿਵੇਂ ਹੋਵੇ} ਕੀਤਾ, "ਐਸੇ ਸੰਤਾਂ ਨੂੰ ਪਛਾਣੀਏਂ ਕੀਕੂੰ?" ਗੁਰੂ ਜੀ ਬੋਲੇ, "ਇੱਕ ਰਾਜੇ ਨੇ ਹੰਸ ਤੇ ਲਾਲ ਦੇਖਣੇ ਚਾਹੇ। ਵਜ਼ੀਰ ਸਰਬ ਪ੍ਰਕਾਰ ਦੀ ਚੋਗ ਪੰਛੀਆਂ ਨੂੰ ਦੇਣ ਲੱਗ ਪਿਆ। ਪੰਛੀਆਂ ਤੋਂ ਰਾਜੇ ਦਾ ਜੱਸ ਸੁਣ ਕੇ ਹੰਸ ਵੀ ਓਥੇ ਆ ਫਿਰੇ। ਰਾਜੇ ਨੇ ਦਰਸ਼ਨ ਪਾਏ, ਮੋਤੀ ਚੁਗਾਏ। ਰਾਜੇ ਦੀ ਸ਼ਰਧਾ ਦੇਖ ਕੇ ਹੰਸ ਲਾਲ ਉਗਲ ਕੇ ਦੇ ਗਏ। ਸੋ, ਤੁਸੀ ਧਰਮਸਾਲਾ ਬਣਾ ਕੇ ਸੰਤਾਂ ਦੀ ਸੇਵਾ ਕਰਦੇ ਰਹੋ। ਬ੍ਰਹਮਗਜਾਨ ਦੇਣ ਵਾਲੇ ਹੰਸ ਰੂਪ ਸੰਤ ਭੀ ਆ ਜਾਣਗੇ।" ਭਾਈ ਧੀਰੋ ਨੇ ਅਰਜ਼ ਕੀਤੀ, "ਓਨ੍ਹਾਂ ਸੰਤਾਂ ਦੇ ਕੀ ਕੀ ਲੱਛਣ ਹਨ?" ਏਸ ਦਾ ਉੱਤਰ ਸਤਿਗੁਰੂ ਜੀ ਨੇ ਹੇਠ ਲਿਖੇ ਸਲੋਕ ਦ੍ਵਾਰਾ ਦੱਸਿਆ ਹੈ:

ਮੰਤ੍ਰੰ ਰਾਮ ਰਾਮ ਨਾਮੰ ਧ੍ਯ੍ਯਾਨੰ ਸਰਬਤ੍ਰ ਪੂਰਨਹ ॥
ਗ੍ਯ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯ੍ਯਾਗਿ ਸਗਲ ਰੇਣੁਕਹ ॥
ਖਟ ਲਖ੍ਯ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥

(ਸਹਸਕ੍ਰਿਤੀ, ਮਃ ੫ - ੧੩੫੭)

ਐਸੇ ਸੰਤਾਂ ਦੀ ਸੇਵਾ ਕਰਨੀ ਅਤੇ ਅੰਮ੍ਰਿਤ ਵੇਲੇ ਇਸ਼ਨਾਨ ਕਰ ਗੁਰਬਾਣੀ ਪੜ੍ਹੋ, ਕਥਾ ਕੀਰਤਨ ਸੁਣੋ। ਧਰਮ ਦੀ ਕਾਰ ਕਰ ਕੇ ਛਕੋ। ਭੁੱਖੇ ਨੰਗੇ ਸਿੱਖ ਸਾਧ ਨੂੰ ਅੰਨ ਬਸਤਰ ਦਿਓ। ਸੰਗ੍ਰਾਂਤ, ਮੱਸਿਆ, ਗੁਰਪੁਰਬ ਨੂੰ ਕੜਾਹ ਪ੍ਰਸ਼ਾਦ, ਜੋੜ ਮੇਲ, ਸੰਗਤ ਦਾ ਕੀਤਾ ਕਰੋ। ਗੁਰੂ ਦੀ ਕਾਰ ਦਸਵੰਦ ਗੁਰੂ ਪਾਸ ਪੁਚਾਓ। ਮਨ ਨੀਵਾਂ ਰੱਖੋ। ਸਭ ਕੰਮ ਵੀਚਾਰ ਕੇ ਕਰਦੇ ਰਹੋ।

ਏਹ ਉਪਦੇਸ਼ ਸੁਣ ਕੇ ਭਾਈ ਭਗਵਾਨੇ, ਭਗਤੇ, ਬੌਂਦਲੇ, ਕਟਾਰੂ, ਪ੍ਰਿਥੀਏ ਆਦਿਕ ਨੇ ਫੇਰ ਬੇਨਤੀ ਕੀਤੀ, "ਮਹਾਰਾਜ! ਏਹ ਜੋ ਕੁਛ ਆਪ ਨੇ ਫੁਰਮਾਯਾ ਹੈ ਸੋ ਕਰਦੇ ਭੀ ਹਾਂ। ਪਰ ਮਨ ਪਵਿੱਤ੍ਰ ਨਿਰਬਿਕਾਰ ਨਹੀਂ ਹੋਯਾ।" ਗੁਰੂ ਜੀ ਨੇ ਉੱਤਰ ਦਿੱਤਾ, "ਕਿਸੇ ਖੂਹ ਵਿੱਚ ਬਿੱਲੀ ਡਿੱਗ ਪਈ। ਪੁੱਛਣ ਗਏ ਨੂੰ ਪੰਡਿਤ ਨੇ ਕਹਿਆ, ਬਿੱਲੀ ਕੱਢ ਕੇ ਪੰਜਾਹ ਡੋਲ ਜਲ ਦੇ ਕੱਢ ਦਿਓ। ਓਹਨੂੰ ਬਿਲੀ ਕੱਢਣੀ ਯਾਦ ਨਾ ਰਹੀ। ਡੋਲ ਪਾਣੀ ਦੇ ਕੱਢ ਛੱਡੇ। ਪਰ ਬਦਬੋ ਨਾ ਗਈ। ਪੰਡਤ ਦੇ ਕਹੇ ਫੇਰ ਸੌ ਡੋਲ ਕੱਢਿਆ। ਏਸੇ ਤਰ੍ਹਾਂ ਫੇਰ ਪੰਜ ਸੌ ਡੋਲ ਕਢਿਆ ਪਰ ਬਦਬੋ ਫੇਰ ਭੀ ਨਾ ਗਈ। ਓੜਕ ਬਿੱਲੀ ਕੱਢੀ ਤਾਂ ਜਲ ਪਵਿੱਤ੍ਰ ਤੇ ਸਵਾਦ ਹੋਯਾ ਤੇ ਬਦਬੂ ਗਈ। ਏਸੇ ਤਰ੍ਹਾਂ ਹੰਗਤਾ ਬਿੱਲੀ ਜਦੋਂ ਤੱਕ ਨਹੀਂ ਨਿਕਲਦੀ ਮਨ ਕਿਕੁੱਰ ਪਵਿੱਤ੍ਰ ਹੋਵੇ?" ਫੇਰ ਭਾਈ ਭਾਨੇ ਨੇ ਬੇਨਤੀ {ਹੰਗਤਾ ਮਮਤਾ ਕਿਵੇਂ ਦੂਰ ਹੋਵੇ} ਕੀਤੀ, "ਹੰਗਤਾ ਮਮਤਾ ਕਿਸ ਤਰ੍ਹਾਂ ਨਿੱਕਲੇ?" ਗੁਰੂ ਜੀ ਹੱਸ ਕੇ ਬੋਲੇ, "ਭਾਵੇਂ ਹੰਗਤਾ, ਹੰ ਭੌਂਗਤਾ, ਏਹ ਅਵਿੱਦਯਾ ਜਨਯ ਬਿਰਤੀ ਅਵਿੱਦਿਯਾ ਸਮੇਤ ਬ੍ਰਹਮਗਯਾਨ ਤੋਂ ਹੀ ਦੂਰ ਹੁੰਦੀ ਹੈ, ਪਰ ਬ੍ਰਹਮਗਯਾਨ ਦੋ ਪ੍ਰਕਾਰ ਦਾ ਹੈ। ਇੱਕ ਤਾਂ ਮੈਂ ਬ੍ਰਹਮ ਹੂੰ। ਮੇਰੇ ਵਿੱਚ ਹੀ ਜਲ ਦੇ ਤਰੰਗਾਂ ਤੇ ਸੁਇਨੇ ਦੇ ਗਹਿਣਿਆਂ ਵਾਂਗੂੰ ਜਗਤ ਕਲਪਤ ਹੈ ਅਰ ਮੇਰਾ ਹੀ ਫੁਰਨਾ ਬ੍ਰਹਮ ਤੇ ਜਗਤ ਰੂਪ ਹੋ ਕੇ ਫੁਰ ਰਿਹਾ ਹੈ। ਮਨ ਅਫੁਰ ਹੋਏ ਤੋਂ ਦ੍ਰਿਸ਼ਟਾ, ਦ੍ਰਿਸ਼, ਦਰਸ਼ਨ; ਗਯਾਤਾ, ਗਯਾਨ, ਗੇਯ; ਤ੍ਰਿਕੁਟੀ ਦਾ ਅਭਾਵ ਹੋ ਜਾਂਦਾ ਹੈ। ਦੂਜਾ ਗਿਆਨ ਏਹ ਹੈ ਕਿ ਸਭ ਕੁਛ ਬ੍ਰਹਮ ਹੀ ਬ੍ਰਹਮ ਹੈ, ਮੈਂ ਕੁਛ ਨਹੀਂ। ਯਥਾ:

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥

(ਸਿਰੀਰਾਗੁ, ਮਃ ੧ - ੨੩)

ਏਹੋ ਗਯਾਨ ਸਤਿਗੁਰਾਂ ਨੇ ਪਸਿੰਦ ਕੀਤਾ ਹੈ। ਗੁਰੂ ਦੇ ਸਿੱਖਾਂ ਨੂੰ ਭੀ ਏਹੋ ਧਾਰਨਾ ਚਾਹੀਏ। ਭਾਵੇਂ ਪ੍ਰਮਾਨੰਦ ਰੂਪ ਮੁਕਤਿ ਦੇਣ ਵਾਲੇ ਦੋਵੇਂ ਗਿਆਨ ਸਮ ਹਨ। ਪ੍ਰੰਤੂ ਇੱਕ ਤਾਂ ਨਿਰਾ ਘਿਓ ਖਾਧਾ ਹੋਯਾ ਕਫ, ਖੰਘ, ਅਪਚੀ ਆਦਿਕ ਅਨੇਕ ਬਿਕਾਰ ਪੈਦਾ ਕਰਦਾ ਹੈ ਤੇ ਮਿਸਰੀ ਨਾਲ ਮਿਲਾ ਕੇ ਖਾਧਾ ਹੋਯਾ ਅਨੇਕ ਗੁਣ ਕਰਦਾ ਹੈ। ਸੋ ਗਯਾਨ ਘ੍ਰਿਤ, ਪ੍ਰੇਮਾ ਭਗਤੀ ਮਿਸਰੀ ਹੈ। ਦੂਜਾ ਦ੍ਰਿਸ਼ਟਾਂਤ ਹੋਰ ਸੁਣੋ: ਜਿਕੁਰ ਇੱਕ ਪੁਰਖ ਨੂੰ ਬਿਭਚਾਰਨੀ ਇਸਤ੍ਰੀ ਆਪਣੇ ਹਾਵ ਭਾਵ ਕਟਾਖਯ ਦਿਖਾ ਕੇ ਚਲਾਇਮਾਨ ਕਰ ਸਕਦੀ ਹੈ ਤੇ ਸ੍ਵੈ ਪਤਨੀ ਯੁਕਤਿ ਉੱਤੇ ਬਲ ਨਹੀਂ ਪਾ ਸਕਦੀ, ਤੈਸੇ ਕੇਵਲ ਬ੍ਰਹਮਗਯਾਨ ਨੂੰ ਮਾਯਾ ਬਿਗਾੜ ਦੇਵੇ ਤਾਂ ਬਿਗਾੜ ਦੇਵੇ, ਪਰ ਭਗਤੀ ਯੁਕਤ ਬ੍ਰਹਮ ਗਯਾਨ ਨੂੰ ਨਹੀਂ ਬਿਗਾੜ ਸਕਦੀ। ਤਾਂ ਤੇ ਭਗਤੀ ਸਹਿਤ ਬ੍ਰਹਮ ਗਯਾਨ ਧਾਰਨ ਕਰਨਾ ਸ੍ਰੇਸ਼ਟ ਹੈ।"

ਏਹੋ ਜੇਹੇ ਅਨੰਤ ਪ੍ਰਸੰਗ ਤੇ ਉਪਦੇਸ਼ ਜੁਗਤੀ ਪ੍ਰਧਾਨ ਗੁਰੂ ਜੀ ਤੋਂ ਸੁਣ ਕੇ ਸਭ ਸਿੱਖ ਖ਼ੁਸ਼ੀ ਹੋ ਕਰ ਆਪਣੇ ਆਪਣੇ ਅਧਿਕਾਰ ਅਨੁਸਾਰ ਕਰਮ, ਉਪਾਸ਼ਨਾ, ਗਯਾਨ ਕਮਾਉਣ ਲੱਗ ਪਏ, ਜਿਸ ਤੋਂ ਓਹ ਪ੍ਰਮਾਨੰਦ ਰੂਪ ਕੈਵਲ ਮੋਖ ਦੇ ਅਧਿਕਾਰੀ ਹੋ ਗਏ।

## ਸ਼ਾਹਜਹਾਂ ਦਾ ਮਿਲਾਪ। ਕਾਜ਼ੀ, ਮੇਹਰਵਾਨ, ਕਰਮ ਚੰਦ ਦੀ ਫਰਿਯਾਦ। ਵਜ਼ੀਰ ਖਾਂ ਦੇ ਜਵਾਬ, ਮੇਹਰਵਾਨ ਦਾ ਸੰਬਾਦ।

ਮੁਲਕ ਕਾਬਲ, ਕੰਧਾਰ, ਸਿੰਧ ਆਦਿਕ ਦਾ ਦੌਰਾ ਕਰਨ ਲਈ ਜਦ ਸ਼ਾਹਜਹਾਂ ਫੇਰ ਲਾਹੌਰ ਆਯਾ, ਤਦੋਂ ਇੱਕ ਤਾਂ ਅਬਦੁਲੇ ਖਾਂ ਸੂਬੇ ਜਲੰਧਰ ਨੇ; ਜੋ ਗੁਰੂ ਜੀ ਦਾ ਵਿਰੋਧੀ ਸੀ, ਚੰਦੂ ਦੀਵਾਨ ਦੇ ਪੁੱਤ੍ਰ ਕਰਮ ਚੰਦ ਤੋਂ ਚੰਦੂ ਦੇ ਖ਼ੂਨ ਦੀ ਤੇ ਰੁਹੇਲੇ ਪਿੰਡ ਵਾਪਸ ਮਿਲਣ ਦੀ ਅਰਜ਼ੀ ਦਿੱਤੀ। ਦੂਜੇ ਸੋਈ ਮੇਹਰਵਾਨ ਨੇ ਸੁਲਹੀ ਖਾਂ ਦੇ ਪੁੱਤ੍ਰ ਜਮਾਲ ਖਾਂ ਨਾਇਬ ਨਾਜ਼ਮ ਲਾਹੌਰ ਦੀ ਸਹਾਇਤਾ ਨਾਲ ਫਰਿਯਾਦ ਕੀਤੀ। ਤੀਜਾ ਕਾਸਮ ਬੇਗ ਖਾਂ ਸੂਬੇ ਲਾਹੌਰ ਨੇ ਕਾਜ਼ੀ ਰੁਸਤਮ ਖਾਂ ਤੋਂ ਵਾਉ ਵੇਲਾ ਕਰਾਯਾ। ਏਹੋ ਜਹੇ ਅਨੇਕ ਤੱਥੇ ਬਾਲ ਕੇ ਬਾਦਸ਼ਾਹ ਨੂੰ ਭਖਾ ਦਿੱਤਾ। ਓਨ ਗੁਰੂ ਜੀ ਨੂੰ ਲਾਹੌਰ ਬੁਲਾਯਾ ਤਾਂ ਗੁਰੂ ਜੀ ਵੈਸਾਖ ਸੰਮਤ ੧੬੮੫ ਬਿਕ੍ਰਮੀ ਨੂੰ ਲਾਹੌਰ ਮੁਜੰਗ ਪਿੰਡ ਭਾਈ ਲੰਗਾਹੇ ਦੀ ਧਰਮਸ਼ਾਲਾ ਉੱਤਰੇ। ਸ਼ਾਹਜਹਾਂ ਦੀ ਮੁਲਾਕਾਤ ਜਦ ਹੋਈ, ਤਾਂ ਗੁਰੂ ਜੀ ਦੇ ਅਤਿ ਰਸੀਲੇ ਸ਼ਾਂਤਿ ਮਈ ਸੱਚੇ ਉਪਦੇਸ਼ ਸੁਣ ਕੇ ਤੇ ਗੁਰੂ ਜੀ ਦੇ ਚੇਹਰੇ ਚੰਦ ਪਰ ਇਲਾਹੀ ਨੂਰ ਨੂੰ ਝਲਕਣ ਦਾ ਤੇਜ਼ ਪ੍ਰਤਾਪ ਦੇਖ ਕੇ ਬਾਦਸ਼ਾਹ ਦਾ ਮਨ ਫਿਰ ਗਿਆ। ਓਸੇ ਸਮੇਂ ਇੱਕ ਦਿਨ ਗੁਰੂ ਜੀ ਨੂੰ ਬਾਦਸ਼ਾਹ ਨੇ ਸ਼ਿਕਾਰ ਜਾਣ ਵਾਸਤੇ ਆਖਿਆ ਤੇ ਪੰਜ ਸੌ ਰੁਪਯਾ ਨਕਦ ਤੇ ਢਾਈ ਸੌ ਦੀ ਰਸਦ ਗੁਰੂ ਜੀ ਦਾ ਰੁਜ਼ੀਨਾ; ਜੋ ਜਹਾਂਗੀਰ ਦਿੰਦਾ ਸੀ, ਮਿਲਣ ਦਾ ਹੁਕਮ ਦੇ ਦਿੱਤਾ। ਓਸੇ ਘੜੀ ਅਠਰੋਜ਼ਾ ਆ ਗਿਆ। ਸ਼ਾਹਜਹਾਂ ਨੂੰ ਸੂਫੀਆਂ ਅਰਥਾਤ ਵੇਦਾਂਤ ਮੱਤ ਦੀ ਚਰਚਾ ਕਰਨੇ ਤੇ ਸ਼ਿਕਾਰ ਦਾ ਬਹੁਤ ਸ਼ੌਕ ਸੀ। ਦੂਜੇ ਦਿਨ ਗੁਰੂ ਜੀ ਨੂੰ ਬੁਲਾ ਕੇ ਆਪ ਨੇ ਨਾਲ ਸ਼ਿਕਾਰ ਕਰਨ ਲੈ ਗਿਆ। ਗੁਰੂ ਸਾਹਿਬ ਦੇ ਸੂਰਬੀਰਾਂ ਤੇ ਜੁਰੇਰਬਾਜ਼ਾਂ ਦੀਆਂ ਕਪਟਾ ਪਕੜਾਂ ਤੇ ਗੁਰੂ ਜੀ ਨੇ ਜੋ ਅਨੇਕ ਸੂਰ, ਹਰਨ, ਬਘਿਆੜ ਆਦਿਕ ਬਨ ਮ੍ਰਿਗ ਤੀਰਾਂ ਨਾਲ ਮਾਰੇ। ਇੱਕ ਹੱਥ ਭੀ ਖ਼ਾਲੀ ਨਾ ਜਾਂਦਾ ਦੇਖ ਕੇ ਬਹੁਤ ਖ਼ੁਸ਼ੀ ਹੋਯਾ, ਪਰ ਵਿਰੋਧੀਆਂ ਨੂੰ ਫ਼ਿਕਰ ਪਿਆ।

ਇਕ ਦਿਨ ਬਾਦਸ਼ਾਹ ਨੂੰ ਖ਼ਬਰ ਲੱਗੀ ਕਿ ਦਰਯਾ ਕਿਨਾਰੇ ਇੱਕ ਸੀਂਹਣੀ, ਦੋ ਬੱਚੇ ਪਠੀਰ ਫਿਰ ਰਹੇ ਹਨ, ਜਿਨ੍ਹਾਂ ਨੇ ਬਹੁਤ ਗਾਈਆਂ, ਮਹੀਆਂ ਬਿਨਾਹ ਤੇ ਕਈ ਮਨੁੱਖਾਂ ਦਾ ਘਾਹ ਕੀਤਾ ਹੈ। ਗੁਰੂ ਜੀ ਨੂੰ ਨਾਲ ਲੈ ਕੇ ਓਸੇ ਘੜੀ ਸ਼ਾਹ ਚੜ੍ਹ ਪਿਆ। ਜੰਗਲ ਤੇ ਝੱਲ ਵਿੱਚੋਂ ਸ਼ੇਰਾਂ ਨੂੰ ਭਾਲਦੇ ਹੋਏ ਬਹੁਤ ਬਰਾਹ, ਪਾਹੜੇ, ਬਘਿਆੜ, ਮ੍ਰਿਗ ਮਾਰੇ। ਤਦੋਂ ਨੂੰ ਓਹ ਤਿੰਨੇ ਮਾਂ ਪੁੱਤ੍ਰ ਇੱਕ ਡਾਢੇ ਸੰਘਣੇ ਹੀਂਸਾਂ ਦੇ ਬਿੜੇ ਵਿੱਚ ਸੁੱਤੇ ਪਏ ਕਿਨੇ ਦੇਖ ਕੇ ਆ ਦੱਸਿਆ। ਬਾਦਸ਼ਾਹ ਨੇ ਬਿੜੇ ਦੇ ਦੂਰ ਦੂਰ ਫ਼ੌਜ ਦਾ ਘੇਰਾ ਕਰਾ ਕੇ ਹੁਕਮ ਦਿੱਤਾ ਬੰਦੂਕ ਤੀਰ ਕੋਈ ਨ ਚਲਾਵੇ। ਜੋ ਕੱਲਾ ਤਲਵਾਰ ਨਾਲ ਏਨ੍ਹਾਂ ਨੂੰ ਮਾਰੇ ਸੋ ਮੁਰਾਤਬਾ ਪਾਵੇਗਾ। ਏਹ ਸੁਣ ਕੇ ਜੋ ਬੜੇ ਬੜੇ ਖੱਬੀ ਖਾਂ ਤੀਸਮਾਰ ਗਿੱਬ ਗਿੱਬ ਕੇ ਸ਼ੇਰਾਂ ਤੇ ਖ਼ੂਨੀ ਹਾਥੀਆਂ ਨਾਲ ਟੱਕਰ ਲਾਉਣ ਦੇ ਦਾਵੇ ਬੰਨ੍ਹਦੇ ਸੇ, ਸਭ ਡਰ ਗਏ। ਤਿਹੁੰ ਸ਼ੇਰਾਂ ਦੇ ਸਾਹਮਣੇ ਕੱਲਾ ਜਾਣ ਲਈ ਕੋਈ ਨਾ ਨਿੱਤਰਿਆ। ਤਿੰਨ ਵਾਰੀ ਬਾਦਸ਼ਾਹ ਦਾ ਹੁਕਮ ਸਾਰੀ ਫੌਜ ਵਿੱਚ ਫਿਰਿਆ। ਫੌਜੀ ਜਰਨੈਲ ਨੇ ਅਰਜ਼ ਕੀਤੀ, "ਤਿਹੁੰ ਸ਼ੇਰਾਂ ਦੇ ਸਾਮ੍ਹਣੇ ਕੱਲਾ ਆਦਮੀ ਤਾਂ ਕੋਈ ਨਹੀਂ ਜਾ ਸਕੇਗਾ। ਸੂਈ ਹੋਈ ਗਿਦੜੀ ਭੀ ਬੱਚਿਆਂ ਦੇ ਨੇੜੇ ਕਿਸੇ ਨੂੰ ਨਹੀਂ ਆਉਣ ਦੇਂਦੀ। ਇਹ ਤਾਂ ਸ਼ੇਰਨੀ ਹੈ।" ਓਸ ਦੇ ਕਹੇ ਤਿੰਨਾਂ ਵਾਸਤੇ ਤਿੰਨ ਆਦਮੀ ਜਾਣ ਦਾ ਹੁਕਮ ਹੋਯਾ ਤਾਂ ਇੱਕ ਰਾਜਪੂਤ ਤੇ ਦੋ ਪਠਾਣ ਨਿੱਕਲੇ। ਸ਼ਾਹ ਨੂੰ ਸਲਾਮ ਕਰ ਬਿੜੇ ਦੇ ਨੇੜੇ ਗਏ। ਓਧਰ ਓਹ ਸ਼ੇਰਨੀ ਤੇ ਮਾਂ ਪੁੱਤ੍ਰ ਭੀ ਫੌਜ ਦਾ ਰੌਲਾ ਸੁਣ ਕੇ ਘਬਰਾ ਰਹੇ ਸੇ। ਅੱਖ ਝਮਕਣ ਨਾ ਦਿੱਤੀ। ਭਬਕ ਕੇ ਤੋਪ ਦੇ ਗੋਲੇ ਵਾਂਗੂੰ ਇੱਕ ਪਠਾਨ ਨੂੰ ਆ ਝਿਪਟੀ। ਓਸ ਦੀ ਜਾਨ ਝੱਟ ਪੱਟ ਲੈ ਕੇ ਦੂਜੇ ਨੂੰ ਚਿਪਟ ਗਈ। ਓਨ ਤੇਗ ਵਾਹੀ, ਪੱਟ ਓਤੇ ਲੱਗੀ ਥੋੜ੍ਹੀ ਹੀ ਚੁਭੀ। ਮਾਂ ਦੀ ਝੱਪਟ ਦੇਖ ਕੇ ਬੱਚੇ ਤੀਜੇ ਨੂੰ ਆ ਲਿਪਟੇ। ਦੋਂ ਨੂੰ ਮਾਰ ਕੇ ਮੁੜ ਓਸੇ ਥਾਂ ਜਾ ਬੈਠੇ। ਤੀਜਾ ਭੀ ਅਧਮੋਆ ਪਿਆ ਰਹਾ। ਫੇਰ ਤਾਂ ਸ਼ਾਹੀ ਸੂਰਮੇ ਸਭ ਠਟਕ ਗਏ। ਜਾਂ ਕੋਈ ਨਾ ਨਿੱਕਲਿਆ ਤਾਂ ਬਾਦਸ਼ਾਹ ਨੇ ਗੁਰੂ ਜੀ ਦੀ ਤਰਫ ਦੇਖਿਆ ਕਿਉਂਕਿ ਓਨ

ਸੁਣ ਰੱਖਿਆ ਸੀ ਜੋ ਗੁਰੂ ਜੀ ਨੇ ਜਹਾਂਗੀਰ ਦੇ ਸਮੇਂ ਬਹੁਤ ਬੜੇ ਬੜੇ ਕੇਹਰ ਮਾਰੇ ਹਨ। ਗੁਰੂ ਜੀ ਤਾਂ ਪਹਿਲੇ ਹੀ ਚਾਹੁੰਦੇ ਸਨ। ਖੰਡਾ ਢਾਲ ਫੜ ਕੇ ਵਧੇ ਤਾਂ {ਭਾਈ ਭੱਲਣ} ਭੱਲਣ ਜੱਟ ਮਲਈ; ਜੋ ਹਰ ਵੇਲੇ ਗੁਰੂ ਜੀ ਦੇ ਘੋੜੇ ਦੀ ਟਹਿਲ ਕਰਦਾ ਸੀ ਤੇ ਚੌਬੀ ਹੱਥ ਕੰਬਲੀ, ਧਰੀ ਦਾ ਗੰਢਾਸਾ, ਇੱਕ ਡਾਂਗ ਕੋਲ ਰੱਖਦਾ ਸੀ; ਗੁਰੂ ਜੀ ਦੇ ਪਿੱਛੇ ਹੋ ਲੀਤਾ। ਓਸ ਤਹਿਤੜ ਜੱਟ ਮੀਨਾਰੇ ਜੇਡੇ ਲੰਗੋਟ ਬੰਦ ਨੂੰ ਦੇਖ ਕੇ ਸਭ ਹੱਸੇ ਕਿ ਏਹ ਜੱਟ ਗੁਵਾਰ ਕਿਉਂ ਚੱਲਿਆ ਹੈ। ਓਸੇ ਦੇ ਪਿੱਛੇ ਬਿੱਧੀ ਚੰਦ ਹੋ ਲਿਆ। ਭੱਲਣ ਨੇ ਅਰਜ਼ ਕੀਤੀ ਗੁਰੂ ਜੀ ਏਹੋ ਜੇਹੇ ਬਿੱਲੇ ਤਾਂ ਅਸਾਂ ਪਾਲੀ ਹੁੰਦਿਆਂ ਅਨੇਕ ਮਾਰੇ ਹਨ। ਤੁਸੀਂ ਹੁਕਮ ਦਿਓ। ਗੁਰੂ ਜੀ ਤਾਂ ਕੁਛ ਕਹਿੰਦੇ ਹੀ ਰਹੇ। ਓਹ ਅੱਗੇ ਹੋ ਕੇ ਕੰਬਲੀ ਦੀ ਤੈਹ ਵਿੱਚ ਡਾਂਗ ਪਾ, ਖੱਬੇ ਫੜ ਕੇ ਦੋਵੇਂ ਲੜ ਪੈਰਾਂ ਹੇਠ ਦੱਬ, ਛਾਤੀ ਅੱਗੇ ਤਾਣ ਖੜੋਤਾ ਤੇ ਸ਼ੀਹਣੀ ਨੂੰ ਬੁਲਾਯਾ। ਓਸ ਉੱਛਲ ਕੇ ਦੋਵੇਂ ਹੱਥ ਕੰਬਲੀ ਉੱਤੇ ਰੱਖੇ ਹੀ ਸੇ, ਜੱਟ ਨੇ ਗੰਢਾਸੇ ਨਾਲ ਖੁਚ ਵੱਢ ਸਿੱਟੀ ਸ਼ੀਹਣੀ ਡਿਗ ਪਈ। ਡਿਗਦੀ ਉੱਤੇ ਕੰਬਲੀ ਸਿੱਟ ਕੇ ਡਾਂਗ ਨਾਲ ਭੋਹ ਬਣਾ ਕਢੀ। ਦੇਖਣ ਵਾਲੇ ਤਾਂ ਏਸੇ ਗੱਲੋਂ ਹੈਰਾਨ ਸੇ। ਪਰ ਓਹ ਕੰਬਲੀ ਚੁੱਕ ਕੇ ਜਰਾ ਅੱਗੇ ਹੋਯਾ ਤਾਂ ਸ਼ੇਰਨੀ ਦਾ ਬੱਚਾ ਆਯਾ। ਓਨ ਓਸ ਉੱਪਰ ਛੇਤੀ ਨਾਲ ਕੰਬਲੀ ਸਿੱਟ ਕੇ ਲਪੇਟ ਲਿਆ ਤੇ ਐਡਾ ਦਬਾਯਾ ਕਿ ਬੇਹੋਸ਼ ਕਰ ਦਿੱਤਾ। ਬਗਲ ਵਿੱਚ ਮਾਰ ਕੇ ਬਾਦਸ਼ਾਹ ਅੱਗੇ ਲਿਆ ਕੇ ਪਿੰਜਰੇ ਪਾਯਾ ਗਿਆ। ਦੂਜੇ ਬੱਚੇ ਨੂੰ ਬਿੱਧੀ ਚੰਦ ਨੇ ਜਾ ਮਾਰਿਆ। ਭਾਵੇਂ ਸ਼ੇਰ ਤਾਂ ਤੇਗ ਨਾਲ ਮਾਰੀਦੇ ਹੀ ਸੇ, ਪਰ ਜੱਟ ਸਿੱਖ ਦੀ ਨਵੀਨ ਕਾਰਵਾਈ ਦੀ ਬਹਾਦਰੀ ਤੇ ਹਾਸੀ ਦੀ ਗੱਲ ਘਰ ਘਰ ਚੱਲ ਪਈ।

ਬਾਦਸ਼ਾਹ ਤਾਂ ਗੁਰੂ ਜੀ ਤੇ ਸਿੱਖਾਂ ਦਾ ਹੌਸਲਾ ਤੇ ਜ਼ੋਰ ਬਹਾਦਰੀ ਦੇਖ ਕੇ ਪਹਿਲੇ ਹੀ ਫ਼ਿਕਰ ਵਿੱਚ ਸੀ ਕਿ ਜੇ ਕਦੇ ਏਹ ਗੁਰੂ ਆਪਣੇ ਮੁਰੀਦਾਂ ਸਮੇਤ; ਜੋ ਕਈ ਲੱਖ ਸੁਣੇ ਜਾਂਦੇ ਹਨ, ਸਾਡੇ ਨਾਲ ਬਿਗੜ ਜਾਣ ਤਾਂ ਏਨ੍ਹਾਂ ਨੂੰ ਕਾਬੂ ਕਰਨਾ ਮੁਸ਼ਕਿਲ ਹੋਵੇਗਾ। ਹੁਣ ਏਹ ਜ਼ਿਕਰ ਜਦ ਓਸ ਨੇ ਆਪ ਨੇ ਵੱਡੇ ਵਜ਼ੀਰ ਤੇ ਸੂਬੇ ਲਾਹੌਰ ਨਾਲ ਕੀਤਾ, ਤਦ ਓਹ ਤਾਂ ਗੁਰੂ ਜੀ ਦੇ ਵਿਰੋਧੀ ਸਨ ਹੀ। ਬਾਦਸ਼ਾਹ ਨੂੰ (ਜੋ ਨਾ ਤਜਰਬੇਕਾਰ ਜਵਾਨ ਉਮਰ ਤੇਜ਼ ਸਭਾਉ ਸੀ) ਐਸਾ ਡਰਾਯਾ ਤੇ ਓਹ ਭੈੜੀ ਸਲਾਹ ਦਿੱਤੀ, ਜਿਸ ਤੋਂ ਬਾਦਸ਼ਾਹ ਦਾ ਦਿਲ ਗੁਰੂ ਜੀ ਵੱਲੋਂ ਗੁਮਰਾਹ ਹੋ ਗਿਆ। ਓਸ ਨੇ ਓਨ੍ਹਾਂ ਦੇ ਆਖੇ ਲੱਗ ਕੇ ਦੋ ਤੋਪਾਂ, ਸਤ ਸੌ ਅਸਵਾਰ; ਜੋ ਜਹਾਂਗੀਰ ਨੇ ਪੰਜਾਬ ਦੇ ਹਾਕਮਾਂ ਉੱਤੇ ਨਿਗਰਾਨੀ ਰੱਖਣ ਲਈ ਗੁਰੂ ਜੀ ਦੀ ਤਾਬਿਆ ਦਿੱਤਾ ਹੋਯਾ ਸੀ, ਮੰਗਵਾ ਲੀਤਾ। ਭਾਵੇਂ ਓਨ ਆਪਣੀ ਜਾਣੇ ਤਾਂ ਗੁਰੂ ਜੀ ਦੀ ਤਾਕਤ ਘਟਾਈ, ਪਰ ਸਗੋਂ ਉਲਟਾ ਵਧਾਈ। ਕਿਉਂਕਿ ਇਹ ਦੋ ਤੋਪਾਂ ਤੇ ਸਤ ਸੌ ਸਵਾਰ ਜਹਾਂਗੀਰ ਨੇ ਜ਼ਾਹਰਦਾਰੀ ਤਾਂ ਗੁਰੂ ਜੀ ਦੀ ਤਾਬਜਾਦਾਰੀ ਲਈ ਦੇ ਰੱਖਿਆ ਸੀ, ਪਰ ਅਸਲੋਂ ਗੁਰੂ ਜੀ ਦੀ ਨਿਗਰਾਨੀ ਵਾਸਤੇ ਸੀ। ਏਸ ਰਾਜਧਾਨੀ ਚਾਲ ਨੂੰ ਸ਼ਾਹਜਹਾਂ ਨਾ ਪਹੁੰਚਿਆ ਤੇ ਗੁਰੂ ਜੀ ਏਹ ਬੂਹੇ ਅੱਗੋਂ ਪਹਿਰਾ ਉਠਾਏ ਜਾਣ ਤੇ, ਸੁਤੰਤ੍ਰ ਗੁਰਮਤਾ ਕਰਨ ਵਾਲੇ ਹੋਣ ਤੇ ਬਹੁਤ ਖ਼ੁਸ਼ ਹੋਏ। ਭਾਵੇਂ ਪੰਜਾਬ ਦੇ ਸ਼ਾਹੀ ਹਾਕਮਾਂ ਉੱਤੇ ਨਿਗਰਾਨੀ ਕਾਇਮ ਰਹਿਣ ਦੇ ਸਮੇਂ ਗੁਰੂ ਸਾਹਿਬ ਜੀ ਓਨ੍ਹਾਂ ਨਾਲ ਬਹੁਤ ਨੇਕੀ ਦਾ ਬਰਤਾਉ ਕਰਦੇ ਰਹੇ ਸੇ, ਪਰ ਤਾਂ ਭੀ ਹਿੰਦੂ ਦੀ ਮਾਤੈਹਤੀ ਓਨ੍ਹਾਂ ਦੀ ਛਾਤੀ ਉੱਤੇ ਸੱਪ ਲੇਟਦਾ ਸੀ, ਜਿਸ ਦਾ ਗੁਬਰ ਕੱਢਣ ਲਈ ਹੁਣ ਸ਼ਾਹ ਦੀਆਂ ਜ਼ਰਾ ਕੁ ਅੱਖਾਂ ਫਿਰੀਆਂ ਤੋਂ ਜਲੰਧਰ ਦੇ ਸੂਬੇ ਅਬਦੁਲੇ ਖਾਂ ਨੇ; ਜੋ ਦੀਵਾਨ ਚੰਦੂ ਸ਼ਾਹ ਦਾ ਦੋਸਤ ਸੀ, ਚੰਦੂ ਦੇ ਪੁੱਤ੍ਰ ਕਰਮ ਚੰਦ ਤੋਂ ਚੰਦੂ ਦੇ ਖ਼ੂਨ ਦੀ ਤੇ ਰੁਹੇਲ ਪਿੰਡ ਦੀ ਅਰਜ਼ੀ ਕਰਾ ਦਿੱਤੀ। ਸੋਢੀ ਮੇਹਰਵਾਨ ਨੇ; ਜੋ ਹਮੇਸ਼ ਸੁਲਹੀ ਖਾਂ ਦੇ ਬੇਟੇ ਜਮਾਲ ਖਾਂ ਨਾਇਬ ਨਾਜ਼ਮ ਲਾਹੌਰ ਦੇ ਚਰਨ ਫੜ ਰੱਖੇ ਸੇ, ਓਸ ਦੀ ਸਹਾਇਤਾ ਲੈ ਕੇ ਸਿੱਖੀ ਤੇ ਰਾਮਦਾਸਪੁਰ ਦੀ ਜੱਦੀ ਜਾਇਦਾਦ ਵੰਡਾਉਣ ਲਈ ਫਰਿਆਦ ਕਰ ਦਿੱਤੀ। ਕਾਸਮ ਬੇਗ ਖਾਂ ਸੂਬੇਦਾਰ ਲਾਹੌਰ ਨੇ ਕਾਜ਼ੀ ਨੂੰ ਬਾਦਸ਼ਾਹ ਦੇ ਰੂਬਰੂ ਹੋਣ ਲਈ ਖੜਾ ਕਰ ਦਿੱਤਾ ਏਹੋ ਜਹੇ ਅਨੇਕ ਚੂਹੇ ਛੱਡ ਦੇਣ ਕਰ ਕੇ ਬਾਦਸ਼ਾਹ ਨੇ ਗੁਰੂ ਸਾਹਿਬ ਤੋਂ ਓਨ੍ਹਾਂ ਦੀਆਂ ਅਰਜ਼ੀਆਂ ਦੇ ਜਵਾਬ ਚਾਹੇ ਤਾਂ ਆਪ ਨੇ ਸਭ ਦੇ ਜਵਾਬ ਵੱਖਰੇ ਵੱਖਰੇ ਐਸੇ

ਦਿੱਤੇ, ਜਿਨ੍ਹਾਂ ਤੋਂ ਸਭ ਦੀ ਧੁਰ ਠਿਕਾਣੇ ਹੋ ਗਈ। ਭਾਵੇਂ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਸਾਫ਼ ਅਤੇ ਸੱਚੇ ਸਮਝ ਲਿਆ, ਫਰਿਆਦਾਂ ਕਰਨੇ ਕਰਾਉਣੇ ਵਾਲੇ ਵਿਰੋਧੀ ਜਾਣ ਲੀਤੇ, ਪਰ ਅਜੇ ਫ਼ੈਸਲਾ ਨਹੀਂ ਦਿੱਤਾ ਸੀ ਕਿ ਤਦੋਂ ਨੂੰ ਕੁਦਰਤ ਨਾਲ ਓਸੇ ਸਮੇਂ ਸਿੰਧ ਮੁਲਕ ਦੀ ਮੁਹਿੰਮ ਫਤੇ ਕਰ ਕੇ ਵਜ਼ੀਰ ਖਾਂ ਤੇ ਨਵਾਬ ਟੋਕੇ ਵਾਲਾ ਜ਼ਬਰਦਸਤ ਖਾਂ; ਜੋ ਗੁਰੂ ਜੀ ਦੀ ਦਯਾ ਨਾਲ ਗੁਵਾਲੀਏਰ ਦੇ ਕਿਲ੍ਹੇ ਵਿੱਚੋਂ ਛੁੱਟਿਆ ਸੀ, ਆ ਗਏ। ਬਾਦਸ਼ਾਹ ਨੂੰ ਮੁਬਾਰਕਬਾਦ ਮੁਹਿੰਮ ਫਤੇ ਦਾ, ਤੇ ਸਲਾਮ ਦੇਣ ਗਏ ਤਾਂ ਅੱਗੇ ਏਹੋ ਮਾਮਲਾ ਸ਼ਾਹ ਦੇ ਪੇਸ਼ ਸੀ। ਸ਼ਾਹਜਹਾਂ ਨੇ ਵਜ਼ੀਰ ਖਾਂ ਨੂੰ ਪੁੱਛਿਆ ਤਾਂ ਪਹਿਲੇ ਓਨ ਸਾਰੀ ਕਥਾ ਸੋਢੀ ਮੇਹਰਵਾਨ ਤੇ ਚੰਦੂ ਸ਼ਾਹੀ ਦੇ ਪੁੱਤ੍ਰ ਦੀ ਸੁਣਾਈ। ਫੇਰ ਜਿਸ ਪ੍ਰਕਾਰ ਕੌਲਾਂ ਆਪਣੀ ਜਾਨ ਬਚਾਉਣ ਲਈ ਮੀਆਂਮੀਰ ਦੀ ਮਾਰਫਤ ਅੰਮ੍ਰਿਤਸਰ ਗਈ ਸੀ, ਤੇ ਓਥੇ ਗੁਰੂ ਜੀ ਦੇ ਘਰੋਂ ਜਿਕੂੰ ਹੋਰ ਅਨੰਤ ਮੁਸਲਮਾਨ ਹਿੰਦੂ ਫ਼ਕੀਰ ਤੇ ਗ਼ਰੀਬ ਗ਼ੁਜ਼ਾਰਾ ਕਰਦੇ ਸਨ, ਓਸ ਨੂੰ ਭੀ ਓਸੇ ਤਰ੍ਹਾਂ ਗ਼ੁਜ਼ਾਰਾ ਕਰਦੀ ਜ਼ਾਹਰ ਕਰ ਕੇ ਕਾਜ਼ੀ ਦੀ ਖੂਬ ਕਲਈ ਖੋਲ੍ਹੀ। ਏਹ ਭੀ ਦੱਸਯਾ ਕਿ ਭਾਵੇ ਓਹ ਪਹਿਲੇ ਬੀ ਹਕੀਕੀ ਇਸ਼ਕ ਵਿੱਚ ਰੱਤੀ ਹੋਈ ਸੀ, ਪਰ ਹੁਣ ਤਾਂ ਓਹ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਪੜ੍ਹ ਸੁਣ ਕੇ ਤੇ ਅੱਠੇ ਪਹਿਰ ਸਤਸੰਗ ਵਿੱਚ ਰਹਿ ਕੇ ਅਜੇਹੀ ਸੱਚੀ ਸੰਤਣੀ ਬਣ ਰਹੀ ਹੈ ਕਿ ਸ਼ਾਇਦ ਹੀ ਓਸ ਜਿਹਾ ਕੋਈ ਜਤੀ, ਸਤੀ, ਬ੍ਰਹਮਗਜਾਨੀ ਫ਼ਕੀਰ ਹੋਵੇਗਾ। ਏਸੇ ਵਾਸਤੇ ਓਸ ਦਾ ਸੱਚਾ ਸਿਦਕ ਵੇਖ ਕੇ ਗੁਰੂ ਜੀ ਨੇ ਆਪ ਨੇ ਮਹਿਲਾਂ ਤੋਂ ਅੱਧ ਮੀਲ ਪਰ ਇੱਕ ਕੌਲਾ (ਕੋਠਾ) ਬਣਵਾ ਦਿੱਤਾ ਹੈ। ਤੇ ਇੱਕ ਦੋ ਓਹੋ ਜਿਹੀਆਂ ਸੰਤਣੀਆਂ ਨੂੰ ਓਸ ਦੀ ਟਹਿਲ ਵਿੱਚ ਰੱਖ ਦਿੱਤਾ ਹੈ। ਬਲਕਿ ਇਹ ਕਾਜ਼ੀ ਸਾਹਿਬ ਹੀ ਘੋੜੇ ਦੇ ਰੁਪੈ ਲੈਣ ਗਿਆ; ਜੋ ਇਸ ਨੇ ਤੇਰਾਂ ਹਜ਼ਾਰ ਤੋਂ ਗੁਰੂ ਪਾਸ ਵੇਚਿਆ ਸੀ, ਕੌਲਾਂ ਪਾਸ ਰਹਿ ਆਯਾ ਹੈ।

ਏਸ ਬਾਤ ਦੀ ਗਵਾਹੀ ਜਦ ਗੁੰਚਾ ਬੇਗ ਤੇ ਕਰਮ ਬਖ਼ਸ਼ ਅਮੀਰਾਂ ਨੇ ਦਿੱਤੀ ਤਾਂ ਸ਼ਾਹ ਨੇ ਕਾਜ਼ੀ ਨੂੰ ਆਖਿਆ, "ਕਿਉਂ ਅਣਸੁਣਿਆ ਨੂੰ ਸੁਣਾ ਕੇ ਆਪਣੀ ਮਿੱਟੀ ਪੁੱਟ ਰਿਹਾ ਹੈਂ?" ਫੇਰ ਤਾਂ ਕਾਜ਼ੀ ਆਪੇ ਹੀ ਸ਼ਰਮਿੰਦਾ ਹੋ ਕੇ ਘਰ ਜਾ ਬੈਠਾ। ਹੁਣ ਕਾਸਮ ਬੇਗ ਖਾਂ ਸੂਬੇ ਨੇ ਕਚੈਹਰੀ ਦਾ ਰੁਖ ਦੇਖ ਕੇ ਅਰਜ਼ੀ ਭੀ ਨਾ ਸੁਣਾਈ।

ਹੁਣ ਗੁਰੂ ਸਾਹਿਬ ਨੇ ਜੋ ਬਹੁਤ ਦੂਰਅੰਦੇਸ਼, ਦਾਨਾ ਤੇ ਆਪਣੇ ਭਾਈ ਮੇਹਰਵਾਨ ਨੂੰ ਤੁਰਕਾਂ ਅੱਗੇ ਦੀਨ ਹੁੰਦਾ ਤੇ ਧਨ ਖੋਟੇ ਰਾਹ ਖ਼ਰਚਦਾ ਦੇਖ ਕੇ, ਓਸ ਦੇ ਪਾਸ ਭਾਈ ਗੁਰਦਾਸ ਤੇ ਬਿਧੀਚੰਦ ਦੇ ਹੱਥ ਏਹ ਕਹਿ ਭੇਜਿਆ ਕਿ ਜਿਸ ਤਰ੍ਹਾਂ ਓਸ ਦੀ ਇਛਜਾ ਹੋਵੇ, ਘਰ ਵਿੱਚ ਪੂਰੀ ਕਰ ਲਵੇ, ਪਰ ਤੁਰਕਾਂ ਅੱਗੇ ਦੀਨ ਤੇ ਫਰਿਆਦੀ ਨਾ ਹੁੰਦਾ ਫਿਰੇ। ਓਨ ਸਮਝਜਾ ਕਿ ਹੁਣ ਡਰਦੇ ਹੋਏ ਮੇਰੇ ਨਾਲ ਸੁਲ੍ਹਾ ਕਰਦੇ ਹਨ ਤੇ ਇਹ ਜਵਾਬ ਦਿੱਤਾ ਕਿ ਜਿਸ ਦਿਨ ਦੇ ਮੇਰੇ ਪਿਤਾ ਨੂੰ ਅੰਮ੍ਰਿਤਸਰ ਦੀ, ਤੇ ਸਿੱਖੀ ਸੇਵਕੀ ਦੀ ਆਮਦਨੀ ਨਹੀਂ ਵੰਡ ਕੇ ਦਿੱਤੀ; ਓਸੇ ਦਿਨ ਤੋਂ ਕੌਡੀ ਕੌਡੀ ਗਿਣਕੇ, ਜੋ ਗਜਾਰਾਂ ਲੱਖ ਤੋਂ ਉੱਪਰ ਰੁਪੱਯਾ ਬਣਦਾ ਹੈ; ਪਿਛਲਾ ਮੇਰੇ ਪੱਲੇ ਪਾਓ। ਅੱਗੇ ਰਾਮਦਾਸਪੁਰ ਦੀ ਜਾਇਦਾਦ ਤੇ ਸਿੱਖੀ ਅੱਧੀ ਮੇਰੇ ਕਬਜ਼ੇ ਦਿਓ, ਤਦ ਸੁਲ੍ਹਾ ਹੁੰਦੀ ਹੈ। ਨਹੀਂ ਤਾਂ ਹੁਣ ਮੈਂ ਦੂਜੀ ਤਰ੍ਹਾਂ ਲੈ ਲਵਾਂਗਾ। ਤਾਂ ਹੀ ਤਾਂ ਹੁਣ ਡਰ ਦੇ ਮਾਰੇ ਸੁਲ੍ਹਾ ਕਰਦੇ ਹਨ। ਜੇ ਪਹਿਲਾਂ ਮੇਰੇ ਪੈਰੀਂ ਆ ਪੈਂਦਾ, ਤਾਂ ਘਰ ਵਿੱਚ ਹੀ ਸੁਲ੍ਹਾ ਹੋ ਜਾਂਦੀ। ਹੁਣ ਅੱਗ ਲੱਗੀ ਤੋਂ ਖੂਹ ਖੋਦਣ ਵਾਂਗੂੰ ਸੁਲ੍ਹਾ ਚਾਹੁਣੀ ਹੈ। ਅੱਵਲ ਤਾਂ ਸਾਡਾ ਓਸ ਦਾ ਮੇਲ ਕੀ? ਜਦ ਓਨ ਤੁਰਕਣ ਘਰ ਲੈ ਆਂਦੀ ਤੇ ਪੈਂਦੇ ਖਾਂ ਆਦਿਕ ਤੁਰਕ ਪਾਸ ਰੱਖ ਲੀਤੇ; ਫੇਰ ਓਸ ਨੇ ਸੇਲੀ, ਟੋਪੀ, ਮਾਲਾ ਕੁਲ ਮਰਯਾਦਾ ਛੱਡ ਕੇ, ਖੰਡਾ ਫੜ ਲੀਤਾ; ਓਸ ਦਾ ਤਾਂ ਮੂੰਹ ਦੇਖਣ ਵਾਲੇ ਨੂੰ ਹੱਤਿਆ ਦਾ ਪਾਪ ਲੱਗਦਾ ਹੈ। ਦੇਖੋ ਹੁਣ ਏਸ ਕਰਤੂਤ ਦਾ ਕਿਹਾ ਫ਼ਲ ਮੈਂ ਓਸ ਨੂੰ ਭੁਗਾਉਂਦਾ ਹਾਂ। ਕੈਦ ਵਿੱਚ ਹੀ ਬਾਪ ਵਰਗੀ ਦੁਰਦਸ਼ਾ ਕਰ ਕੇ ਨਾ ਮਰਵਾਵਾਂਗਾ, ਤਾਂ ਮੈਂ ਦਾੜ੍ਹੀ ਕਾਹਨੂੰ ਰੱਖਣੀ ਹੈ।

ਓਸ ਦੇ ਏਹੋ ਜਿਹੇ ਖੋਟੇ ਬਚਨ ਸੁਣ ਕੇ ਭਾਵੇਂ ਬਿਧੀਚੰਦ ਤਾਂ ਓਥੇ ਹੀ ਓਸ ਦੇ ਦੋ ਧੜ ਕਰਨ ਲੱਗਾ ਸੀ, ਪਰ ਭਾਈ ਗੁਰਦਾਸ ਜੀ ਨੇ ਰੋਕ ਲੀਤਾ ਤੇ ਓਸ ਨੂੰ ਬਕਬਾਦੀ ਸਮਝ ਕੇ ਆ ਗਏ ਅਰ ਗੁਰੂ ਜੀ ਨੂੰ ਸਭ ਹਾਲ ਆ ਸੁਣਾਇਆ, ਤਾਂ ਓਹ ਜੋ ਧੀਰਜ ਤੇ ਵੀਚਾਰ ਦੇ ਸਮੁੰਦਰ ਸੇ; ਸੁਣ ਕੇ ਸ਼ਾਂਤ ਰੂਪ ਰਹੇ ਤੇ ਓਹਨਾਂ ਨੂੰ ਭੀ ਠੰਢੇ ਕੀਤਾ। ਦੂਜੇ ਦਿਨ ਓਸ ਨੂੰ ਸਰਬ ਪ੍ਰਕਾਰ ਝੂਠਾ ਕਰਨ ਲਈ ਦਸ ਕੁ ਸਿੱਖਾਂ ਨੂੰ ਨਾਲ ਲੈ ਕੇ ਆਪ ਮੇਹਰਵਾਨ ਦੇ ਡੇਰੇ ਚਲੇ ਗਏ। ਫੇਰ ਤਾਂ ਓਨ ਐਡਾ ਮੂਰਖਪੁਣਾ ਕੀਤਾ ਕਿ ਹੰਕਾਰ ਦਾ ਪਰਬਤ ਹੋ ਬੈਠਾ। ਮਾਹਾਂ ਦੇ ਆਟੇ ਵਾਂਗੂੰ ਆਕੜ ਕੇ ਪਲੰਗ ਉੱਤੇ ਬੈਠਾ ਰਿਹਾ। ਸਤ ਕਰਤਾਰ, ਪੈਰੀਂ ਪੈਣਾ ਬੀ ਨਾ ਮੰਨਿਆ। ਚੁੱਪ ਕਰ ਰਿਹਾ, ਆਸਣ, ਚਿਟਾਈ, ਮੰਜੀ ਬੈਠਣ ਨੂੰ ਕੁੱਝ ਨਾ ਦਿੱਤਾ। ਗੁਰੂ ਜੀ {ਗੁਰੂ ਜੀ ਦੀ ਅਤਿ ਦੀ ਨਿਮ੍ਰਤਾ} ਜ਼ਮੀਨ ਉੱਤੇ ਹੀ ਬੈਠ ਗਏ। ਜਿਉਂ ਜਿਉਂ ਸੁਲ੍ਹਾ ਕਰਨ ਲਈ ਆਖਣ ਤੇ ਨਿਮ੍ਰੰਤਾ ਖਿੱਚਣ, ਓਹ ਤਿਉਂ ਤਿਉਂ ਅਸਮਾਨ ਤੇ ਚੜ੍ਹਦਾ ਜਾਏ ਤੇ ਬੁਰੇ ਅਜੋਗ ਬਚਨ ਬੋਲੇ। ਪੰਜਵੇਂ ਗੁਰੂ ਜੀ ਦੀ ਨਿੰਦਾ ਕਰਨ ਲੱਗ ਪਿਆ। ਸਿੱਖ ਨਾ ਜਰ ਸਕੇ। ਕਈ ਵਾਰੀ ਚਾਹਿਆ ਕਿ ਏਸ ਕੁਬੋਲਾਂ ਦਾ ਸੁਆਦ ਚਖਾਈਏ, ਪਰ ਗੁਰੂ ਜੀ ਨੇ ਵਰਜ ਰੱਖੇ। ਓੜਕ ਜਦ ਬਹੁਤ ਗਾਲ੍ਹੀਆਂ ਦੇ ਕੇ ਗੁਰੂ ਜੀ ਉੱਤੇ ਵਾਰ ਕਰਨ ਲੱਗਾ, ਤਾਂ ਸਿੱਖ ਗੁਰੂ ਜੀ ਨੂੰ ਡੇਰੇ ਲੈ ਆਏ। ਭਾਵੇਂ ਫੇਰ ਪਿੱਛੋਂ ਲੋਕਾਂ ਦੇ ਕਹੇ ਪਾਪੀ ਪਛਤਾਯਾ ਪਰ ਫੇਰ ਵਕਤ ਕਿੱਥੋਂ ਹੱਥ ਆਵੇ? ਗੁਰੂ ਜੀ ਨੇ ਤਾਂ ਬਾਦਸ਼ਾਹ ਤੋਂ ਵਿਦਾ ਹੋ ਕੇ ਹੋਲਾ ਮਹੱਲਾ ਅੰਮ੍ਰਿਤਸਰ ਆ ਖੇਡਿਆ ਤੇ ਸੋਢੀ ਮੇਹਰਵਾਨ ਜਿਹੇ ਝਾਗੜੂ ਹਾਹੁਕੇ ਲੈਂਦੇ ਹੀ ਰਹਿ ਗਏ। ਓਨ੍ਹਾਂ ਦੇ ਉਦਮ ਮਨੋਰਥ ਰੁਪਯੇ ਖ਼ਰਚੇ ਸਭ ਬਿਰਥੇ ਗਏ।

ਏਸੇ ਸਮੇਂ ਟਿੱਕੇ {ਗੁਰਦਿੱਤੇ ਦਾ ਵਿਆਹ} ਗੁਰਦਿੱਤੇ ਦਾ ਵਜਾਹ ਬੜੀ ਧੂਮ ਧਾਮ ਤੇ ਉਤਸ਼ਾਹ ਨਾਲ ਹੋਯਾ। ਮਾਤਾ ਗੰਗਾ ਨੇ ਪੰਜਵੇਂ ਪਾਤਸ਼ਾਹ ਦਾ ਭਵਿਖਤ ਬਚਨ, ਜੋ:

ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥

(ਆਸਾ, ਮ: ੫ - ੩੯੬)

ਕੀਤਾ ਸੀ, ਸਫ਼ਲ ਹੋਯਾ ਸਮਝ ਕੇ ਅਤਜੰਤ ਖ਼ੁਸ਼ੀ ਮਨਾਈ। ਏਸੇ ਸਾਲ ਬਕਾਲੇ ਪਿੰਡ ਦੇ ਚੌਧਰੀ ਭਾਈ ਮੇਹਰੇ ਨੇ; ਜੋ ਗੁਰੂ ਜੀ ਦਾ ਪਰਮ ਪ੍ਰੇਮੀ ਧਨੀ ਸਿੱਖ ਸੀ, ਇੱਕ ਹਵੇਲੀ ਬਣਾ ਕੇ ਪ੍ਰਤੱਗਜਾ ਕੀਤੀ ਕਿ ਜਦੋਂ ਤੱਕ ਗੁਰੂ ਹਰਿਗੋਬਿੰਦ ਸਾਹਿਬ ਜੀ ਮਾਤਾ ਗੰਗਾ ਤੇ ਸੰਗਤ ਸਮੇਤ ਏਸ ਹਵੇਲੀ ਵਿੱਚ ਸੱਤ ਦਿਨ ਨਿਵਾਸ ਕਰ ਕੇ ਪ੍ਰਸ਼ਾਦ ਨਾ ਛਕਣ, ਕਥਾ ਕੀਰਤਨ ਸਤ ਸੰਗਤ ਨਾ ਹੋਵੇ, ਤਦੋਂ ਤੱਕ ਅਸਾਂ ਇਸ ਵਿੱਚ ਨਹੀਂ ਵਸਣਾ। ਹੁਣ ਓਸ ਦਾ ਪ੍ਰਵਾਰ ਗੁਰੂ ਕੀ ਅਰਾਧਨਾ ਕਰਨ ਲਗਾ ਤੇ ਓਸ ਨੇ ਭੀ ਗੁਰੂ ਜੀ ਦੇ ਹਜ਼ੂਰ ਆ ਕਰ ਓਥੇ ਲੈ ਜਾਣ ਲਈ ਬਹੁਤ ਹਠ ਪ੍ਰੇਮ ਕੀਤਾ। ਮਾਤਾ ਗੰਗਾ ਜੀ ਨੇ ਭੀ ਮੇਹਰੇ ਦਾ ਪ੍ਰੇਮ ਦੇਖ ਕੇ ਗੁਰੂ ਜੀ ਨੂੰ ਓਸ ਦੇ ਘਰ ਜਾਣ ਵਾਸਤੇ ਜਦ ਬਹੁਤ ਆਖਿਆ ਤਾਂ ਬਚਨ ਕੀਤਾ, "ਮਾਤਾ ਜੀ! ਜੇ ਤੁਸੀਂ ਚੱਲੋ ਤਾਂ ਅਸੀਂ ਮੇਹਰੇ ਦੇ ਨਾਲ ਜਾਂਦੇ ਹਾਂ।" ਮਾਤਾ ਨੇ ਬੜੀ ਖ਼ੁਸ਼ੀ ਨਾਲ ਬਕਾਲੇ ਜਾਣ ਦੀ ਤਜਾਰੀ ਕਰ ਲੀਤੀ। ਫੇਰ ਤਾਂ ਗੁਰੂ ਸਾਹਿਬ ਬਿਧੀਏ, ਜੇਠੇ, ਪਿਰਾਣੇ, ਸਾਈਂਦਾਸ ਆਦਿਕ ਸਿੱਖਾਂ ਤੇ ਮਾਤਾ ਸਮੇਤ ਅੰਮ੍ਰਿਤਸਰੋਂ ਚੜ੍ਹ ਕੇ ਬਕਾਲੇ ਪਿੰਡ ਵਿੱਚ ਭਾਈ ਮੇਹਰੇ ਦੇ ਓਸੇ ਘਰ ਵਿੱਚ ਜਾ ਉੱਤਰੇ, ਜਿੱਥੇ ਓਹ ਚਾਹੁੰਦਾ ਸੀ। ਗੁਰੂ ਜੀ ਦਾ ਆਉਣਾ ਸੁਣ ਕੇ ਗਿਰਦ ਨਵਾਹੀ ਦੀ ਬਹੁਤ ਸੰਗਤ ਜੁੜ ਆਈ। ਬੜਾ ਭਾਰੀ ਜੋੜ ਮੇਲ ਹੋਯਾ। ਜਿਉਂ ਜਿਉਂ ਸੰਗਤ ਆਵੇ, ਕਥਾ, ਕੀਰਤਨ, ਸਤਿਸੰਗ ਹੋਵੇ, ਪ੍ਰਸ਼ਾਦ ਵਰਤੇ; ਤਿਉਂ ਤਿਉਂ ਭਾਈ ਮੇਹਰਾ ਖ਼ੁਸ਼ੀ ਹੋਵੇ। ਏਸ ਗੱਲੋਂ ਭਾਈ ਮੇਹਰੇ ਦਾ ਬੜਾ ਜੱਸ ਹੋਯਾ। ਕਈ ਦਿਨ ਜੋੜ ਮੇਲ ਰਿਹਾ।

ਚੇਤ ਸੁਦੀ ੧੪ ਸੰਮਤ ੧੬੮੫ ਬਿਕ੍ਰਮੀ ਨੂੰ ਓਸੇ ਥਾਂ {ਮਾਤਾ ਗੰਗਾ ਜੀ ਪ੍ਰਲੋਕ ਗਮਨ} ਦੋ ਦਿਨ ਬੀਮਾਰ ਹੋ ਕੇ ਮਾਤਾ ਗੰਗਾ ਜੀ ਨੇ ਪ੍ਰਲੋਕ ਗਮਨ ਕੀਤਾ। ਓਨ੍ਹਾਂ ਦੀ ਵਸੀਹਤ ਅਨੁਸਾਰ ਬਜਾਸਾ ਵਿੱਚ ਪ੍ਰਵਾਹ ਕੀਤਾ ਗਿਆ ਕਿਉਂਕਿ ਓਨ੍ਹਾਂ ਦੇ ਪਤੀ ਪੰਜਵੇਂ ਪਾਤਸ਼ਾਹ ਨੇ ਭੀ ਜਲ ਵਿੱਚ ਪ੍ਰਵੇਸ਼ ਕੀਤਾ ਸੀ। ਭਾਈ ਮੇਹਰੇ ਨੇ ਤਾਂ ਬਹੁਤ ਚਾਹਿਆ ਕਿ ਮਾਤਾ ਗੰਗਾ ਜੀ ਦੀ ਸਤ੍ਰਮੀ ਦਾ ਗਊ ਦਾਨ ਜੱਗਜ ਤੇ

ਗੁਰੂ ਜੀ ਨੂੰ ਦਸਤਾਰ ਦਾ ਤਿਲਕ ਏਸੇ ਥਾਂ ਹੋਵੇ, ਪਰ ਗੁਰੂ ਜੀ ਨੇ ਅੰਮ੍ਰਿਤਸਰ ਪਹੁੰਚਣਾ ਹੀ ਜੋਗ ਜਾਣਿਆ ਅਤੇ {ਭਾਈ ਮੇਹਰੇ ਨੂੰ ਬਕਾਲੇ ਵਿੱਚ ਵੀ ਗੁਰਿਆਈ ਤਿਲਕ ਦਾ ਵਚਨ} ਮੇਹਰੇ ਨਾਲ ਬਚਨ ਕੀਤਾ, "ਤੇਰੀ ਕਾਮਨਾ ਅਨੁਸਾਰ ਤੇਰੇ ਪਿੰਡ ਭੀ ਗੁਰੁਆਈ ਦਾ ਤਿਲਕ ਹੋਵੇਗਾ।" ਸੋ ਨੌਵੇਂ ਗੁਰੂ ਜੀ ਦੇ ਓਥੇ ਗੱਦੀ ਬੈਠਨੇ ਪਰ ਬਚਨ ਸਫ਼ਲ ਹੋਯਾ। ਭਾਈ ਮੇਹਰੇ ਨੇ ਮੰਗਿਆ ਸੀ ਕਿ ਏਹ ਉਤਸ਼ਾਹ ਮੈਂ ਦੇਖਾਂ। ਸੋ, ਤਦੋਂ ਤੱਕ ਜੀਉਂਦਾ ਹੀ ਰਿਹਾ। ਗੁਰੂ ਸਾਹਿਬ ਨੇ ਬਕਾਲੇ ਥੋਂ ਅੰਮ੍ਰਿਤਸਰ ਆ ਕਰ ਮਾਤਾ ਗੰਗਾ ਜੀ ਦੇ ਨਮਿਤ ਬੜਾ ਜੱਗਜ ਕੀਤਾ। ਸਾਰੇ ਸ਼ਹਿਰ ਨੂੰ ਚੁੱਲ੍ਹੇ ਨਿਉਂਤ ਮਿਠਾਈ ਛਕਾਈ। ਸਾਧੂਆਂ ਤੇ ਗ਼ਰੀਬਾਂ ਨੂੰ ਬਸਤ੍ਰ ਭੋਜਨ ਦਿਤੇ।

# ਪੈਂਦੇ ਖਾਂ ਆਦਿਕ ਬਹਾਦਰਾਂ ਦੀ ਕਦਰ, ਤੇ ਜੰਗੀ ਸਾਮਾਨ ਜਮਾ ਕਰਨਾ, ਕੌਲਾਂ ਦਾ ਕਰਤਾਰਪੁਰ ਭੇਜਣਾ, ਬਿਬੇਕ ਸਰ ਅਤੇ ਵਜਾਹ ਦਾ ਪ੍ਰਸੰਗ

ਮਾਤਾ ਗੰਗਾ ਜੀ ਦੇ ਗੁਜ਼ਰੇ ਤੋਂ ਬਾਬਾ ਬੁੱਢਾ ਜੀ; ਜੋ ਪਹਿਲੇ ਭੀ ਬਹੁਤ ਕਰ ਕੇ ਬਾਸਰਕੇ ਪਿੰਡ ਗੁਰੂ ਕੇ ਬੀੜ ਵਿੱਚ ਰਿਹਾ ਕਰਦੇ ਸਨ, ਓਥੇ ਜਾ ਰਹੇ। ਕਿਉਂਕਿ ਏਸ ਬੀੜ ਵਿੱਚ ਗੁਰੂ ਅਮਰ ਦੇਵ ਜੀ ਦੇ ਵਕਤ ਤੋਂ ਹੀ ਪੰਜ ਚਾਰ ਸੰਤ ਜੋਗਾਭਜਾਸੀ ਸ਼ਾਂਤ ਚਿੱਤ, ਗਜਾਨ ਵੈਰਾਗ ਦੀ ਮੂਰਤ, ਬਾਬੇ ਬੁੱਢੇ ਜੈਸੇ ਹੀ ਰਿਹਾ ਕਰਦੇ ਸੇ। ਏਸੇ ਕਰ ਕੇ ਇੱਕ ਵਾਰੀ ਗੁਰੂ ਅਮਰ ਦੇਵ ਜੀ ਭੀ ਗੁਰਿਆਈ ਤਿਆਗ ਕੇ ਓਥੇ ਜਾ ਰਹੇ ਸੇ। ਭਾਵੇਂ ਬਾਬੇ ਬੁੱਢੇ ਵਰਗੇ ਪੂਰਨ ਪੁਰਖ ਗੁਰੂ ਕੇ ਸਿੱਖ ਤਾਂ ਉਨ੍ਹਾਂ ਦੇ ਦਰਸ਼ਨ ਸਤਸੰਗ ਲਈ ਬਹੁਤ ਹੀ ਜਾਯਾ ਕਰਦੇ, ਪਰ ਕਦੇ ਕਦੇ ਗੁਰੂ ਜੀ ਭੀ ਜਾਂਦੇ ਸੇ। ਕਿਉਂਕਿ ਓਹ ਖ਼ਾਸ ਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ੀ ਜੋਗਾਭਜਾਸੀ ਬਾਬੇ ਬੁੱਢੇ ਦੇ ਸਾਥੀ ਵੱਡੀ ਉਮਰ ਦੇ ਸੇ। ਤਾਂ ਹੀ ਓਨ੍ਹਾਂ ਨਾਲ ਪ੍ਰਸਪਰ ਬ੍ਰਹਮ ਵੀਚਾਰ ਵਿੱਚ ਪਰਚੇ ਰਹਿਨ ਲਈ ਬਾਬਾ ਜੀ ਓਥੇ ਬਹੁਤ ਰਹਿੰਦੇ ਸੇ। ਓਨ੍ਹਾਂ ਸੰਤਾਂ ਦੀ ਸੰਪ੍ਰਦਾਇ ਵਿੱਚੋਂ ਮੇਹਰ ਸਿੰਘ ਕਟਈ ਡੇਢ ਸੌ ਬਰਸ ਦਾ ਹੋ ਕੇ ਸੰਮਤ ੧੯੧੩ ਬਿਕ੍ਰਮੀ ਵਿੱਚ ਬਬੇਕਸਰ ਕਿਨਾਰੇ ਗੁਜ਼ਰਜਾ ਹੈ, ਜਿਸ ਦੇ ਉਪਦੇਸ਼ੀ ਭਾਈ ਬਸੰਤ ਸਿੰਘ ਤੇ ਅੰਤ੍ਰਜਾਮੀ ਆਦਿਕ ਅਨੇਕ ਸੰਤ ਸ੍ਰੇਸ਼ਟ ਮਸ਼ਹੂਰ ਹੋਏ ਹਨ। ਚੇਲੇ ਬਾਲੇ ਓਹਨਾਂ ਦੇ ਹੁਣ ਭੀ ਬਾਸਰਕੀ ਰਹਿੰਦੇ ਹਨ।

ਹੁਣ ਗੁਰੂ ਸਾਹਿਬ ਜੰਗ ਦਾ ਸਮਾਂ ਨੇੜੇ ਆਯਾ ਦੇਖ ਕੇ ਤੀਰ ਕਮਾਣਾਂ, ਤਲਵਾਰਾਂ, ਗੋਲੀਆਂ, ਬੰਦੂਕਾਂ, ਜਮੂਰੇ, ਨਵੀਨ ਪੁਰਾਣੇ ਜਮ੍ਹਾਂ ਕਰਣ ਲੱਗੇ। ਪੈਂਦੇ ਖਾਂ {ਪੈਂਦੇ ਖਾਂ ਦਾ ਬਲ} ਜੋ ਸੰਢਿਆਂ ਨੂੰ ਸਿੰਙਾਂ ਤੋਂ ਫੜ ਕੇ ਟਕਰਾ ਦਿੰਦਾ, ਰੁਪਯੇ ਦੇ ਅੱਖਰ ਮਲ ਸਿੱਟਦਾ ਸੀ, ਅਜਿਹਾ ਬਲੀ ਹੋਯਾ ਕਿ ਘੋੜੇ ਤੇ ਭੈਂਸਾਂ ਨੂੰ ਹੱਥਾਂ ਉੱਤੇ ਚੁੱਕ ਲੈਂਦਾ ਸੀ। ਭਾਵੇਂ ਭਾਰਤ ਵਰਸ਼ ਵਿੱਚ ਓਸ ਦੇ ਬਰਾਬਰ ਕੋਈ ਪਹਿਲਵਾਨ ਨਹੀਂ ਸੀ, ਪਰ ਗੁਰੂ ਸਾਹਿਬ ਅੱਗੇ ਓਸ ਦਾ ਜ਼ੋਰ ਤੁੱਛ ਸੀ। ਗੁਰੂ ਜੀ ਓਸ ਨੂੰ ਚੰਗਾ ਬਸਤ੍ਰ ਸ਼ਸਤ੍ਰ ਘੋੜਾ ਬਹੁਤ ਬਖ਼ਸ਼ਦੇ ਸੇ। ਕੌਲਾਂ ਦੀ ਰਖਵਾਲੀ ਭੀ ਓਸੇ ਦੇ ਸਪੁਰਦ ਸੀ। ਭਾਈ ਬਿਧੀ ਚੰਦ, ਜੇਠਾ, ਅਮੀਆ, ਭਾਨਾ, ਕਲਜਾਨਾ, ਝੰਡਾ, ਭੱਲਣ ਆਦਿਕ ਬਹੁਤ ਉੱਘੇ ਉੱਘੇ ਬਹਾਦੁਰ ਲੋਗ; ਜੋ ਗੁਰੂ ਜੀ ਪਾਸ ਰਹਿੰਦੇ ਸੇ, ਓਨ੍ਹਾਂ ਦੀ ਪ੍ਰਵਰਸ਼ ਤੇ ਇੱਜ਼ਤ ਭੀ ਕੁਛ ਪੈਂਦੇ ਖਾਂ ਤੋਂ ਘਟ ਨਹੀਂ ਸੀ।

ਹੁਣ ਕੌਲਾਂ ਦੇ ਨਾਉਂ ਦਾ ਪੱਕਾ ਤਲਾਉ ਤਜਾਰ ਹੋਣ ਸਮੇਂ ਓਸ ਕੰਮ ਦੇ ਦੇਖਣ ਲਈ ਗੁਰੂ ਸਾਹਿਬ ਓਥੇ ਪਹਿਰ ਪਹਿਰ ਬੈਹ ਰਹਿੰਦੇ ਸੇ, ਕਿਉਂਕਿ ਕੌਲਾਂ ਦਾ ਸੁਭਾਵ ਸੀ ਕਿ ਕੋਈ ਨਾ ਕੋਈ ਪ੍ਰਸੰਗ ਪ੍ਰਮਾਰਥ ਦਾ ਚਲਾਉਂਦੀ ਰਹਿੰਦੀ। ਸਤਸੰਗੀ ਸੁਣਨ ਵਾਲੇ ’ਕੱਠੇ ਹੋ ਜਾਂਦੇ ਗੁਰੂ ਜੀ ਸੁਣਾਉਂਦੇ ਰਹਿੰਦੇ। ਬਲਕਿ ਕਦੇ ਕਦੇ ਡੇਰ ਲਗਣੇ ਕਰ ਲੰਗਰ ਭੀ ਬਰਤਣੋਂ ਪਿਆ ਰਹਿੰਦਾ। ਸੰਗਤ ਅੱਕ ਜਾਂਦੀ। ਏਸ ਕਰ ਕੇ ਅਨੇਕ ਪੁਰਖ ਬਬੇਕਹੀਨ ਇਹੋ ਜਿਹੀਆਂ ਕਲਪਣਾਂ ਕਰਨ ਲਗ ਪਏ ਸੇ ਕਿ ਮਾਤਾ ਗੰਗਾ ਦੇ ਗੁਜ਼ਰਿਆਂ ਮਗਰੋਂ ਗੁਰੂ ਜੀ ਨਿਰੇ ਪੁਰੇ ਕੌਲਾਂ ਦੇ ਹੀ ਬਣ ਗਏ। ਹੁਣ ਬਿਨਾਂ ਪੈਂਦੇ ਖਾਂ ਦੀ ਲੀਲਾ ਦੇਖਣੋਂ, ਸਲਾਹੁਣੋਂ ਯਾ ਕੌਲਾਂ ਪਾਸ ਬੈਠੇ ਰਹਿਣ ਦੇ ਹੋਰ ਕਿਸੇ ਕੰਮ ਵੱਲ ਧਜਾਨ ਹੀ ਨਹੀਂ ਦੇਂਦੇ। ਦੌਲਤ ਖ਼ਰਚ ਕੇ ਤੁਰਕਣੀ ਦੇ ਨਾ ਦਾ ਤਲਾ ਲਵਾ ਦਿੱਤਾ ਹੈ। ਏਹੋ ਜਿਹੀਆਂ ਭੈੜੀਆਂ ਗੱਲਾਂ ਬਣਾਉਂਦੇ, ਕਿਉਂਕਿ ਓਨ੍ਹਾਂ ਨੂੰ ਅਸਲ ਸੱਚਾ ਭੇਤ ਤਾਂ ਕੋਈ ਮਾਲੂਮ ਨਹੀਂ ਸੀ। ਏਸੇ ਕਰ ਕੇ ਮੂੰਹ ਆਈਆਂ ਪਏ ਬਕਣ ਲੱਗੇ, ਜਿਨ੍ਹਾਂ ਨੂੰ ਸੁਣ ਕੇ ਸੋਢੀ ਮੇਹਰਵਾਨ ਆਦਿਕ ਗੁਰੂ ਕੇ ਵਿਰੋਧੀਆਂ ਤੇ ਓਨ੍ਹਾਂ ਦੇ ਧੜੇ ਵਾਲਿਆਂ ਨੇ ਹੋਰ ਤੋਂ ਹੋਰ ਅਣਹੋਈਆਂ ਤੇ ਗੱਲਾਂ ਉਡਾ ਛੱਡੀਆਂ। ਸੱਚ ਹੈ ‘ਦੁਸ਼ਮਣ ਬਾਤ ਕਰੇ ਅਣਹੋਂਦੀ।’ ਹੁਣ ਜਦ ਤੁੱਛ ਬੁੱਧੀ ਵਾਲੇ ਅਨੇਕ ਮੂਰਖ ਸਿੱਖ ਭੀ ਗੁਰੂ ਜੀ ਦੀ ਨਿੰਦਾ ਕਰਨ ਲਗ ਪਏ, ਜਿਸ ਨੂੰ ਸੁਣ ਸਿਦਕੀ ਸਿੱਖ ਨਿੰਦਕਾਂ ਨੂੰ ਝਿੜਕਣ ਤੇ ਧਿਕਾਰਨ ਲੱਗੇ, ਜੋ ਬਾਦ ਬਿਬਾਦ ਦਾ ਕਾਰਨ ਹੋ ਗਿਆ। ਤਾਂ ਏਸ ਖੋਟੀ ਤੇ ਝੂਠੀ ਚਰਚਾ ਨੂੰ ਵਧਦੀ ਦੇਖ ਕੇ ਸੋਢੀ ਬਦਲੀ, ਗੋਪਾਲ ਸੇਠ,

ਤਖ਼ਤ ਤੀਰਥਾ, ਨਵਲਾ ਨਿਹਾਲੂ, ਕ੍ਰਿਸ਼ਨਾ, ਜੋਤਾ, ਤਿਲੋਕਾ, ਸੂਰਾ, ਤੁਲਸੀ ਆਦਿਕ ਬਹੁਤ ਸਿੱਖਾਂ ਨੇ ਭਾਈ ਗੁਰਦਾਸ ਜੀ ਪਾਸ ਅਰਦਾਸ ਕੀਤੀ ਕਿ ਤੁਸੀਂ ਗੁਰੂ ਕੇ ਪੁਰਾਣੇ ਤੇ ਸਾਮਰੱਥ ਮੁਸਾਹਿਬ ਹੋ। ਹੁਣ ਕੌਲਾਂ ਤੇ ਪੈਂਦੇ ਖਾਂ ਨਾਲ ਬਹੁਤ ਮੁਹੱਬਤ ਰੱਖਣੇ ਬਦਲੇ ਗੁਰੂ ਜੀ ਦੀ ਨਿੰਦਾ ਅਜੇਹੀ ਪਈ ਹੁੰਦੀ ਹੈ, ਜਿਸ ਨੂੰ ਅਸੀਂ ਸੁਣ ਕੇ ਸਹਿ ਨਹੀਂ ਸਕਦੇ। ਜਿਸ ਤਰ੍ਹਾਂ ਜਾਣੋ, ਤੁਸੀਂ ਕੌਲਾਂ ਨੂੰ ਦੂਰ ਕਰਾਓ। ਭਾਈ ਗੁਰਦਾਸ ਜੀ ਨੇ ਏਸ ਵਿਹਾਰ ਦੇ ਸੁਧਾਰ ਦੇ ਲਾਇਕ ਬਾਬੇ ਬੁੱਢੇ ਜੀ ਨੂੰ ਸਾਮ੍ਰਥ ਸਮਝ ਕੇ ਅਨੇਕ ਸਿੱਖਾਂ ਸਮੇਤ ਬਾਸਰਕੇ ਬੀੜ ਵਿੱਚ ਬਾਬੇ ਜੀ ਪਾਸ ਜਾ ਕਰ ਸਭ ਬ੍ਰਿਤਾਂਤ ਸੁਣਾਇਆ ਤੇ ਓਨ੍ਹਾਂ ਨੂੰ ਨਾਲ ਲਿਆ ਕੇ ਗੁਰੂ ਜੀ ਅੱਗੇ ਓਨ੍ਹਾਂ ਤੋਂ ਇਹ ਅਰਜ਼ ਕਰਾਈ ਕਿ ਮਹਾਰਾਜ ਕੌਲਾਂ ਬਦਲੇ ਮੂਰਖ ਲੋਗ ਨਿੰਦਾ ਕਰਦੇ ਹਨ ਤੇ ਸਿਦਕੀ ਸਿੱਖ ਓਨ੍ਹਾਂ ਨਾਲ ਲੜਦੇ ਹਨ। ਪ੍ਰਸਪਰ ਬਖੇੜਾ ਹੋ ਪੈਂਦਾ ਹੈ। ਆਪ ਤਾਂ ਸੂਰਜ ਕਿਰਨ ਤੇ ਪੌਣ ਦੀ ਤਰ੍ਹਾਂ ਸਦਾ ਨਿਰਲੇਪ ਹੋ। ਜਿਕੁਰ ਹੋਰ ਸਭ ਕਾਮਨਾ ਸਿੱਖਾਂ ਦੀਆਂ ਪੂਰੀਆਂ ਕਰਦੇ ਹੋ, ਉਕਰ ਹੀ ਹੁਣ ਕੌਲਾਂ ਦਾ ਤਯਾਗ ਹੋਣਾ ਚਾਹੀਏ ਤੇ ਓਸੇ ਕਰ ਕੇ ਸੰਗਤ ਬਬੇਕ ਕਰਨਾ ਚਾਹੁੰਦੀ ਹੈ। ਬਿਧੀ ਚੰਦ, ਗੁਰਦਾਸ, ਜੇਠੇ, ਪੈੜੇ ਆਦਿਕ ਸਭ ਸਿੱਖਾਂ ਦੀ ਏਹੋ ਮਰਜ਼ੀ ਦੇਖ ਕੇ ਗੁਰੂ ਸਾਹਿਬ ਨੇ ਓਸੇ ਦਿਨ ਕੌਲਾਂ ਨੂੰ ਕਰਤਾਰਪੁਰ ਭੇਜ ਦਿੱਤਾ। ਕਿਉਂਕਿ ਗੁਰੂ ਜੀ ਓਸ ਨੂੰ ਮੰਦ ਦ੍ਰਿਸ਼ਟੀ ਨਾਲ ਨਹੀਂ ਸਨ ਵੇਖਦੇ। ਕੇਵਲ ਓਸ ਦੇ ਸੱਚੇ ਪ੍ਰੇਮ ਤੇ ਸ਼ਰਨ ਆਈ ਦੀ ਲਾਜ ਅਰ ਮੀਆਂਮੀਰ ਦਾ ਲਿਹਾਜ ਪਾਲ ਰਹੇ ਸੇ। ਹੋਰ ਜੋ ਬਾਬੇ ਬੁੱਢੇ ਜੀ ਨੇ ਬਬੇਕ ਦਾ ਨਾਮ ਲੀਤਾ ਸੀ, ਓਹ ਪੂਰਾ ਕਰਨੇ ਤੇ ਸਿੱਖਾਂ ਨੂੰ ਖ਼ੁਸ਼ੀ ਰੱਖਣ ਲਈ {ਬਿਬੇਕਸਰ} ਬਬੇਕਸਰ ਤਾਲ ਲਾਉਣ ਦਾ ਬਚਨ ਕਰ ਦਿੱਤਾ, ਜੋ ਫੇਰ ਤਿਆਰ ਕਰਾਇਆ ਗਿਆ।

ਹੁਣ ਬੀਬੀ ਵੀਰੋ ਦੇ ਵਯਾਹ ਦਾ ਦਿਨ; ਜੋ ੨੬ ਜੇਠ ੧੬੮੫ ਬਿਕ੍ਰਮੀ ਨੂੰ ਮਾਤਾ ਗੰਗਾ ਜੀ ਨੇ ਥਾਪ ਰੱਖਿਆ ਸੀ, ਗੁਰੂ ਸਾਹਿਬ ਨੇ ਸ੍ਵੈਪਤਨੀ ਸ੍ਰੀ ਦਮੋਦਰੀ ਜੀ ਦੇ ਬੇਨਤੀ ਕਰਨੇ ਪਰ ਸਿੰਘੇ ਪ੍ਰੋਹਤ ਨੂੰ ਮੱਲੇ ਪਿੰਡ ਭੇਜ ਕੇ ਨੰਦ ਕੌਰ ਤੇ ਧਰਮੇ ਖੱਤ੍ਰੀ ਦੇ ਪੁੱਤ੍ਰ ਸਾਧੂ ਰਾਮ ਨੂੰ ਵਿਆਹ ਦਾ ਸੁਨੇਹਾ ਭੇਜ ਦਿੱਤਾ। ਗੁਰੂ ਜੀ ਦੇ ਹੁਕਮ ਅਨੁਸਾਰ ਮਸੰਦਾਂ ਨੇ ਵਿਆਹ ਦੀ ਸਾਮੱਗਰੀ ਸੰਪਾਦਨ ਕਰਨੀ ਅਰੰਭੀ ਤੇ ਮਿਠਾਈ ਪੱਕਣ ਲੱਗੀ। ਓਸੇ ਸਮੇਂ ਇੱਕ ਦਿਨ ਤੀਜੇ ਪਹਿਰ ਪੱਛਮ ਦੇਸ ਦੀ ਬਹੁਤ ਸੰਗਤ ਆਈ। ਓਨ ਬਹੁਤ ਨਜ਼ਰ ਭੇਟ ਚੜ੍ਹਾਈ। ਗੁਰੂ ਜੀ ਨੇ ਮਲੂਮ ਕੀਤਾ ਕਿ ਸੰਗਤ ਨੇ ਅੱਜ ਸਵੇਰੇ ਭੀ ਬੜੀ ਮੰਜ਼ਲ ਕਰਨ ਦੇ ਸਬੱਬ ਪ੍ਰਸ਼ਾਦ ਨਹੀਂ ਛਕਿਆ ਤੇ ਹੁਣ ਲੰਗਰ ਦਾ ਵਕਤ ਨਹੀਂ ਰਿਹਾ। ਸਿੱਖਾਂ ਨੂੰ ਹੁਕਮ ਦਿੱਤਾ ਕਿ ਜੇਹੜੀ ਮਿਠਾਈ ਵਿਆਹ ਵਾਸਤੇ ਤਿਆਰ ਹੋ ਗਈ ਹੈ ਲਿਆ ਕੇ ਸੰਗਤ ਨੂੰ ਛਕਾਓ। ਜਦ ਗੁਰੂ ਜੀ ਦੇ ਮਹਿਲਾਂ ਵਿੱਚ ਸਿੱਖ ਗਏ ਤਾਂ ਸ੍ਰੀ ਦਮੋਦਰੀ ਜੀ ਨੇ ਜਵਾਬ ਦਿੱਤਾ ਕਿ ਏਹ ਮਿਠਾਈ ਤਾਂ ਸਗਨਾਂ ਦੀ ਹੈ। ਪਹਿਲੇ ਬਰਾਤੀਆਂ ਨੂੰ ਛਕਾ ਕੇ ਫੇਰ ਕਿਸੇ ਹੋਰ ਨੂੰ ਦਿੱਤੀ ਜਾਊ। ਗੁਰੂ ਜੀ ਸੰਗਤ ਨੂੰ ਪੁੱਤਾਂ ਧੀਆਂ ਨਾਲੋਂ ਪਿਆਰੀ ਸਮਝਦੇ ਸਨ। ਏਹ ਜਵਾਬ ਸੁਣ ਕੇ ਬਚਨ ਕੀਤਾ, "ਅੱਛਾ ਸਿੱਖਾਂ ਨੂੰ ਤਾਂ ਨਹੀਂ ਦਿੱਤੀ ਪਰ {ਆਪਣੇ ਹੀ ਘਰ ਨੂੰ ਸਰਾਪ} ਏਹ ਮਿਠਾਈ ਤੁਰਕ ਖਾਣਗੇ।" ਇਹ ਸਰਾਪ ਸੁਣ ਕੇ ਭਾਵੇਂ ਸੰਸਾ ਤਾਂ ਸਭ ਨੂੰ ਬਿਆਪ ਗਿਆ, ਪਰ ਸ੍ਰੀ ਦਮੋਦਰੀ ਜੀ; ਜਿਸ ਦੀ ਵੀਰੋ ਸਪੁਤ੍ਰੀ ਸੀ, ਬਹੁਤ ਪਛਤਾਈ। ਬਥੇਰਾ ਆਪਣੀ ਭੁੱਲ ਬਖ਼ਸ਼ਾ ਰਹੀ, ਭਲੀ ਤੀਰ ਚੱਲੇ ਨੂੰ ਕੌਣ ਫੇਰੇ। ਯਥਾ: 'ਸਾਧੂ ਬੋਲੇ ਸਹਿਜ ਸੁਭਾਇ ॥ ਸਾਧੂ ਦਾ ਬੋਲਿਆ ਬਿਰਥਾ ਨ ਜਾਇ।" ਓੜਕ ਓਹ ਮਿਠਾਈ ਤੁਰਕਾਂ ਨੇ ਹੀ ਖਾਧੀ।

## ਬਾਜ ਦੇ ਬਦਲੇ ਤਜਾਰੀ ਦੇ ਜੰਗ ਵਾਸਤੇ ਸਿੱਖਾਂ ਦਾ ਕੱਠ ਹੋਣਾ

ਹੁਣ ਗੁਰੂ ਜੀ ਨੇ ਅਗਾਊ ਹੋਣਹਾਰ ਸੋਚ ਕੇ ਬਹੁਤ ਸੂਰਬੀਰ ਰਾਠ ਲੋਗ ਮਾਝੇ ਮਾਲਵੇ ਦੇ ਬੁਲਾ ਬੁਲਾ ਕੇ ਆਪਣੇ ਪਾਸ ਰੱਖ ਲੀਤੇ। ਜੋ ਕੁਛ ਜਿਸ ਨੇ ਚਾਹਿਆ ਸੋ ਦਿੱਤਾ। ਓਨ੍ਹਾਂ ਦੇ ਹੌਸਲੇ ਬਹੁਤ ਵਧ ਗਏ। ਸ਼ਿਕਾਰ ਤੇ ਸ਼ਸਤ੍ਰ ਵਿੱਦਿਆ ਦਾ ਅਭਿਆਸ ਕਰਨ ਕਰਾਉਣ ਲਗੇ। ਇੱਕ ਦਿਨ ਦੂਰ ਦੂਰ ਤੱਕ ਸ਼ਿਕਾਰ ਖੇਡ ਕੇ ਜਦ ਗੁਰੂ ਜੀ ਕੁਹਾਲੇ ਪਿੰਡ ਪਾਸੋਂ ਲੰਘਣ ਲੱਗੇ ਤਾਂ ਦੁਪਹਿਰ ਹੋਣ ਦੇ ਕਾਰਣ ਲੋਕਾਂ ਨੇ ਓਥੇ ਠਹਿਰਾ ਲੀਤੇ। ਪਿੰਡੋਂ ਬਾਹਰ ਢਾਬ ਕਿਨਾਰੇ ਉੱਤਰ ਪਏ। ਪ੍ਰੇਮੀ ਸਿੱਖਾਂ ਨੇ ਘੋੜਿਆਂ ਲਈ ਦਾਣਾ ਘਾਸ ਤੇ ਸਿੱਖਾਂ ਲਈ ਪ੍ਰਸਾਦਿ ਭੇਜਿਆ। ਓਸੇ ਦਿਨ ਲਾਹੌਰੋਂ ਸ਼ਾਹਜਹਾਂ ਭੀ ਸ਼ਿਕਾਰ ਖੇਡਦਾ ਹੋਯਾ ਕੁਹਾਲੇ ਦੇ ਨੇੜੇ ਆ ਪਹੁੰਚਿਆ। ਓਸ ਦਾ ਚਿੱਟਾ ਬਾਜ਼ ਜੋ ਲਾਲ ਬਿਦਖਸ਼ਾਂ ਵਾਲੇ ਬਾਦਸ਼ਾਹ ਨੇ ਤੋਹਫ਼ਾ ਭੇਜਿਆ ਸੀ, ਸੁਰਖਾਬ ਜਾਨਵਰ ਦੇ ਪਿੱਛੇ ਛੱਡਿਆ ਹੋਯਾ ਦੂਰ ਚਲਾ ਆਯਾ ਤੇ ਗੁਰੂ ਜੀ ਦੇ ਬਾਜਾਂ ਪਾਸ ਆ ਬੈਠਾ ਤਾਂ ਏਨ੍ਹਾਂ ਨੇ ਫੜ ਲਿਆ। ਸ਼ਾਹ ਦੇ ਮੀਰ ਸ਼ਿਕਾਰੀ ਪਿੱਛੇ ਆਏ। ਓਨ੍ਹਾਂ ਨੂੰ ਗੁਰੂ ਜੀ ਨੇ ਨਾ ਦਿੱਤਾ। ਫੇਰ ਬਾਦਸ਼ਾਹ ਨੇ ਮੁਸਾਹਬ ਭੇਜੇ। ਤਦ ਭੀ ਗੁਰੂ ਜੀ ਨੇ ਨਾ ਦਿੱਤਾ ਤੇ ਆਖਿਆ, "ਸ਼ਰਨ ਆਏ ਨੂੰ ਅਸੀਂ ਨਹੀਂ ਦੇਂਦੇ।" ਫੇਰ ਤਾਂ ਬਖੀਲਾਂ ਦਾ ਖੂਬ ਦਾਉ ਲਗਾ। ਕਿਨੇ ਕਰਮ ਚੰਦ ਉੱਤੇ ਕਰਮ ਕੀਤਾ, ਕੋਈ ਮੇਹਰਵਾਨ ਤੇ ਮੇਹਰਵਾਨ ਹੋਜਾ, ਕਿਸੇ ਨੇ ਕਾਜ਼ੀ ਦੀ ਕਲਾ ਫੇਰੀ। ਕੁਛ ਤਾਂ ਬਾਜ਼ ਬਦਲੇ ਸ਼ਾਹ ਧੁਖ ਰਿਹਾ ਸੀ। ਬਾਕੀ ਲਾਹੌਰ ਦੇ ਸੂਬੇ ਕਾਸਮ ਬੇਗ ਨੇ ਇਨ੍ਹਾਂ ਦੀਆਂ ਅਰਜ਼ੀਆਂ ਸੁਣ ਕੇ ਭਖਾ ਦਿੱਤਾ। ਸਗੋਂ ਏਹ ਭੀ ਆਖਿਆ ਕਿ ਹਿੰਦੂ ਕਾ ਪੀਰ ਕਿਸੇ ਤੋਂ ਨਹੀਂ ਡਰਦਾ। ਹੁਣ ਜੰਗੀ ਸਮਾਨ ਤੇ ਫੌਜ ਜਮ੍ਹਾਂ ਕਰ ਰਿਹਾ ਹੈ। ਤੁਹਾਨੂੰ 'ਝੂਠਾ' ਤੇ 'ਆਪ' ਨੂੰ ਸੱਚਾ ਪਾਤਸ਼ਾਹ ਕਹਾਉਂਦਾ ਹੈ। ਇਸ ਗੱਲੋਂ ਜਾਣੀਦਾ ਹੈ ਕਿ ਮਾਝੇ ਮੁਲਕ ਨੂੰ; ਜੋ ਭਾਰੀ ਲੜਾਕਾ ਹੈ, ਆਪਣੇ ਨਾਲ ਮਿਲਾ ਕੇ ਕੁਛ ਫਸਾਦ ਕਰੇਗਾ। ਜਿਸ ਨੇ ਅੱਜ ਬਾਜ਼ ਨੂੰ ਹੱਥ ਪਾਯਾ ਹੈ, ਕੱਲ੍ਹ ਤਾਜ ਨੂੰ ਪਾਉਣੋਂ ਕਦ ਟਲੇਗਾ? ਤਾਂ ਤੇ ਹੁਣ ਖ਼ਬਰ ਲੈਣੀ ਚਾਹੀਦੀ ਹੈ। ਏਹੋ ਜੇਹੀਆਂ ਅਨੇਕ ਗੱਲਾਂ ਸੁਣਾ ਕੇ ਸ਼ਾਹ ਨੂੰ ਖੱਲ ਵਾਂਗੂੰ ਭਰ ਦਿੱਤਾ। ਹਾਕਮਾਂ ਦੇ ਕੰਨ ਤਾਂ ਹਾਥੀ ਵਾਂਗੂੰ ਵੱਡੇ ਵੱਡੇ ਹੁੰਦੇ ਹਨ, ਤੇ ਨੇਤਰ ਛੋਟੇ ਛੋਟੇ। ਏਸ ਕਰ ਕੇ ਬਾਦਸ਼ਾਹ ਨੇ ਕ੍ਰੋਧ ਨਾਲ ਗ਼ੁਲਾਮ ਰਸੂਲ ਖਾਂ ਪੰਜ ਹਜ਼ਾਰੀ ਉਮਰਾ ਨੂੰ ਹੁਕਮ ਦਿੱਤਾ ਕਿ ਗੁਰੂ ਨੂੰ ਬਾਜ਼ ਸਮੇਤ ਹਾਜ਼ਰ ਕਰੋ। ਏਧਰ ਲਾਹੌਰੀ ਸਿੱਖਾਂ ਨੇ ਭਾਵੇਂ ਗੁਰੂ ਜੀ ਤੱਕ ਹੀ ਖ਼ਬਰ ਪੁਚਾਈ, ਪਰ ਕੁਦਰਤ ਨੇ ਏਹ ਖ਼ਬਰ ਦੇਸ ਵਿੱਚ ਫੈਲਾ ਦਿੱਤੀ। ਜਦ ਏਹ ਖ਼ਬਰ ਮਾਝੇ, ਮਾਲਵੇ ਦੇਸ ਵਿੱਚ ਹੋਈ ਤਾਂ ਗੁਰੂ ਜੀ ਦੇ ਸੱਚੇ ਸਿਦਕੀ ਸਿੱਖਾਂ ਨੇ ਆਪੋ ਵਿੱਚ ਵਿਚਾਰ ਕੀਤਾ ਕਿ ਅਸੀਂ ਜੋ ਮਨ, ਧਨ, ਤਨ ਗੁਰੂ ਦਾ ਆਖਦੇ ਹਾਂ; ਓਹ ਵੇਲਾ ਅੱਜ ਤਨ ਦੇਣ ਦਾ ਹੈ। ਸੰਬੰਧੀਆਂ ਦੇ ਪਾਲਣ ਪੋਸ਼ਣ ਵਿੱਚ ਅੱਧੀ ਉਮਰ ਤਾਂ ਆਪਣੇ ਸਿਰੋਂ ਭਾਰਾ ਲਾਹ ਛੱਡਿਆ ਹੈ। ਹੁਣ ਬਾਕੀ ਉਮਰ ਗੁਰੂ ਅਰਪਣ ਕਰ ਕੇ ਆਪਣਾ ਪ੍ਰਲੋਕ; ਜਿੱਥੇ ਸਦਾ ਰਹਿਣਾ ਹੈ, ਸੁਧਾਰਣਾ ਚਾਹੀਏ। ਕਿਉਂਕਿ ਅਖੈ ਸੁਖ ਸੱਚਖੰਡ ਦਾ ਸਤਿਗੁਰਾਂ ਦੀ ਕ੍ਰਿਪਾ ਬਿਨਾਂ ਹੋਰ ਕੋਈ ਕਰਮ, ਧਰਮ, ਦੇਵੀ, ਦੇਵਤਾ ਨਹੀਂ ਦੇ ਸਕਦਾ। ਤਾਂ ਤੇ ਹੁਣ ਗੁਰੂ ਨਮਿੱਤ ਸੀਸ ਦੇ ਕੇ ਓਹ ਪਰਮ ਪਦ ਕਿਉਂ ਨਾ ਲਈਏ, ਜੋ ਜੋਗੀ ਜਨਾਂ ਨੂੰ ਦੁਰਲੱਭ ਹੈ। ਏਹ ਵੀਚਾਰ ਧਾਰ ਕੇ ਸਭ ਤੋਂ ਪਹਿਲੇ ਕੈਂਬੋਵਾਲ ਪਿੰਡ ਦੇ ਸਭ ਬਹਾਦਰ ਸਿੱਖ ਜੱਟ; ਜਿਨ੍ਹਾਂ ਦੀ ਕੁੱਲ ਵਿੱਚੋਂ ਭਾਈ ਮਨੀ ਸਿੰਘ ਜੀ ਹੋਏ ਹਨ, ਗੁਰੂ ਜੀ ਪਾਸ ਸ਼ਸਤ੍ਰਾਂ ਸਮੇਤ ਹਾਜ਼ਰ ਹੋਏ। ਓਹ ਬਹਾਦਰ ਪਹਿਲੇ ਅਨੇਕ ਵਾਰੀ ਭਾਈ ਸਹਿਲੋ ਜੀ ਨਾਲ; ਜੋ ਉਨ੍ਹਾਂ ਦੇ ਪ੍ਰਗਣੇ ਦੇ ਮਸੰਦ ਸੇ, ਅੰਮ੍ਰਿਤਸਰ ਆ ਕਰ ਗੁਰੂ ਜੀ ਦੇ ਦਰਸ਼ਨ ਤੇ ਗੁਰੂਮੰਤ੍ਰ ਧਾਰਨ ਕਰ ਗਏ ਸੇ। ਏਸੇ ਵਾਸਤੇ ਹੁਣ ਆਪਣੇ ਘਰੋਂ ਸ਼ਸਤ੍ਰ ਖ਼ਰਚ ਲੈ ਕੇ ਅਕੋਈ ਪਿੰਡ; ਜਿੱਥੇ ਛੀਵੇਂ ਗੁਰੂ ਜੀ ਦੀ ਜਗ੍ਹਾ ਹੈ, ਜਾ ਉੱਤਰੇ। ਜਦ ਓਥੋਂ ਗੁਰੂ ਦੇ ਸਿੱਖਾਂ ਗੁਰੂ ਜੀ ਨਾਲ ਜੰਗ ਹੋਣ ਦੀ ਗੱਲ ਸੁਣੀ, ਤਾਂ ਓਥੋਂ ਭੀ ਪੰਜ ਸੱਤ ਓਨ੍ਹਾਂ ਦੇ ਨਾਲ ਹੋ ਤੁਰੇ। ਏਸੇ ਤਰ੍ਹਾਂ ਜਿਸ ਪਿੰਡ ਦੇ ਰਾਹ ਓਹ ਲੰਘਦੇ, ਓਥੋਂ ਦੇ ਹੀ ਸਿਦਕੀ ਸਿੱਖ ਗੱਲਾਂ ਸੁਣ ਸੁਣ ਕੇ ਨਾਲ ਹੋ ਤੁਰਦੇ। ਓੜਕ ਅੰਮ੍ਰਿਤਸਰ ਤੋੜੀ ਚਾਰ ਸੌ ਬੀਰ

'ਕੱਠਾ ਹੋ ਕੇ ਗੁਰੂ ਜੀ ਦੇ ਸਾਹਮਣੇ ਆ ਖੜੋਤਾ। ਗੁਰੂ ਜੀ ਨੇ ਭਾਈ ਬਿਧੀਚੰਦ ਨੂੰ ਭੇਜ ਕੇ ਪੁੱਛਿਆ ਤਾਂ ਓਨ੍ਹਾਂ ਬੇਨਤੀ ਕੀਤੀ ਕਿ ਸਾਡੇ ਪਾਸ ਹੋਰ ਕੋਈ ਪਦਾਰਥ ਭੇਟਾ ਕਰਨ ਲਈ ਨਹੀਂ। ਅਸੀਂ ਅਨਾਥ ਗ਼ਰੀਬ ਹਾਂ। ਕੇਵਲ ਸੀਸ ਭੇਟਾ ਕਰਨ ਆਏ ਹਾਂ। ਏਹ ਸੁਣ ਕੇ ਗੁਰੂ ਜੀ ਨੇ ਬਹੁਤ ਖ਼ੁਸ਼ ਹੋ ਕੇ ਬਚਨ ਕੀਤਾ, "ਏਹ ਬਵੰਜਾ ਬੀਰ ਬਹੁਤ ਰੂਪ ਧਾਰ ਕੇ ਆਏ ਹਨ।" ਜਾਂ ਪਾਸ ਬੁਲਾਏ ਤਾਂ ਓਹਨਾਂ ਆ ਨਮਸਕਾਰ ਕੀਤੀ। ਗੁਰੂ ਜੀ ਨੇ ਬੜੇ ਆਦਰ ਨਾਲ ਬਠਾ ਕੇ ਸਨਾਥ ਕੀਤੇ। ਇਕੋ ਘੜੀ ਚਾਰ ਸੌ ਬੀਰ ਆ ਜਾਣ ਕੇ ਸਭ ਦੇ ਹੌਸਲੇ ਵਧ ਗਏ। ਗੁਰੂ ਜੀ ਨੇ 'ਧੰਨ ਸਿੱਖੀ! 'ਧੰਨ ਸਿੱਖੀ!' ਕਹਿ ਕਰ ਓਨ੍ਹਾਂ ਨੂੰ ਘੋੜੇ ਸ਼ਸਤ੍ਰ ਬਖ਼ਸ਼ ਕਰ ਭਾਈ ਬਿਧੀਏ, ਜੇਠੇ, ਪਿਰਾਣੇ ਪੈੜੇ ਨੂੰ ਸੌ ਸੌ ਸਵਾਰ ਸੌਂਪ ਕੇ ਉਨ੍ਹਾਂ ਦਾ ਜਥੇਦਾਰ ਬਣਾ ਦਿੱਤਾ। ਬ੍ਰਿਧਾਂ ਤੋਂ ਸੁਣਿਆ ਹੈ ਕਿ ਏਸੇ ਪ੍ਰਕਾਰ ਅਨੇਕ ਵਾਰ ਜੰਗ ਦੇ ਸਮੇਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਪਾਸ ਭੀ ਦੇਸ ਦੇਸ ਤੋਂ ਆ ਕਰ ਸਿੱਖ 'ਕੱਠੇ ਹੋ ਜਾਂਦੇ ਸੇ।

## ਪਹਿਲੀ ਲੜਾਈ ਪਿਪਲੀ ਸਾਹਿਬ ਅੰਮ੍ਰਿਤਸਰ

ਹੁਣ ਬਾਦਸ਼ਾਹ ਦੇ ਹੁਕਮ ਅਨੁਸਾਰ ਜਦ ਓਧਰੋਂ ਰਸੂਲ ਖਾਂ ਸੱਤ ਹਜ਼ਾਰ ਸਵਾਰ ਪਜਾਦਾ ਲੈ ਕੇ ੧੩ ਜੇਠ ਸੰਮਤ ੧੬੮੫ ਬਿਕ੍ਰਮੀ ਨੂੰ ਚੜ੍ਹ ਆਇਆ, ਤਦ ਏਧਰੋਂ ਗੁਰੂ ਜੀ ਦੀ ਫੌਜ ਨੇ ਅੰਮ੍ਰਿਤਸਰੋਂ ਢਾਈ ਕੋਹ ਅੱਗੇ ਹੋ ਕੇ; ਜਿੱਥੇ ਹੁਣ ਪਿਪਲੀ ਸਾਹਿਬ ਹੈ, ਸਾਹਮਣਾ ਕੀਤਾ। ਜਿੱਤ ਹਾਰ ਥੋੜੇ ਬਹੁਤਿਆਂ ਪਰ ਨਹੀਂ; ਕੁਦਰਤ, ਹਿੰਮਤ, ਇਤਫਾਕ ਦੇ ਤਾਬੇ ਹੈ। ਗੁਰੂ ਜੀ ਨੇ ਪੈਂਦੇ ਖਾਂ ਨੂੰ ਸੌ ਅਸਵਾਰ ਦੇ ਕੇ ਸੱਜੇ ਪਾਸੇ ਰਹਿਣ ਦਾ ਹੁਕਮ ਦਿੱਤਾ, ਕਿਉਂਕਿ ਓਸ ਦੇ ਨਾਲ ਬੜੇ ਬੜੇ ਬਹਾਦੁਰ ਲੜਾਕੇ ਪਠਾਣ ਸੇ ਤੇ ਬਿਧੀਚੰਦ ਨੂੰ ਖੱਬੇ ਪਾਸੇ। ਹੋਰ ਸਰਦਾਰਾਂ ਨੂੰ ਆਪਣੇ ਆਪਣੇ ਜਥੇ ਸਾਹਮਣੇ ਤੋਂ ਲੜਨ ਦਾ ਹੁਕਮ ਦਿੱਤਾ ਤੇ ਓਨ੍ਹਾਂ ਦੀ ਮੱਦਦ ਲਈ ਅੱਧੀ ਫੌਜ ਪਿੱਛੇ ਰੱਖ ਲਈ। ਓੜਕ ਦੋਹਾਂ ਪਾਸਿਆਂ ਤੋਂ ਠੂਹ ਠਾਹ ਹੋ ਪਈ। ਤੀਰ ਗੋਲੀ ਬਰਸਣ ਲੱਗੇ। ਭਾਵੇਂ ਹੱਲੇ ਤਾਂ ਦੋਹਾਂ ਪਾਸਿਆਂ ਤੋਂ ਹੋਏ, ਪਰ ਅਜੇ ਪੈਰ ਕਿਸੇ ਪਾਸੇ ਦੇ ਨਹੀਂ ਹਿੱਲੇ ਸੀ ਕਿ ਮਝੈਲ ਜੱਟ ਲੁਟੇਰੇ ਅਰ ਤਮਾਸ਼ਾ ਦੇਖਣ ਵਾਲੇ ਚੁਫੇਰੇ ਤੋਂ ਆਉਂਦੇ ਹੋਏ ਜਾਂ ਸ਼ਾਹੀ ਫੌਜ ਨੂੰ ਮਲੂਮ ਹੋਏ ਤੋਂ ਓਨ੍ਹਾਂ ਨੂੰ ਭੀ ਗੁਰੂ ਜੀ ਦੀ ਮਦਦ ਆਈ ਜਾਣ ਲਿਆ। ਕੁੱਝ ਤਾਂ ਓਹ ਡਰ ਬੈਠ ਗਿਆ ਤੇ ਕੁੱਝ ਮੌਲਾ ਬਖ਼ਸ਼ (ਬੇਟਾ ਕਾਜ਼ੀ ਦਾ) ਅਤੇ ਕੁਤਬਦੀਨ, ਮਿਰਜ਼ਾ ਜਾਫ਼ਰ ਏਹ ਸਭ ਸਰਦਾਰ ਸ਼ਾਹੀ ਮਾਰੇ ਗਏ ਤੇ ਗ਼ੁਲਾਮ ਰਸੂਲ ਖਾਂ ਜ਼ਖ਼ਮੀ ਹੋ ਗਿਆ। ਏਸ ਕਰ ਕੇ ਫੌਜ ਸ਼ਾਹੀ ਨੱਸ ਖਲੋਤੀ। ਫੇਰ ਤਾਂ ਮਝੈਲੇ ਸਿੱਖਾਂ ਨੇ ਹੱਲਾ ਕਰ ਕੇ ਬਹੁਤਿਆਂ ਨੂੰ ਮਾਰ ਕੇ ਘੋੜੇ ਖੋਹ ਲੀਤੇ। ਪੰਜ ਕੋਹ ਪਿੱਛਾ ਕੀਤਾ। ਓੜਕ ਜਿੱਤ ਕੇ ਮੁੜ ਆਏ ਤੇ ਗੁਰੂ ਜੀ ਤੋਂ ਇਨਾਮ ਪਾਇਆ। ਪਹਿਲੀ ਲੜਾਈ ਫਤੇ ਪਾਈ ਤਾਂ ਸਿੱਖਾਂ ਦੇ ਹੌਸਲੇ ਵਧ ਗਏ।

## ਦੂਜੀ ਲੜਾਈ

ਸ਼ਾਹ ਜਹਾਂ ਨੂੰ ਆਪਣੀ ਹਾਰ ਸੁਣ ਕੇ ਅਜਿਹੀ ਅੱਗ ਲੱਗੀ ਕਿ ਕਪੜਿਆਂ ਤੋਂ ਬਾਹਰ ਹੋ ਗਿਆ। ਮੁਖਲਸ ਖਾਂ ਸੂਬੇਦਾਰ ਕਸ਼ਮੀਰ ਜਫ਼ਰਜੰਗ ਨੂੰ ਪੰਦਰਾਂ ਹਜ਼ਾਰ ਸਿਪਾਹੀ, ਇੱਕ ਤੋਪਖਾਨਾ ਅਤੇ ਬਹਾਦਰ ਖਾਂ ਕਸੂਰੀ, ਕਲੰਦਰ ਖਾਂ ਤੂਰਾਨੀ, ਮਿਰਜ਼ਾ ਤਾਹਰ ਬੇਗ, ਨਵਾਬ ਕਾਲੇ ਖਾਂ ਜੌਨ ਪੁਰੀਆ, ਸ਼ੰਮਸ ਖਾਂ ਆਦਿਕ ਸਰਦਾਰਾਂ ਨੂੰ ਨਾਲ ਦੇ ਕੇ ਹੁਕਮ ਕੀਤਾ, "ਬਾਜ਼ ਸਣੇ ਗੁਰੂ ਨੂੰ ਹਾਜ਼ਰ ਹਜ਼ੂਰ ਕਰੋ।" ਓਸ ਵੇਲੇ ਏਧਰ ਪੰਜ ਕੁ ਹਜ਼ਾਰ ਸ੍ਵਾਰ ਪਜਾਦਾ ਇੱਕ ਢਾਲ ਹੇਠ ਕੱਟਣ ਵਾਲਾ 'ਕੱਠਾ ਹੋ ਗਿਆ ਸੀ। ਸਿੱਖ ਤਾਂ ਪਹਿਲੇ ਹੀ ਕੋਟ ਤੋਂ ਬਾਹਰ ਹੋ ਕੇ ਮੋਰਚਾ ਕਾਇਮ ਕਰ ਕੇ ਜੰਗ ਦੇ ਪਜਾਸੇ ਭੁੱਖੇ ਬਾਘਾਂ ਵਾਂਙ ਲਾਹੌਰ ਵੰਨੀ ਤੱਕ ਰਹੇ ਸੇ। ਤਦੋਂ ਨੂੰ ਸ਼ਾਹੀ ਫੌਜ ਲੈ ਕੇ ਬਹਾਦਰ ਖਾਂ ਹਰਾਵਲ ਤੇ ਮਿਰਜ਼ਾ ਤਾਹਰ ਬੇਗ ਆ ਪਹੁੰਚੇ। ਓਨ੍ਹਾਂ ਮੁਖਲਸ ਖਾਂ ਨੂੰ ਭੀ ਨਾ ਉਡੀਕਿਆ। ਪਹਿਰ ਕੁ ਦਿਨ ਨਾਲ ਜੰਗ ਸ਼ੁਰੂ ਕਰ ਦਿੱਤਾ। ਸ਼ਾਹੀ ਸਿਪਾਹੀ ਜਾਨ ਬਚਾ ਕੇ ਅਤੇ ਸਿੱਖ ਜਾਨਾਂ ਤੋੜ ਕੇ ਲੜਦੇ ਰਹੇ। ਕਈ ਹੱਲੇ ਸਿੱਖਾਂ ਦੇ ਤੁਰਕਾਂ ਨੇ ਬੜੀ ਕਾਇਮੀ ਤੇ ਬਹਾਦਰੀ ਨਾਲ ਰੋਕੇ। ਭਾਵੇਂ ਪੈਂਦੇ ਖਾਂ ਨੂੰ ਆਪਣੀ ਬਹਾਦਰੀ ਦਾ ਬੜਾ ਘੁਮੰਡ ਸੀ, ਪਰ ਕਸੂਰੀ ਪਠਾਣਾਂ ਦੇ ਤੀਰਾਂ ਦੀ ਬੁਛਾਰ ਨਾ ਸਹਾਰ ਕੇ ਦੌੜ ਆਇਆ, ਜਿਸ ਨੂੰ ਦੇਖ ਕੇ ਹੋਰ ਫੌਜ ਭੀ ਦੌੜ ਕੇ ਕੋਟ ਅੰਦਰ ਆ ਵੜੀ। ਮੋਰਚਾ ਸ਼ਾਹੀ ਫੌਜ ਨੇ ਛੁਡਾ ਲੀਤਾ। ਤਦੋਂ ਨੂੰ ਅੰਧੇਰਾ ਹੋ ਗਿਆ। ਤੁਰਕ ਤਾਂ ਫਤੇ ਦੇ ਘੁਮੰਡ ਵਿੱਚ ਆਪਣੇ ਡੇਰੇ ਨਿਸਚਿੰਤ ਹੋ ਕੇ ਆ ਸੁਤੇ। ਏਧਰ ਢਲੀ ਰਾਤ ਭਾਈ ਬਿਧੀ ਚੰਦ, ਭੱਲਣ, ਜੱਟੂ, ਪੈਂਦੇ ਖਾਂ ਆਦਿਕ ਗੁਰੂ ਜੀ ਦੀ ਫੌਜ ਲੈ ਕੇ ਚੁੱਪ ਚਾਪ ਸ਼ਾਹੀ ਲਸ਼ਕਰ ਉੱਤੇ ਜਾ ਪਏ। ਓਹ ਅੰਨ੍ਹੇਰੀ ਰਾਤ ਦੇ ਕਾਰਨ ਘਬਰਾ ਕੇ ਏਧਰ ਓਧਰ ਦੌੜ ਪਏ। ਕੁਛ ਤਾਂ ਸਿੱਖਾਂ ਨੇ ਮਾਰੇ ਕੁਛ ਆਪਸ ਵਿੱਚ ਕੱਟ ਵੱਢ ਕੇ ਮਰੇ। ਬਾਕੀ ਨੱਠ ਕੇ ਭਕਨੇ ਪਿੰਡ ਪਾਸ ਜਾ ਠਹਿਰੇ। ਸਿੱਖ ਅਨੇਕਾਂ ਘੋੜੇ ਹਥਜਾਰ ਲੈ ਮੁੜੇ। ਏਸ ਲੜਾਈ ਵਿੱਚ ਅਲੀ ਮੁਹੰਮਦ ਖਾਂ, ਮਿਰਜ਼ਾ ਤਾਹਰ ਬੇਗ, ਮੌਲਵੀ ਰਮਜ਼ਾਨ ਤੇ ਇਸਮਾਈਲ ਖਾਂ, ਕਾਜ਼ੀ ਰੁਸਤਮ ਖਾਂ ਦਾ ਬੇਟਾ ਬਹੁਤ ਸਿਪਾਹੀ ਸਮੇਤ ਮਾਰੇ ਗਏ ਅਤੇ ਗੁਰੂ ਜੀ ਵਲੋਂ ਭੀ ਭਾਈ ਭਾਨਾ, ਬਾਗਾ, ਸੋਭਾ, ਭਾਗੂ, ਦਾਮਾ ਚੰਦ ਆਦਿਕ ਸਿੱਖ ਸ਼ਹੀਦ ਹੋਏ।

## ਤੀਜੀ ਲੜਾਈ

੨੪ ਜੇਠ ਨੂੰ ਜਦ {ਮੁਗਲਸ ਖਾਂ ਪਹੁੰਚਿਆ} ਮੁਖਲਸ ਖਾਂ ਨੇ ਲਾਹੌਰੋਂ ਆ ਕੇ ਰਾਤ ਦਾ ਹਾਲ ਸੁਣਿਆ ਤਾਂ ਬਹੁਤ ਰੰਜ ਹੋਯਾ ਅਤੇ ਸਿਪਾਹ ਨੂੰ ਤਾੜ ਫਾੜ ਕਰਦਾ ਹੋਯਾ ਨਗਾਰੇ ਬਜਵਾ ਕੇ ਜੰਮੇ ਪੈਰ ਸਿੱਧਾ ਅੰਮ੍ਰਿਤਸਰ ਨੂੰ ਚਲਾ ਆਇਆ। ਭਾਵੇਂ ਦਿਨ ਚਾਰ ਘੜੀ ਸੀ, ਪਰ ਓਸ ਨੇ ਏਹ ਕਸਮ ਪਾਈ ਕਿ ਬਿਨਾਂ ਫਤਿਹ ਕੀਤੇ ਤੇਗ ਮਜਾਨ ਨਹੀਂ ਕਰਨੀ। ਪਹਿਲੇ ਤਾਂ ਸਿੱਖ ਸ਼ਹਿਰ ਪਨਾਹ ਦੇ ਆਸਰੇ ਲੜਦੇ ਰਹੇ ਪਰ ਜਦ ਕੋਟ ਭੰਨ ਕੇ ਤੁਰਕ ਅੰਦਰ ਆ ਵੜੇ ਤਾਂ ਸਿੱਖ ਕਿਲ੍ਹੇ ਲੋਹਗੜ੍ਹ ਵਿੱਚ ਵੜ ਕੇ ਤੋਪਾਂ ਦੀ ਬਾੜ, ਬੰਦੂਕਾਂ, ਤੀਰਾਂ ਦੀ ਬੁਛਾੜ ਮਾਰਨ ਲਗ ਪਏ। ਫੇਰ ਤਾਂ ਤੁਰਕਾਂ ਨੇ ਭੀ ਕਿਲ੍ਹੇ ਨੂੰ ਤੋਪਾਂ ਡਾਹ ਦਿੱਤੀਆਂ। ਕਿਲ੍ਹੇ ਵਿੱਚੋਂ ਤਿੰਨ ਤੋਪਾਂ ਅਸਲੀ ਤੇ ਹੋਰ ਨਕਲੀ ਜੋ ਖੇਮਕਰਨ ਵਾਲੇ ਮੋਰੀ ਤ੍ਰਖਾਣ ਸਿੱਖ ਨੇ ਬ੍ਰਿਛ ਕਟਾਕੇ ਬਣਾਈਆਂ ਸਨ, ਚਲਦੀਆਂ ਰਹੀਆਂ। ਭਾਵੇਂ ਸਿੱਖਾਂ ਨੇ ਕਈ ਹੱਲੇ ਵੈਰੀਆਂ ਦੇ ਰੋਕੇ, ਪਰ ਗੁਰੂ ਜੀ ਨੇ ਧਨੁਖ ਨਾ ਚੜ੍ਹਾਇਆ। ਜਦ ਤੁਰਕਾਂ ਨੇ ਕਿਲ੍ਹੇ ਦੀ ਕੰਧ ਭੀ ਫੇਹ ਸਿੱਟੀ, ਤਾਂ ਗੁਰੂ ਜੀ ਨੇ ਪਰੋਹਤ ਸਿੰਘੇ, ਬਾਵਕ ਰਬਾਬੀ, ਜਮਾਲ ਖਾਂ ਰਜਪੂਤ, ਭਾਈ ਭਾਗੂ ਨੂੰ ਹੁਕਮ ਕੀਤਾ, "ਤੁਸੀਂ ਗੁਰੂ ਕੇ ਪਰਵਾਰ ਨੂੰ ਡੋਲਿਆਂ ਤੇ ਗੱਡੀਆਂ ਵਿੱਚ ਬੈਠਾ ਕੇ ਰਾਮਸਰ ਵੰਨੀ ਲੈ ਜਾਓ ਤੇ ਵੀਰੋ ਦੀ ਮਾਈ ਨੂੰ ਆਖਣਾ ਕਿ ਕੇਵਲ ਜਾਨਾਂ ਲੈ ਕੇ ਛੇਤੀ ਨਾਲ ਤੁਰ ਪੈਣ। ਮਤੇਂ ਹੋਰ ਹੋਰ ਚੀਜ਼ਾਂ ਦੇ ਚੁੱਕਣੇ ਸੰਭਾਲਣੇ ਵਿੱਚ ਲੋਭ ਕਰ ਕੇ ਡੇਰ ਕਰਨ। ਤੁਸੀਂ ਪਰਵਾਰ ਦੇ ਅੱਗੇ ਪਿੱਛੇ ਰਹਿ ਕੇ ਤਕੜਾਈ ਰੱਖਣੀ।" ਸ੍ਰੀ ਦਮੋਦਰੀ ਦੀ ਤਾਂ ਬੇਟੀ ਦੇ ਵਿਆਹ ਵਿੱਚ ਭਾਰੀ ਬਿਘਨ ਹੋਯਾ ਦੇਖ ਕੇ ਪਹਿਲੇ ਹੀ ਚਿੰਤਾਤੁਰ ਹਾਹੁਕੇ ਲੈ ਰਹੀ ਸੀ। ਪ੍ਰੋਹਤ ਸਿੰਘੇ ਤੋਂ ਗੁਰੂ ਜੀ ਦਾ ਹੁਕਮ ਸੁਣ ਕੇ ਬੇਸੁਧ ਹੋ ਗਈ। ਮਾਤਾ ਨਾਨਕੀ ਤੇ ਮਰਵਾਹੀ ਜੀ ਨੇ ਸਮਝਾਇਆ ਕਿ ਭਾਵੀ ਕਰਤਾਰ ਦੀ ਤੇ ਬਚਨ ਗੁਰੂ ਕਾ ਅਮੇਟ ਹੈ। ਓਨ੍ਹਾਂ ਜੋ ਆਖਿਆ ਸੀ, ਮਿਠਾਈ ਤੁਰਕ ਖਾਣਗੇ ਫੇਰ ਹੁਣ ਕਿਉਂ ਰੋਂਨੀ ਹੈਂ? ਛੇਤੀ ਅਸਵਾਰ ਹੋ। ਓਨ੍ਹਾਂ ਦਾ ਬਚਨ ਤਾਂ ਬ੍ਰਹਮਾ ਭੀ ਫੇਰ ਨਹੀਂ ਸਕਦਾ। ਗੁਰੂ ਪਤਨੀਆਂ ਤੇ ਦਾਸ ਦਾਸੀਆਂ ਨੇ ਚੁੱਕਣੇ ਯੋਗ ਵਸਤ ਝੱਟ ਪੱਟ ਗੱਡੀਆਂ ਵਿੱਚ ਸਿੱਟ ਬਾਕੀ ਭਰਾ ਭਕੁੰਨਾ ਘਰ, ਕੋਠਾ ਮਿਠਾਈ ਦਾ ਅਮਨ ਅਮਾਨ ਛੱਡ ਕੇ ਰਥਾਂ ਡੋਲਿਆਂ ਵਿੱਚ ਅਸਵਾਰ ਹੋ ਗਈਆਂ। ਅੰਧੇਰੀ ਰਾਤ ਸੰਘਣੇ ਬ੍ਰਿਛਾਂ ਵਿੱਚ ਦੀ ਬੜੀ ਔਖਿਆਈ ਨਾਲ ਰਾਮਸਰ ਪਹੁੰਚੇ। ਤਦੋਂ ਨੂੰ ਏਧਰੋਂ ਗੁਰੂ ਸਾਹਿਬ ਭੀ ਤੁਰਕਾਂ ਦਾ ਜ਼ੋਰ ਪਿਆ ਦੇਖ ਕੇ ਆਪਣੀ ਫੌਜ ਸਮੇਤ ਦਿਨ ਚੜ੍ਹੇ ਮੈਦਾਨੀ ਜੰਗ ਕਰਨ ਦੀ ਸਲਾਹ ਠਹਿਰਾ ਕਿਲ੍ਹਾ ਖ਼ਾਲੀ ਕਰਨ ਰਾਮਸਰ ਪਹੁੰਚ ਪਏ। ਜਦ ਗੁਰੂ ਸਾਹਿਬ ਜੀ ਨੇ ਆਪਣੇ ਪਰਵਾਰ ਨੂੰ ਦੇਖਿਆ ਤਾਂ ਮਲੂਮ ਹੋਯਾ ਕਿ ਬੀਬੀ ਵੀਰੋ ਮਹਿਲਾਂ ਵਿੱਚ ਹੀ ਕਿਤੇ ਗੁੱਡੀਆਂ ਸੰਭਾਲਦੀ ਰਹਿ ਗਈ, ਤਾਂ ਸਿੰਘੇ ਪ੍ਰੋਹਤ ਤੇ ਬਾਵਕ ਰਬਾਬੀ ਆਦਿਕ ਬਹਾਦਰਾਂ ਨੂੰ ਜਿਨ੍ਹਾਂ ਨੂੰ ਬੀਬੀ ਪਛਾਣਦੀ ਸੀ, ਭੇਜ ਕੇ ਮੰਗਵਾ ਲਿਆ। ਫੇਰ ਗੁਰੂ ਸਾਹਿਬ ਨੇ ਆਪਣੇ ਕੁਟੰਬ ਨੂੰ ਝਬਾਲ ਪਿੰਡ ਵੰਨੀਂ; ਜੋ ਪਹਿਲੇ ਗੁਰੂ ਜੀ ਦੀ ਜਾਗੀਰ ਤੇ ਸਿੱਖੀ ਸੀ, ਤੋਰ ਕੇ ਜੰਞ ਨੂੰ ਭੀ; ਜੋ ਮੱਲੇ ਪਿੰਡ ਤੋਂ ਆਉਂਦੀ ਸੀ, ਅਸਵਾਰ ਭੇਜ ਕੇ ਰਾਹ ਵਿੱਚੋਂ ਓਸੇ ਥਾਂ ਪਹੁੰਚਣ ਦਾ ਹੁਕਮ ਦੇ ਕੇ ਆਖਿਆ, "ਅਸੀਂ ਕੱਲ੍ਹ ਨੂੰ ਓਥੇ ਪਹੁੰਚ ਕੇ ਬੀਬੀ ਦਾ ਵਿਆਹ ਕਰਾਂਗੇ।"

ਹੁਣ ਸੰਬੰਧੀਆਂ ਵੱਲੋਂ ਬੇਫਿਕਰ ਹੋ ਕੇ ਗੁਰੂ ਸਾਹਿਬ ਕੇਵਲ ਜੰਗ ਲਈ ਤਿਆਰ ਹੋ ਖਲੋਤੇ। ੨੫ ਜੇਠ ਨੂੰ ਸੂਰਜ ਚੜ੍ਹਦੇ ਨਾਲ ਗੁਰੂ ਜੀ ਨੇ ਭਾਈ ਭਾਨੇ ਤੇ ਸੰਤੂ ਨੂੰ ਹੁਕਮ ਦਿੱਤਾ ਕਿ ਤੁਸੀਂ ਆਪਣੇ ਜੱਥੇ ਲੈ ਕੇ ਲੋਹਗੜ੍ਹ ਦੀ ਤਰਫ ਜਾਓ। ਜੋ ਤੁਰਕ ਫਿਰਦਾ ਦਿੱਸੇ ਓਸ ਨੂੰ ਮਾਰੋ। ਓਹ ਆਪੇ ਤੁਸਾਡੇ ਪਿੱਛੇ ਪੈਣਗੇ, ਤੁਸੀਂ ਓਨ੍ਹਾਂ ਨੂੰ ਐਥੋਂ ਤਿਕੂੰ ਲੈ ਆਓ। ਮੈਦਾਨ ਜੰਗ ਕਰ ਕੇ ਸੂਰਬੀਰਾਂ ਦੀ ਸੱਧਰ ਤੇ ਜੋਗਣੀਆਂ ਦੀ ਭੁੱਖ ਲਾਹੀ। ਜਦ ਏਹ ਗੁਰੂ ਕੇ ਹੁਕਮ ਅਨੁਸਾਰ ਦੋਵੇਂ ਜਥੇਦਾਰ ਦੋਹਰੀ ਚੋਬ ਦੇ ਨਗਾਰੇ ਵਜਵਾਉਂਦੇ ਹੋਏ ਓਥੇ ਗਏ ਤੇ ਕਈ ਤੁਰਕ ਮਾਰੇ, ਬੰਦੂਕਾਂ ਚੱਲੀਆਂ; ਤਦੋਂ ਮੁਖਲਸ ਖਾਂ ਨੇ ਜਾਣਿਆ ਕਿ ਗੁਰੂ ਅਜੇ ਤੱਕ ਏਥੇ ਹੀ ਹੈ। ਓਸ ਦੇ ਹੁਕਮ ਨਾਲ

ਸੰਮਸਖਾਂ ਤੇ ਅਨੁਵਰਖਾਂ; ਪੰਜ ਪੰਜ ਹਜ਼ਾਰੀ, ਪੰਜ ਕੁ ਹਜ਼ਾਰ ਸਿਪਾਹੀ ਲੈ ਕੇ ਵੱਡੇ ਜ਼ੋਰ ਸ਼ੋਰ ਨਾਲ ਸਿੱਖਾਂ ਉੱਤੇ ਹੱਲਾ ਕਰ ਕੇ ਆ ਪਏ। ਜਿਉਂ ਜਿਉਂ ਸਿੱਖ ਪਿੱਛੇ ਹਟਦੇ ਆਏ ਤੁਰਕ ਏਨ੍ਹਾਂ ਦੇ ਪਿੱਛੇ ਵਧਦੇ ਆਏ। ਓੜਕ ਅੰਮ੍ਰਿਤਸਰ ਤੀਰਥ ਦੇ ਪੂਰਬ ਉੱਤਰ ਕੋਣੇ ਪਰ ਪਹੁੰਚ ਕੇ ਭਾਈ ਭਾਨੂੰ ਜੱਥੇਦਾਰ ਨੇ ਭਾਈ ਸੰਤੂ ਨੂੰ ਆਖਿਆ, "ਜੇ ਹੁਣ ਬਹੁਤ ਪਿੱਛੇ ਹਟਦੇ ਜਾਵਾਂਗੇ ਤਾਂ ਖਾਲਸੇ ਵਿੱਚ ਕਾਇਰ ਸਦਾਵਾਂਗੇ।" ਏਸ ਗੱਲ ਨਾਲੋਂ ਏਥੇ ਹੀ ਲੜ ਕੇ ਸ਼ਹੀਦ ਹੋਣਾ ਚੰਗਾ ਹੈ। ਏਹੋ ਸਲਾਹ ਠੀਕ ਠਟ ਕੇ ਓਹ ਓਸੇ ਥਾਂ ਡਟ ਗਏ ਤੇ ਮਰਨਾ ਮੰਡ ਕੇ ਅਜੇਹੇ ਲੜੇ ਜੋ ਤੁਰਕਾਂ ਦੇ ਦੰਦ ਖੱਟੇ ਕਰ ਘੱਤੇ। ਸੰਮਸ ਖਾਂ ਭਾਨੂੰ ਦੇ ਖੜਗ ਦਾ ਗ੍ਰਾਸ ਤੇ ਅਨਵਰ ਖਾਂ ਜ਼ਖ਼ਮੀ ਤੇ ਭਾਈ ਸੰਤੂ ਸ਼ਹੀਦ ਹੋਇਆ। ਤੁਰਕੀ ਫੌਜ ਨੱਠਣ ਵਾਲੀ ਹੋਈ ਤਾਂ ਅਲੀ ਮੁਹੰਮਦ ਖਾਂ ਸੱਯਦ ਪੰਜ ਹਜ਼ਾਰ ਸਵਾਰ ਲੈ ਕੇ ਆ ਪਹੁੰਚਜਾ, ਜਿਸ ਤੋਂ ਤੁਰਕ ਫੇਰ ਪੈਰ ਜਮਾ ਕੇ ਸ਼ੇਰ ਹੋ ਗਏ। ਅਲੀ ਮੁਹੰਮਦ ਖਾਂ ਦੇ ਲਲਕਾਰੇ ਹੋਏ ਤੁਰਕ ਇਕੇ ਵਾਰ ਹੱਲਾ ਕਰ ਕੇ ਸਿੱਖਾਂ ਪੁਰ ਆ ਪਏ। ਤਦੋਂ ਨੂੰ ਭਾਵੇਂ ਭਾਈ ਅਮੀਆਂ ਦੋ ਸੌ ਸਿੱਖ ਨਾਲ ਗੁਰੂ ਜੀ ਵਲੋਂ ਪਹੁੰਚ ਪਿਆ ਸੀ, ਪਰ ਤੁਰਕਾਂ ਨੇ ਅਜੇਹੀ ਤੀਰ ਗੋਲੀ ਦੀ ਬਰਖਾ ਕੀਤੀ ਕਿ ਸਿੱਖਾਂ ਦਾ ਮੋਰਚਾ ਟੁੱਟਣ ਲੱਗਾ। ਪਰ ਗੁਰੂ ਜੀ ਨੇ ਅਜੇਹਾ ਹੁੰਦਾ ਦੇਖ ਕੇ ਸਿੰਘੇ ਪ੍ਰੋਹਤ ਤੇ ਭਾਈ ਜੇਠੇ ਨੂੰ; ਜੋ ਅਦੁਤੀ ਤੀਰੰਦਾਜ਼ ਸਨ, ਪੰਜ ਸੌ ਅਸਵਾਰ ਦੇ ਕੇ ਭਾਈ ਭਾਨੂੰ ਦੀ ਮਦਦ ਵਾਸਤੇ ਭੇਜਿਆ। ਏਹਨਾਂ ਦੇ ਤੀਰਾਂ ਦੀ ਬੁਛਾੜ ਨੇ ਤੁਰਕਾਂ ਨੂੰ ਫੇਰ ਪਛਾੜ ਸਿਟਿਆ। ਸੈਂਕੜੇ ਜਵਾਨ ਤੇ ਘੋੜੇ ਖੇਤ ਵਿੱਚ ਲਟਾ ਕਰ ਜੰਗ ਨੂੰ ਠੱਲਾ ਪਾ ਦਿੱਤਾ। ਸਿੰਘੇ ਨੂੰ ਅੱਗੇ ਵਧਿਆ ਦੇਖ ਕੇ ਅਲੀ ਮੁਹੰਮਦ ਖਾਂ ਅਲੀ ਅਲੀ ਕਰ ਕੇ ਆ ਪਿਆ। ਫੇਰ ਤਾਂ ਦੋਵੇਂ ਬਹਾਦਰ ਇੱਕ ਦੀ ਇੱਕ ਕਰੇ ਬਿਨਾਂ ਨਾ ਟਲੇ, ਦੋਹਾਂ ਪਾਸਿਆਂ ਦੇ ਮਾਰੂ ਬਾਜੇ ਅਜੇਹਾ ਹੌਸਲਾ ਦੇ ਕੇ ਲੜਾ ਰਹੇ ਸੇ ਕਿ ਨੱਚਣ ਵਾਲੇ ਵਾਂਗੂੰ ਬਹਾਦਰਾਂ ਨੂੰ ਆਪਣਾ ਬਚਾਉ ਭੁੱਲ ਕੇ ਮਾਰਣਾ ਹੀ ਸੁਝਦਾ ਸੀ। ਜਦ ਸਿੰਘੇ ਦੇ ਹੱਥੋਂ ਅਲੀ ਮੁਹੰਮਦ ਖਾਂ ਮਾਰਿਆ ਗਿਆ ਤਾਂ ਬੇਅੰਤ ਗਿਲਜੇ ਸਿੰਘੇ ਉੱਤੇ ਆ ਪਏ। ਓੜਕ ਜਦ ਅਨੇਕਾਂ ਨੂੰ ਮਾਰ ਕੇ {ਸਿੰਘਾ ਪ੍ਰੋਹਤ ਸ਼ਹੀਦ} ਸਿੰਘਾ ਭੀ ਜੂਝ ਗਿਆ ਤੇ ਗੁਰੂ ਜੀ ਨੇ ਉਸ ਬਹਾਦਰ ਛੱਤ੍ਰੀ ਬ੍ਰਾਹਮਣ ਦਾ ਸ਼ਹੀਦ ਹੋਣਾ ਸੁਣਿਆ ਤਾਂ ਓਨ੍ਹਾਂ ਨੂੰ ਬੀਰ ਰਸ ਨੇ ਠਹਿਰਨ ਨਾ ਦਿੱਤਾ। ਆਪ ਜੰਗ ਭੂਮੀ ਵਿੱਚ ਇੱਕ ਉੱਚੀ ਜਗ੍ਹਾ ਆ ਖੜੋਤੇ ਅਤੇ ਤੀਰਾਂ ਦਾ ਮੀਂਹ ਵਰਸਾਉਣ ਲੱਗ ਪਏ। ਫੇਰ ਤਾਂ ਭਾਈ ਬਿਧੀ ਚੰਦ, ਪੈੜਾ, ਭੱਲਣ, ਪੈਂਦੇ ਖਾਂ, ਜੱਟੂ ਆਦਿਕ ਗੁਰੂ ਜੀ ਦੇ ਜਥੇਦਾਰ ਸੂਰਬੀਰ ਅਪਨੇ ਅਪਨੇ ਜਥੇ ਨੂੰ ਲੈ ਕੇ ਉਮਲ ਪਏ। ਭਾਵੇਂ ਗੁਰੂ ਸਾਹਿਬ ਦੇ ਤੀਰ ਤਾਂ ਦੋ ਦੋ ਚਾਰ ਚਾਰ ਜਵਾਨ ਘੋੜੇ ਨੂੰ ਚੀਰ ਚੀਰ ਕੇ ਪਾਰ ਪੈ ਹੀ ਰਹੇ ਸੇ, ਪਰ ਬਿਧੀਚੰਦ, ਭੱਲਣ, ਪੈਂਦੇ ਖਾਂ ਆਦਿਕ ਜਵਾਨਾਂ ਦਾ ਬਾਣ ਭੀ ਵੈਰੀਆਂ ਨੂੰ ਵਿੰਨ੍ਹੇ ਬਿਨਾਂ ਕੋਈ ਖ਼ਾਲੀ ਨਹੀਂ ਜਾਂਦਾ ਸੀ। ਜਦ ਤੁਰਕਾਨੀ ਫੌਜ ਨੂੰ ਅੱਗੇ ਧਰ ਲੀਤਾ ਤੇ ਓਹ ਵਿਚਲ ਚੱਲੀ ਤਦ ਨਵਾਬ ਕਾਲੇ ਖਾਂ ਜੌਨ ਪੁਰੀਆ, ਬਹਾਦਰ ਖਾਂ ਕਸੂਰੀ, ਕਲੰਦਰ ਖਾਂ ਤੂਰਾਨੀ, ਆਪਣੀ ਆਪਣੀ ਫੌਜ ਲੈ ਕੇ ਆ ਪਹੁੰਚੇ। ਬੜਾ ਭਾਰੀ ਕੈਹਰ ਦਾ ਜੰਗ ਹੋਜਾ। ਦੁਹਾਂ ਪਾਸਿਆਂ ਦੇ ਬਹਾਦਰ ਅਜੇਹੇ ਜਾਨਾਂ ਤੋੜ ਕੇ ਲੜੇ ਕਿ ਲੋਥ ਪਰ ਲੋਥ ਚੜ੍ਹਾ ਦਿੱਤੀ। ਧਰਤੀ ਬੀਰ ਬਧੂ ਹੋ ਬੈਠੀ। ਜੋਗਣੀਆਂ, ਭੈਰੋ, ਭੂਤ, ਪ੍ਰੇਤ, ਖਵੀਸ, ਗੀਦ, ਕਾਕ, ਸਵਾਨ, ਸਿਆਲ, ਬਾਂਛਿਤ ਪੇਟ ਭਰ ਭਰ ਅਸੀਸਾਂ ਦੇਣ ਲੱਗੇ। ਜੱਟੂ ਦੇ ਹੱਥੋਂ ਕਾਲੇ ਖਾਂ ਦਾ ਸਖ਼ਤ ਜ਼ਖ਼ਮੀ ਹੋਣਾ ਤੇ ਪੈਂਦੇ ਖਾਂ ਨੇ ਬਹਾਦਰ ਖਾਂ ਨੂੰ ਮਾਰਨਾ ਹੀ ਸੀ ਕਿ ਤੁਰਕੀ ਸੈਨਾਂ ਨੂੰ ਦਹਿਲ ਪੈ ਗਿਆ। ਜਦ ਮੁਖਲਸ ਖਾਂ ਨੇ ਆਪਣੀ ਫੌਜ ਭੈੜੀ ਪਈ ਦੇਖੀ ਤਾਂ ਮਿਰਜ਼ਾ ਹੁਸੈਨ ਬੇਗ, ਫਤੇ ਖਾਂ ਪਸ਼ੌਰੀ, ਲੁਤਫ ਖਾਂ, ਦਿਦਾਰ ਅਲੀ, ਸੱਯਦ ਇਸਮਾਈਲ ਖਾਂ ਆਦਿਕ ਸਰਦਾਰਾਂ ਨੂੰ ਆਖਿਆ ਕਿ ਇਸੇ ਦਿਨ ਦੇ ਕੰਮ ਵਾਸਤੇ ਬਾਦਸ਼ਾਹ ਤੁਸਾਂ ਨੂੰ ਜਾਗੀਰਾਂ ਰੁਪਯੇ ਅਹੁਦੇ ਦਿੰਦੇ ਹਨ। ਨਿਮਕ ਹਲਾਲੀ ਕਰੋ। ਜਿੱਤੋਗੇ ਤਾਂ ਜੱਸ ਜਾਗੀਰ ਇੱਜ਼ਤ ਪਾਓਗੇ, ਜੇ ਗੁਰੂ ਦੇ ਹੱਥੋਂ ਸ਼ਹੀਦ ਹੋਏ ਤਾਂ ਭਿਸ਼ਤ ਦਾ ਅਨੰਦ ਭੋਗੋਗੇ। ਦੋਹੀਂ ਹੱਥੀਂ ਤੁਹਾਡੇ ਲੱਡੂ ਹਨ। ਤਾਂ ਤੇ ਇੱਕ ਵਾਰੀ ਜਾਨਾਂ ਤੋੜ ਕੇ ਲੜਨਾ ਤੁਹਾਡਾ ਫਰਜ਼ ਹੈ। ਜਿੱਤ ਹਾਰ ਖ਼ੁਦਾ ਦੇ ਹੱਥ ਹੈ। ਫੇਰ ਤਾਂ

ਮੁਖਲਸ ਖਾਂ ਦੇ ਵੰਗਾਰਨੇ ਕਰ ਕੇ ਤੁਰਕ ਹਾਲ ਹੂਲ ਮਚਾਉਂਦੇ, ਮਾਰੂ ਬਜਵਾਉਂਦੇ, ਅਲੀ ਅਲੀ ਗਜਾਉਂਦੇ ਹੋਏ, ਆਪਣੀ ਆਪਣੀ ਫੌਜ ਨੂੰ ਤੇਜ਼ ਕਰ ਕੇ ਇਕੋ ਵਾਰੀ ਗੁਰੂ ਜੀ ਦੇ ਲਸ਼ਕਰ ਉੱਤੇ ਆ ਪਏ। ਹੁਣ ਗੁਰੂ ਸਾਹਿਬ ਜੀ ਦੇ ਬਹਾਦਰ ਸਿੱਖਾਂ ਨੇ ਭੀ; ਜੋ ਕੇਵਲ ਸੀਸ ਦੇ ਕਰ ਸ਼ਹੀਦੀ ਲੈਣ ਆਏ ਸੇ, ਬੜੀ ਹੁਬ ਤੇ ਕਾਇਮੀ ਨਾਲ ਬੀਰ ਰਸ ਵਿੱਚ ਮੱਤੇ ਹੋਇਆਂ ਨੇ ਅਤਜੰਤ ਜ਼ੋਰ ਦੇ ਕੇ ਤੁਰਕਾਂ ਦੇ ਹੱਲੇ ਨੂੰ ਰੋਕਿਆ। ਜਦ ਤੁਰਕ ਸਾਰਾ ਜ਼ੋਰ ਲਾ ਕੇ ਹੌਲੇ ਹੋ ਖੜੋਤੇ ਅਰ ਠਹਿਰ ਕਰ ਜੰਗ ਦੀ ਰੀਤੀ ਪੂਰਬਕ ਲੜਨ ਲੱਗੇ ਤਾਂ ਏਧਰੋਂ ਭੀ ਭਾਈ ਬਿਧੀਆ, ਪੈਂਦੇ ਖਾਂ, ਭੱਲਣ, ਭਾਈ ਤੋਤਾ, ਜੈਤਾ, ਜਗਨਾ, ਪਰਾਗਾ, ਤਖ਼ਤੂ, ਤਲੋਕਾ, ਦੇਵੀਦਾਸ, ਪੈੜਾ, ਜੇਠਾ, ਮਲਕ ਜਾਤੀ, ਬਾਵਕ ਆਦਿਕ ਜੋਧੇ ਸਰਦਾਰ ਆਪਣੇ ਆਪਣੇ ਜਥੇ ਸਮੇਤ ਅਨੇਕ ਜਗ੍ਹਾ ਹੋ ਕੇ ਲੜਦੇ ਰਹੇ। ਓਸ ਸਮੇਂ ਭਾਵੇਂ ਗੁਰੂ ਸਾਹਿਬ ਦੇ ਪਾਉ ਪਾਉ ਪੱਕੇ ਦੇ ਖਪਰਜਾਂ ਵਾਲੇ ਬਾਣ; ਨਾਗ ਫਣੀ, ਤੁਕੇ, ਬਾਗ਼ੜਾਂ ਵਾਲੇ; ਕਈ ਪ੍ਰਕਾਰ ਦੇ ਦੋ ਦੋ ਚਾਰ ਚਾਰ ਘੋੜੇ ਜਵਾਨਾਂ ਨੂੰ ਚੀਰ ਚੀਰ ਧਰਤੀ ਪਰ ਲਿਟਾ ਰਹੇ ਸੇ, ਪਰ ਮਲਕ ਜਾਤੀ, ਬਿਧੀਆ, ਪੈਂਦਾ, ਭੱਲਣ, ਤੋਤਾ, ਆਦਿਕ ਜੋਧੇ ਭੀ ਕੁਛ ਘੱਟ ਨਹੀਂ ਲੜਦੇ ਸੇ। ਓਸ ਵੇਲੇ ਦੋਹਾਂ ਪਾਸਿਆਂ ਤੇ ਓਹ ਤੀਰ ਗੋਲੀ ਦੋ ਘੜੀ ਬਰਸੇ, ਜਿਨ੍ਹਾਂ ਦੇ ਸਾਹਮਣੇ ਫੱਗਣ ਚੇਤ ਦਾ ਮੀਂਹ ਭੀ ਥੋੜ੍ਹਾ ਸੀ। ਸਰਦਾਰ ਨਾਲ ਸਰਦਾਰ, ਸਿਪਾਹੀ ਨਾਲ ਸਿਪਾਹੀ ਨੇ ਲੜ ਕੇ ਖੂਬ ਦਿਲਾਂ ਦੇ ਹੌਸਲੇ ਨਾਲ ਗੁਬਰ ਕੱਢੇ। ਭਾਵੇਂ ਮੀਰ ਸਜਾਦਤ ਅਲੀ, ਮਿਰਜ਼ਾ ਜਾਨ ਮੁਹੰਮਦ, ਦਿਲਾਵਰ ਅਲੀ ਖਾਂ ਆਦਿਕ ਸ਼ਾਹੀ ਉਮਰਾਵਾਂ ਨੇ; ਜੋ ਬੜੇ ਬੜੇ ਜਫਰਜੰਗ ਸਦਾਉਂਦੇ ਸੇ, ਅਨੇਕ ਹੱਲੇ ਕੀਤੇ; ਘਟਾ ਵਾਂਗੂੰ ਫੌਜ ਜੋੜ ਜੋੜ ਕੇ ਗਰਜ ਗਰਜ ਸ਼ਸਤ੍ਰ ਅਸਤਰ ਲਸ਼ਕਾ ਲਸ਼ਕਾ ਝੱਟਾਂ ਕਰ ਕਰ ਆਏ, ਪਰ ਗੁਰੂ ਜੀ ਦੇ ਪ੍ਰਤਾਪ ਨਾਲ ਸਿੱਖਾਂ ਦੇ ਪੈਰ ਨਾ ਹਲਾ ਸਕੇ। ਸਗੋਂ ਭਾਈ ਬਿਧੀਚੰਦ ਦੇ {ਕਿਸ ਹੱਥੋਂ ਕੌਣ ਮਰਿਆ} ਹਥੋਂ ਕਲੰਦਰ ਖਾਂ ਮੋਯਾ। ਭਾਈ ਤੋਤੇ ਦੇ ਤੀਰ ਨੇ ਦਿਦਾਰ ਅਲੀ ਨੂੰ ਮੌਤ ਦਾ ਦਿਦਾਰ ਕਰਾਯਾ ਤੇ ਜਾਨ ਮੁਹੰਮਦ ਖਾਂ ਨੂੰ ਪੈਂਦੇ ਖਾਂ ਨੇ ਪਾਰ ਕੀਤਾ। ਲੁਤਫ ਖਾਂ ਨੂੰ ਭੱਲਣ ਦੀ ਤੇਗ ਨੇ ਲੁਤਫ ਦਿਖਾਇਆ। ਜਾਤੀ ਮਲਕ ਦੀ ਦਿਲਾਵਰੀ ਦਿਲਾਵਰ ਖਾਂ ਨੂੰ ਲੈ ਉਡੀ। ਏਸੇ ਪ੍ਰਕਾਰ ਅਨੇਕ ਸ੍ਰਦਾਰ ਧਰਮ ਦਾ ਦੁੰਦ ਜੁੱਧ ਕਰ ਕੇ ਮਰੇ ਤੇ ਕਈ ਹਜ਼ਾਰ ਸਿਪਾਹ ਦਾ ਸਥਾਰ ਧਰਤੀ ਪਰ ਦਿੱਸਣ ਲੱਗਾ ਤਾਂ ਫੌਜ ਸ਼ਾਹੀ ਦੇ ਛੱਕੇ ਛੁੱਟ ਗਏ। ਕਿਉਂਕਿ ਸਿੱਖ ਤਾਂ ਜੋ ਘਰਾਂ ਤੋਂ ਹੀ ਸਿਰ ਦੇਣ ਲਈ ਆਏ ਸੇ, ਲੜਦੇ ਹੋਏ ਜਾਨ ਦਾ ਬਚਾਉ ਜ਼ਰਾ ਨਹੀਂ ਕਰਦੇ ਸੇ। ਬਲਕਿ ਅੱਗੇ ਵਧ ਵਧ ਕੇ ਸ਼ਹੀਦੀ ਵਾਸਤੇ ਮੱਲੋ ਮੱਲੀ ਗਲ ਪੈ ਕੇ ਹੱਥੋ ਹੱਥੀ ਹੋ ਪੈਂਦੇ ਸੇ। ਅਤੇ ਸ਼ਾਹੀ ਸਿਪਾਹੀ ਜਾਨ ਬਚਾ ਕੇ ਲੜਦੇ ਸੇ। ਏਥੇ ਲਸ਼ਕਰ ਭਾਵੇਂ ਦੋਗੁਣਾਂ, ਛਿਗੁਣਾਂ ਸੀ, ਪਰ ਸਿੱਖਾਂ ਨੂੰ ਦਬਾ ਨਾ ਸਕਿਆ। ਹੁਣ ਜਦ ਮੁਖਲਸ ਖਾਂ ਨੇ ਦੇਖਿਆ ਕਿ ਬਹੁਤ ਸ੍ਰਦਾਰ ਸਿਪਾਹ ਸਮੇਤ ਮਾਰੇ ਗਏ, ਤਾਂ ਓਨ ਭੀ ਹਾਰ ਕੇ ਪਿੱਛੇ ਜੀਉਂਦੇ ਜਾਣਾ, ਲਾਨਤਾਂ ਲੈਣੀਆਂ ਬੁਰੀਆਂ ਸਮਝ ਕੇ ਗੁਰੂ ਨਾਲ ਲੜ ਕੇ ਮਰਨਾ ਆਪਣਾ ਚੰਗਾ ਮੰਨਿਆ। ਜਦਪਿ ਅਨੇਕ ਕਾਇਰ ਓਸ ਨੂੰ ਕਹਿ ਰਹੇ ਕਿ ਜਾਨ ਨਾਲ ਹੀ ਜਹਾਨ ਹੈ। ਤੂੰ ਅੱਗੇ ਹੋ ਕੇ ਨਾ ਲੜ। ਹੋਰ ਫੌਜ ਮੰਗਾ ਕਰ ਗੁਰੂ ਨੂੰ ਫੜ ਕੇ ਯਾ ਮਾਰ ਕੇ ਫਤੇ ਪਾਵਾਂਗੇ। ਲੜ ਮਰਨਾ ਦਾਨਾਈ ਨਹੀਂ। ਪਰ ਓਸ ਬਹਾਦਰ ਨੇ ਸਾਹਮਣੇ ਮੱਥੇ ਲੜ ਕਰ ਜੂਝਣਾਂ ਹੀ ਪਸੰਦ ਰੱਖਯਾ। ਓੜਕ ਘੋੜਾ ਛੇੜ ਕੇ ਗੁਰੂ ਸਾਹਿਬ ਦੇ ਨਜ਼ਦੀਕ ਪਹੁੰਚ ਕੇ ਵੱਡੇ ਹੌਸਲੇ ਤੇ ਉੱਚੀ ਅਵਾਜ਼ ਨਾਲ ਆਖਯਾ, "ਖ਼ੁਦਾ ਦੀ ਖਲਕਤ ਨੂੰ ਕਿਉਂ ਮਾਰਦੇ ਮਰਵਾਉਂਦੇ ਹੋ? ਹੁਣ ਤੇਰਾ ਮੇਰਾ ਦੁੰਦ ਜੁੱਧ ਧਰਮ ਦਾ ਹੋਵੇ। ਦੋਵੇਂ ਦਲ ਖੜੇ ਦੇਖਣ। ਕੋਈ ਤੀਰ ਗੋਲਾ ਨਾ ਚਲਾਵੇ, ਫੇਰ ਆਪੋ ਇੱਕ ਤੋਂ ਇੱਕ ਹੋ ਜਾਊ।" ਗੁਰੂ ਜੀ ਤਾਂ ਏਹੋ ਚਾਹੁੰਦੇ ਸੇ। ਸ਼ੀਘਰ ਹੀ ਘੋੜਾ ਛੇੜ ਮੈਦਾਨ ਵਿੱਚ ਆ ਗਏ। ਲੱਗੇ ਦੋਹਾਂ ਦਲਾਂ ਦੇ ਮਾਲਕ, ਤੇ ਦੋਵੇਂ ਚੁਣੇ ਹੋਏ ਜੋਧੇ ਤਾੜ ਤਾੜ ਕੇ ਤੀਰ ਚਲਾਉਣ, ਤੇ ਫੁਲਾਦੀ ਢਾਲਾਂ ਪਰ ਵਾਰ ਬੋਚਣ। ਦੋਵੇਂ ਦਲ ਦੇਖ ਰਹੇ ਸੇ। ਜਦ ਓਸ ਦੇ ਦੋ ਘੋੜੇ ਮਾਰੇ ਗਏ ਤਾਂ ਮੁਖਲਸ ਖਾਂ ਨੇ ਆਖਿਆ, "ਆਪ ਦੇ ਤੀਰ ਡਾਢੇ ਜ਼ੋਰ ਨਾਲ ਵਦਾਣਾਂ ਵਾਂਗੂੰ ਪੈਂਦੇ ਹਨ, ਸਹਾਰੇ ਨਹੀਂ ਜਾਂਦੇ। ਜੀਕੂੰ ਤੁਸੀਂ ਧਨੁਖ ਦੀ

ਵਿਦਿਆ ਦੇ ਧਨੀ ਹੋ, ਜੇ ਤਲਵਾਰ ਦੇ ਲੜਾਕੇ ਹੁੰਦੇ ਤਾਂ ਮੇਰੀ ਮਨਸ਼ਾ ਪੂਰੀ ਹੁੰਦੀ। ਪੈਰ ਪਜਾਦੇ ਹੋ ਕੇ ਤਲਵਾਰਾਂ ਨਾਲ ਲੜਦੇ।" ਗੁਰੂ ਸਾਹਿਬ ਝਟ ਪਟ ਧਨੁਖ ਭੱਥਾ ਘੋੜਾ ਭਾਈ ਜੈਤੇ ਨੂੰ ਫੜਾ, ਖੰਡਾ ਖਿੱਚ, ਢਾਲ ਸੰਭਾਲ, ਓਸ ਦੇ ਗਿਰਦ ਜਾ ਹੋਏ। ਅਨੇਕ ਦਾਉ ਘਾਉ ਵਾਰ ਤਲਵਾਰਾਂ ਦੇ ਦੋਹਾਂ ਪਾਸਿਆਂ ਵਲੋਂ ਹੋਏ। ਜਦਪਿ ਕਈ ਜ਼ਖ਼ਮ ਥੋੜੇ ਥੋੜੇ ਗੁਰੂ ਸਾਹਿਬ ਨੂੰ ਲੱਗੇ, ਪਰ ਓੜਕ ਓਸ ਨੂੰ ਗੁਰੂ ਜੀ ਦੇ ਖੰਡੇ ਨੇ ਖੰਡ ਕੇ {ਗੁਰੂ ਜੀ ਦੇ ਹੱਥੋਂ ਮੁਗਲਸ ਖਾਂ ਦੀ ਮੌਤ} ਸੁਰਗ ਨੂੰ ਪੁਚਾ ਛੱਡਿਆ। ਭਾਵੇਂ ਮੁਖਲਸ ਖਾਂ ਦੇ ਡਿਗਦੇ ਸਾਰ ਤੁਰਕਾਂ ਦੀ ਜੈ ਦੀ ਆਸ ਦਾ ਝੰਡਾ ਟੁੱਟ ਪਿਆ, ਪਰ ਹੱਲਾ ਕਰੇ ਬਿਨਾਂ ਨਾ ਰਹੇ। ਇਕੇ ਵਾਰ ਤਮਕ ਖਾ ਕੇ ਚੜ੍ਹ ਪਏ। ਏਧਰੋਂ ਗੁਰੂ ਜੀ ਦੇ ਬਹਾਦਰ ਭੀ; ਜਿਨ੍ਹਾਂ ਨੂੰ ਵੈਰੀਆਂ ਦੇ ਸਰਦਾਰ ਮਾਰੇ ਜਾਣ ਦੀ ਖ਼ੁਸ਼ੀ ਨੇ ਚੌਗਣਾ ਹੌਸਲਾ ਤੇ ਬਲ ਵਧਾ ਦਿੱਤਾ, ਸ੍ਰੀ ਅਕਾਲ ਅਕਾਲ ਗਜਾ ਕੇ ਚਿਤਰਿਆਂ ਵਾਂਗ ਜਾ ਲਪਕੇ। ਭਲਾ ਫੇਰ ਸਰਦਾਰ ਬਿਨਾਂ ਕੌਣ ਲੜੇ? ਛੇਕੜ ਤੁਰਕ ਪਿੜ ਛੱਡ ਕੇ ਨੱਸ ਗਏ। ਜਿੱਤ ਸਿੱਖਾਂ ਦੀ ਰਹੀ। ਭਜਦੇ ਹੋਏ ਵੈਰੀਆਂ ਦੇ ਪਿੱਛੇ ਪੈਣਾ ਮੁਨਾਸਬ ਨਾ ਜਾਣ ਕੇ ਗੁਰੂ ਜੀ ਨੇ ਆਪਣੇ ਜੋਧਿਆਂ ਨੂੰ ਪਿੱਛੇ ਹਟਾ ਲੀਤਾ। ਜ਼ਖ਼ਮੀ ਸਿੱਖਾਂ ਨੂੰ ਤਾਂ ਉਠਵਾ ਕੇ ਨੇੜੇ ਦੇ ਪਿੰਡ ਵਾਲੇ ਸਿੱਖ ਲੈ ਗਏ ਤੇ ਜੋ ਸ਼ਹੀਦ ਹੋਏ ਸੇ, ਓਨ੍ਹਾਂ ਨੂੰ ਇੱਕ ਜਗ੍ਹਾ ਬਬੇਕਸਰ ਦੇ ਨਜ਼ੀਕ ਮੰਗਾ, ਉਨ੍ਹਾਂ ਦੇ ਮੂੰਹ ਗੁਰੂ ਜੀ ਨੇ ਆਪਣੇ ਹੱਥਾਂ ਦੇ ਦੁਪੱਟੇ ਨਾਲ ਪੂੰਝ ਪੂੰਝ, ਇਕੋ ਚਿਖਾ ਪਰ ਧਰਾ ਕਰ, ਦਾਹ ਕਰ ਦਿੱਤਾ। ਬਾਕੀ ਜੋ ਲੋਹਗੜ੍ਹ ਯਾ ਗਲੀਆਂ ਵਿੱਚ ਜੂਝੇ ਸੇ, ਓਨ੍ਹਾਂ ਨੂੰ ਚੁਕਾ ਚੁਕਾ ਕੇ ਗੁਰੂ ਦੇ ਮਹਿਲਾਂ ਅੱਗੇ; ਜੋ ਵਿਆਹ ਲਈ ਬਾਲਣ ਦਾ ਢੇਰ ਸੀ, ਓਸ ਵਿੱਚ ਦਾਹ ਕਰਾਇਆ। ਸਕਾਮੀ ਜੂਝੇ ਸਿੱਖਾਂ ਨੂੰ ਸ੍ਵਰਗ ਤੇ ਇਸ ਲੋਕ ਦੀ ਸੂਦਾਰੀ, ਅਰ ਨਿਸਕਾਮੀਆਂ ਨੂੰ ਸੱਚਖੰਡ ਦੇ ਨਿਵਾਸੀ ਕਰ ਕੇ ਆਪ ਸਭ ਸਿੱਖਾਂ ਸਮੇਤ ਝੁਬਾਲ ਦੇ ਰਾਹ ਪਏ। ਭਾਈ ਲੱਖਾ ਤੇ ਚੰਦਾ ਨਗਾਰਚੀ ਫਤੇ ਦੇ ਨਗਾਰੇ ਵਜਾਉਂਦੇ ਹੋਏ ਅੱਗੇ ਹੋ ਲੀਤੇ। ਝੁਬਾਲ ਪਹੁੰਚੇ, ਤਾਂ ਉਥੋਂ ਦੇ ਨਿਵਾਸੀ ਸਿੱਖਾਂ ਨੇ ਦਾਣਾ ਘਾਸ ਪ੍ਰਸ਼ਾਦ ਫ਼ੌਜ ਨੂੰ ਦੇ ਕਰ ਜੰਗ ਦੇ ਫਤੇ ਹੋਣ ਦੀ ਬਹੁਤ ਖ਼ੁਸ਼ੀ ਮਨਾਈ। ਗੁਰੂ ਜੀ ਨੂੰ ਵਧਾਈ ਦਿੱਤੀ। ਰਾਤ ਨੂੰ ਆਰਾਮ ਕੀਤਾ। ਦਿਨ ਚੜ੍ਹੇ ੨੬ ਜੇਠ ਨੂੰ ਗੁਰੂ ਸਾਹਿਬ ਨੇ ਉਥੋਂ ਦੇ ਸ਼ਾਹੂਕਾਰ ਤੋਂ ਬਜਾਹ ਦੀ ਸਮਗ੍ਰੀ ਖਰੀਦ ਕੇ ਬਹੁਤ ਕੜਾਹ ਪ੍ਰਸ਼ਾਦ ਬਨਵਾਇਆ। ਅਜੇ ਫੌਜ ਨੂੰ ਛਕਾ ਰਹੇ ਸੇ ਕਿ ਤਦੋਂ ਨੂੰ ਜੰਞ ਭੀ ਆ ਪਹੁੰਚੀ। ਉਨ੍ਹਾਂ ਨੂੰ ਪਹਿਲੇ ਪ੍ਰਸ਼ਾਦੇ ਛਕਵਾ ਕੇ {ਵੀਰੋ ਜੀ ਦਾ ਵਿਆਹ} ਬੀਬੀ ਵੀਰੋ ਦੇ ਫੇਰੇ ਦੇ ਦਿੱਤੇ। ਦੂਜੇ ਦਿਨ ਦਾਤ ਦਹੇਜ ਦੇ ਕਰ ਬੀਬੀ ਨੂੰ ਵਿਦਾ ਕੀਤਾ। ਆਪ ਪਰਵਾਰ ਸਮੇਤ ਤਰਨਤਾਰਨ, ਖਡੂਰ ਸਾਹਿਬ ਹੁੰਦੇ ਹੋਏ ਗੋਇੰਦਵਾਲ ਜਾ ਠਹਿਰੇ। ਆਖਦੇ ਹਨ ਕਿ ਬੀਬੀ ਨੂੰ ਫੇਰੇ ਦੇਣ ਵੇਲੇ ਗੁਰੂ ਜੀ ਨੇ ਮੋਤੀਆਂ ਮਾਣਕਾਂ ਦਾ ਚੌਂਕ ਪਹਰਾਇਆ ਸੀ। ੨੬ ਜੇਠ ਨੂੰ ਹਰ ਸਾਲ ਓਥੇ ਮੇਲਾ ਭਰਦਾ ਹੈ। ਓਧਰ ਸ਼ਾਹੀ ਫੌਜ ਦੇ ਭਾਵੇਂ ਬਹੁਤ ਆਦਮੀ ਮਾਰੇ ਗਏ ਸੇ। ਪਰ ਸ਼ਹਿਰ ਅੰਮ੍ਰਿਤਸਰ ਤੇ ਗੁਰੂ ਮਹਿਲ ਲੁੱਟਦੇ ਤੇ ਗੁਰੂ ਤੋਂ ਸ਼ਹਿਰ ਛੁਡਾਉਣੇ ਕਰ ਆਪਣੀ ਜਿੱਤ ਮੰਨ ਕੇ ਫਤੇ ਦੇ ਨਗਾਰੇ ਵਜਾਉਂਦੇ ਹੋਏ ਲਾਹੌਰ ਜਾ ਕੇ ਬਾਦਸ਼ਾਹ ਨੂੰ ਫਤੇ ਹੋਈ ਸੁਣਾ ਕਰ ਲੀਤਾ। ਏਸੇ ਵਾਸਤੇ ਸ਼ਾਹ ਨੇ ਗੁਰੂ ਜੀ ਪਿੱਛੇ ਹੋਰ ਫੌਜ ਨਾ ਭੇਜੀ।

## ਕਰਤਾਰ ਪੁਰ ਜਾਣਾ, ਕੌਲਾਂ ਦਾ ਚਲਾਣਾ, ਸ਼ੇਰ ਤੇ ਚੋਰ ਮਾਰਨੇ ਅਤੇ ਅਨਵਰ ਖਾਂ ਦੀ ਕਥਾ

ਦਸ ਕੁ ਦਿਨ ਗੁਰੂ ਜੀ ਗੋਇੰਦਵਾਲ ਰਹੇ। ਸੁੰਦਰ ਤੇ ਨੰਦ ਚੰਦ ਆਦਿਕ ਮਸੰਦਾਂ ਨੇ ਸੇਵਾ ਕੀਤੀ ਤੇ ਓਨ੍ਹਾਂ ਅਤੇ ਓਨ੍ਹਾਂ ਦੀਆਂ ਇਸਤ੍ਰੀਆਂ ਦਾ ਬਹੁਤ ਪ੍ਰੇਮ ਦੇਖ ਕੇ ਆਪਣੇ ਪ੍ਰਵਾਰ ਨੂੰ ਓਥੇ ਰਹਿਣ ਦਿੱਤਾ ਤੇ ਆਪ ਕਰਤਾਰਪੁਰ ਜਾ ਠਹਿਰੇ। ਅੱਗੇ ਓਥੇ, ਜਿਸ ਦਿਨ ਤੋਂ ਅੰਮ੍ਰਿਤਸਰੋਂ ਕੌਲਾਂ ਨੂੰ ਭੇਜਿਆ ਸੀ, ਓਹ ਗੁਰੂ ਜੀ ਦੇ ਬਿਓਗ ਨਾਲ ਹਾਹੁਕੇ ਲੈਂਦੀ ਹੋਈ ਅੰਨ ਜਲ ਛੱਡ ਕੇ ਭਾਵੇਂ ਬਹੁਤ ਹੀ ਬੀਮਾਰ ਪ੍ਰਣਾਂਤ ਸੀ ਪਰ ਗੁਰੂ ਜੀ ਦੇ ਦਰਸ਼ਨ ਕਰ ਕੇ ਓਸ ਦੇ ਨੇਤ੍ਰ ਕੌਲ ਵਾਂਗੂੰ ਖਿੜ ਆਏ। ਗੁਰੂ ਜੀ ਦੇ ਚਰਨਾਂ ਉੱਤੇ ਮੱਥਾ ਟੇਕਣ ਲਗੀ, ਤਾਂ ਨੇਤ੍ਰਾਂ ਦੇ ਜਲ ਨਾਲ ਚਰਨ ਪਖਾਲ ਘੱਤੇ। ਗੁਰੂ ਸਾਹਿਬ ਨੇ ਉਸ ਨੂੰ ਧੀਰਜ ਦੇ ਕੇ ਗੰਗਸਰ ਨਾਮ ਖੂਹ ਉੱਤੇ ਇਸ਼ਨਾਨ ਕਰਾ ਕੇ ਥੰਮ੍ਹ ਸਾਹਿਬ ਦੀਵਾਨ ਲਾਇਆ। ਸੰਗਤਾਂ ਨੂੰ ਦਰਸ਼ਨ ਉਪਦੇਸ਼ ਦੇ ਕੇ ਨਿਹਾਲ ਕੀਤਾ। ਫੇਰ ਮਹਿਲਾਂ ਵਿਖੇ ਕੌਲਾਂ ਦੇ ਅਤਯੰਤ ਪ੍ਰੇਮ ਕਰਨੇ ਕਰ ਉਸ ਪਾਸ ਗਏ ਅਤੇ ਕੌਲਾਂ ਨੂੰ ਆਖਿਆ, "ਹੁਣ ਤੂੰ ਅਕਾਲ ਪੁਰਖ ਦੇ ਚਰਨਾਂ ਵਿੱਚ ਧਿਆਨ ਰਖ। ਤੇਰੀ ਦੇਹ ਕੱਲ੍ਹ ਪਹਿਰ ਦਿਨ ਚੜ੍ਹੇ ਛੁੱਟੇਗੀ।" ਓਨ ਅਰਜ਼ ਕੀਤੀ, "ਬੜੀ ਖ਼ੁਸ਼ੀ ਹੋਈ ਜੋ ਅੰਤ ਸਮੇਂ ਆਪ ਦੇ ਦਰਸ਼ਨ ਹੋਏ, ਕਿਉਂਕਿ ਮੈਂ ਤਾਂ ਅਕਾਲ ਪੁਰਖ ਆਪ ਨੂੰ ਹੀ ਮੰਨਦੀ ਹਾਂ।" ਬ੍ਰਹਮ ਤੇ ਪੁਰਖਾਂ ਵਾਲੇ ਬਚਨ ਬਿਲਾਸ ਤੇ ਗੁਰੂ ਕਾ ਦਰਸ਼ਨ ਕਰਦੀ ਹੋਈ ਆਖਦੀ ਰਹੀ, "ਹੇ ਭਗਵਾਨ! ਮੇਰਾ ਸੰਬੰਧ ਦੇਹ ਨਾਲ ਪਹਿਲੇ ਹੀ ਕੋਈ ਨਹੀਂ। ਕਿਉਂਕਿ ਮੈਂ ਸਤ, ਚਿਤ, ਅਨੰਦ ਰੂਪ; ਅਤੇ ਦੇਹ ਜੜ੍ਹ, ਅਸੱਤ, ਦੁੱਖ ਰੂਪ ਹੈ। ਤਿਸ ਪਰ ਸਾਖਯਾਤ ਆਪ ਬ੍ਰਹਮ; ਜਿਸ ਦਾ ਧਿਆਨ ਜੋਗੀ ਜਨ ਕਰਦੇ ਹਨ, ਓਹ ਮੇਰੇ ਨੇਤ੍ਰਾਂ ਦੇ ਗੋਚਰ ਸਰਗੁਣ ਰੂਪ ਧਾਰ ਕੇ ਬੈਠੇ ਹੋਏ ਹੋ। ਏਸ ਅਨਾਤਮ ਦੇਹ ਤੋਂ ਆਤਮਾ ਦਾ ਨਿਆਰੇ ਹੋਣਾ ਅਹੋ ਭਾਗ!" ਏਹੋ ਜੇਹੇ ਸੰਤਾਂ ਵਾਲੇ ਬਚਨ ਕਰਦੀ ਹੋਈ ਦੂਜੇ ਦਿਨ ਪਹਿਰ ਦਿਨ ਚੜ੍ਹੇ ਪੰਜ ਸਾਉਣ ਸੰਮਤ ੧੬੯੫ ਬਿਕ੍ਰਮੀ ਨੂੰ {ਕੌਲਾਂ ਦਾ ਚਲਾਣਾ} ਸਰਪ ਦੇ ਕੁੰਜ ਤਜਾਗਣ ਵਾਂਗੂੰ ਦੇਹ ਛੱਡ ਕੇ ਓਸ ਪਰਮ ਪਦ ਨੂੰ ਪ੍ਰਾਪਤ ਹੋ ਗਈ, ਜਿਸ ਦੇ ਵਾਸਤੇ ਬਡੇ ਬਡੇ ਸਾਧਨ ਰਿਖੀ ਮੁਨੀ ਕਰਦੇ ਹਨ। ਭਾਵੇਂ ਕੌਲਾਂ ਦੇ ਹਿੰਦੂ ਮੁਸਲਮਾਨ ਦਾ ਕੋਈ ਪੱਖ ਨਹੀਂ ਸੀ, ਪਰ ਤੁਰਕਾਨੀ ਰਾਜ ਦਾ ਜ਼ੋਰ ਸਮਝ ਕੇ ਮਰਯਾਦਾ ਪੁਰਸ਼ੋਤਮ ਦੁਰੰਦੇਸ਼ ਗੁਰੂ ਜੀ ਨੇ ਓਸ ਨੂੰ ਦਫਨ ਕਰ ਕੇ ਓਸ ਦੀ ਕਬਰ ਬਣਵਾ ਦਿੱਤੀ, ਜੋ ਹੁਣ ਤੱਕ ਓਥੇ ਬਾਗ਼ ਵਿੱਚ ਹੈ।

ਓਸੇ ਸਮੇਂ ਛੋਟੇ ਮੀਰ ਪਿੰਡ ਪੈਂਦੇ ਖਾਂ ਦੀ ਸ਼ਾਦੀ {ਪੈਂਦੇ ਖਾਂ ਦੀ ਸ਼ਾਦੀ} ਬੜੀ ਧੂੰਮਧਾਮ ਨਾਲ ਗੁਰੂ ਜੀ ਨੇ ਕਰ ਕੇ ਇੱਕ ਮਕਾਨ ਓਸ ਦੇ ਵੱਸਣ ਲਈ ਬਣਵਾ ਦਿੱਤਾ। ਅਤੇ ਆਪਣੀ ਸਿੱਖ ਪਰਜਾ ਦੀ ਪੁਕਾਰ ਤੇ ਬੇਨਤੀ ਸੁਣ ਕੇ ਦੁਆਬੇ ਦੇਸ ਦਾ ਦੌਰਾ ਕੀਤਾ, ਜਿਸ ਵਿੱਚ ਬਹੁਤ ਨਜ਼ਰ ਭੇਟਾ ਆਈ ਅਤੇ ਬਹੁਤ ਸਾਰੇ ਚੋਰਾਂ ਧਾੜਵੀਆਂ ਨੂੰ ਫੜ ਫੜ ਕੇ ਅਜੇਹੀ ਸਜ਼ਾ ਦਿੱਤੀ, ਜੋ ਫੇਰ ਚੋਰੀ ਕਰਨ ਜੋਗੇ ਨਾ ਛੱਡੇ। ਬਾਕੀ ਦੇ ਚੋਰ ਧਾੜਵੀ ਡਰਦੇ ਮਾਰੇ ਆਪੇ ਗੁਰੂ ਜੀ ਦੀ ਚਰਨੀ ਆ ਲਗੇ। ਓਨ੍ਹਾਂ ਤੋਂ ਚੋਰੀ ਧਾੜਾ ਛੁਡਾ ਕੇ ਆਪਣੇ ਸਿੱਖ ਬਨਾ ਕੇ ਕਲਿਜੁਗ ਵਿੱਚ ਸਤਜੁਗ ਵਰਤਾ ਦਿੱਤਾ। ਪਰ ਏਸ ਕੰਮੋਂ ਮੁਲਕੀ ਹਾਕਮਾਂ ਨੇ ਖਿਝ ਕੇ ਬਾਦਸ਼ਾਹ ਪਾਸ ਅਰਜ਼ੀਆਂ ਲਿਖ ਭੇਜੀਆਂ ਕਿ ਗੁਰੂ ਹਰਿਗੋਬਿੰਦ ਬਾਦਸ਼ਾਹੀ ਮੁਲਕ ਵਿੱਚ ਆਪ ਤੋਂ ਆਪ ਫੌਜਦਾਰੀ ਦੇ ਕੰਮ ਪਿਆ ਕਰਦਾ ਹੈ। ਸੈਂਕੜੇ ਚੋਰਾਂ ਧਾੜਵੀਆਂ ਨੂੰ ਸਜ਼ਾ ਦੇ ਕਰ, ਲੁੱਟ ਪੁੱਟ ਕੇ ਆਪਣੇ ਮੁਰੀਦ ਬਣਾ ਲੀਤਾ ਹੈ। ਏਹ ਅਰਜ਼ੀਆਂ ਜਦ ਬਾਦਸ਼ਾਹ ਦੇ ਪੇਸ਼ ਹੋਈਆਂ ਤਾਂ ਵਜ਼ੀਰ ਖਾਨ ਵਜ਼ੀਰ ਨੇ ਆਖਿਆ, "ਦੇਖੋ ਹਜ਼ਰਤ! ਗੁਰੂ ਆਪ ਦੇ ਓਹ ਕੰਮ ਸਵਾਰਦਾ ਫਿਰਦਾ ਹੈ, ਜੋ ਸ਼ਾਹੀ ਹਾਕਮਾਂ ਤੋਂ; ਜਿਨ੍ਹਾਂ ਨੂੰ ਹਜ਼ੂਰ ਲੱਖਾਂ ਰੁਪਏ ਤਨਖਾਹ ਤੇ ਜਗੀਰਾਂ ਦਿੰਦੇ ਹੋ, ਨਹੀਂ ਹੁੰਦੇ। ਕਿਉਂਕਿ ਓਹ ਚੋਰਾਂ ਧਾੜਵੀਆਂ ਤੋਂ ਵੱਢੀ ਖਾ ਕੇ ਪਰਜਾ ਨੂੰ ਲੁਟਵਾ ਰਹੇ ਸਨ। ਓਨ੍ਹਾਂ ਬਦਮਾਸ਼ਾਂ ਨੂੰ ਸਖ਼ਤ ਸਜ਼ਾ ਦੇ ਕੇ ਗੁਰੂ ਤੁਹਾਡੀ ਰੱਯਤ ਨੂੰ ਅਮਨ ਬਖ਼ਸ਼ ਰਹੇ ਹਨ। ਹਾਕਮਾਂ ਨੂੰ ਰਿਸ਼ਵਤ ਨ ਮਿਲਣੇ ਕਰ

ਓਹ ਦੁਖੀ ਹੋਏ ਅਰਜ਼ੀਆਂ ਕਰਦੇ ਹਨ।" ਏਹ ਬਾਤ ਸੁਣ ਕੇ ਬਾਦਸ਼ਾਹ ਬਹੁਤ ਰਾਜ਼ੀ ਹੋਇਆ। ਅਰਜ਼ੀਆਂ ਕਰਨ ਵਾਲਿਆਂ ਨੂੰ ਝਿੜਕਿਆ। ਪਰਜਾ ਨੇ ਭੀ ਖ਼ੁਸ਼ੀ ਹੋ ਕੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ।

ਇਕ ਤਾਂ ਇਹ ਜੱਸ; ਦੂਜਾ ਜੰਗ ਜਿੱਤ ਕੇ ਗੁਰੂ ਜੀ ਦਾ ਕਰਤਾਰਪੁਰ ਆਉਣਾ ਸੁਣ ਸੁਣ ਮਾਲਵੇ, ਤਿਹਾੜੇ, ਖਾਦਰ, ਕੰਢੀ, ਆਦਿਕ ਦੇਸਾਂ ਦੀ ਸੰਗਤ ਨੂੰ ਲੈ ਕੇ ਮਸੰਦ ਆਉਣ ਲੱਗੇ। ਘੋੜੇ ਹਥਿਆਰ ਸ਼ਸਤ੍ਰ ਰੁਪਏ ਨਜ਼ਰ ਭੇਟਾ ਦੇ ਬਹੁਤ ਆਏ। ਜੰਗ ਦੀਆਂ ਬਾਤਾਂ ਸੁਣ ਸੁਣ ਸਿੱਖ ਹੱਕੇ ਬੱਕੇ ਰਹਿ ਜਾਣ। ਤਦੋਂ ਜਾਗੀਰਦਾਰ ਮੁਗਲ ਪਠਾਨ ਦੁਆਬੇ ਵਿੱਚ ਜੋ ਬੜੇ ਬੜੇ ਸੂਰਮੇਂ ਸਦਾਉਂਦੇ ਸੇ, ਓਹ ਭੀ ਗੁਰੂ ਜੀ ਦੇ ਜੰਗ ਕਰਨ ਦੀ ਮਹਿਮਾ ਸੁਣ ਕੇ ਦਰਸ਼ਨ ਕਰਨ ਆਉਣ, ਤਾਂ {ਪੈਂਦੇ ਖਾਂ ਦਾ ਹੰਕਾਰ} ਪੈਂਦੇ ਖਾਂ ਆਪਣੀ ਬਹਾਦਰੀ ਤੇ ਤਾਕਤ ਦੀ ਵਡੀਆਈ ਲੜਾਈ ਦੇ ਢੰਗ ਗਿਬ ਗਿਬ ਕੇ ਪਿਆ ਸੁਣਾਵੇ। ਬਲਕਿ ਕਈ ਵਾਰੀ ਏਹ ਭੀ ਆਖਿਆ ਕਿ ਜੰਗ ਦੀ ਫਤੇ ਤਾਂ ਮੇਰੀਆਂ ਬਾਹਾਂ ਦੇ ਅੱਗੇ ਅੱਗੇ ਪਈ ਫਿਰਦੀ ਹੈ, ਕਿਉਂਕਿ ਅਨੇਕਾਂ ਨੂੰ ਤਾਂ ਮੈਂ ਹੱਥਾਂ ਪੈਰਾਂ ਦੀਆਂ ਠੋਕਰਾਂ ਮਾਰ ਕੇ ਪਟਕਾਉਂਦਾ ਰਿਹਾ। ਕਈ ਘੋੜੇ ਫੜ ਫੜ ਕੇ ਚਲਾਏ, ਜਿਸ ਦੇ ਸਿਰ ਨੂੰ ਤਲਵਾਰ ਮਾਰੀ, ਸਿਰ ਧੜ ਕਾਠੀ ਖੁਰਗੀਨ ਘੋੜੇ ਨੂੰ ਕੱਟ ਕੱਟ ਕੇ ਧਰਤੀ ਵਿੱਚ ਧੱਸਦੀ ਰਹੀ। ਤਾਂ ਹੀ ਬਾਦਸ਼ਾਹੀ ਫੌਜ ਡਰ ਕੇ ਨੱਠ ਗਈ। ਨਹੀਂ ਤਾਂ ਹੋਰ ਆਹ ਜੱਟ ਬੂਟ ਰੋੜੇ, ਖੱਤ੍ਰੀ, ਲੁਹਾਰ, ਤ੍ਰਖਾਣ; ਜੋ ਗੁਰੂ ਜੀ ਦੇ ਪ੍ਰਸ਼ਾਦ ਛਕਣ ਵਾਲੀ ਬੂਨਗਾ ਕੱਠੀ ਹੋ ਰਹੀ ਹੈ, ਏਨ੍ਹਾਂ ਜੰਗ ਜਿੱਤਣਾ ਸੀ? ਜੇੜ੍ਹੇ ਹਥਯਾਰ ਫੜ ਭੀ ਨਹੀਂ ਜਾਣਦੇ। ਓਸ ਦੇ ਹੰਕਾਰ ਦੀਆਂ ਗੱਲਾਂ ਸੁਣ ਕੇ ਗੁਰੂ ਜੀ ਨੇ ਆਖਿਆ, "ਬੁਰਾ ਹੋਇਆ ਪੈਂਦਾ ਹੰਕਾਰੀ ਬਨ ਗਿਆ।"

ਇਕ ਦਿਨ ਲੋਗਾਂ ਨੇ ਆ ਕੇ ਦੱਸਿਆ ਕਿ ਬੇਲੇ ਵਿੱਚ ਬੜਾ ਭਾਰੀ ਸ਼ੇਰ ਆਯਾ ਹੈ। ਅਨੇਕ ਗਊਆਂ ਓਨ ਮਾਰ ਸੁਟੀਆਂ ਹਨ। ਗੁਰੂ ਜੀ ਓਸ ਦਾ ਸ਼ਿਕਾਰ ਕਰਨ ਗਏ ਹੁਕਮ ਕੀਤਾ ਤੇਗ ਨਾਲ ਮਾਰੇ। ਪੈਂਦੇ ਖਾਂ ਗਿਆ। ਜਾਂ ਸ਼ੇਰ ਸਾਹਮਣੇ ਹੋਇਆ ਤਾਂ ਪੈਂਦਾ ਨੱਠ ਕੇ ਝਾੜ ਦੇ ਓਲ੍ਹੇ ਹੋ ਗਿਆ, ਪਰ ਜਾਂ ਭੱਲਣ ਨੇ ਜਾ ਕੇ ਖੰਡੇ ਨਾਲ ਦੋ ਖੰਡ ਕਰ ਸਿੱਟਯਾ, ਤਾਂ ਪੈਂਦੇ ਖਾਂ ਬਹੁਤ ਸ਼ਰਮਿੰਦਾ ਹੋਯਾ। ਏਸੇ ਪ੍ਰਕਾਰ ਜਿਸ ਪਿੰਡ ਦੀ ਜੂਹ ਵਿੱਚ ਗਊਆਂ ਦਾ ਵਿਣਾਹ ਕਰਦਾ ਸ਼ੇਰ ਸੁਣਿਆ, ਓਹੋ ਓਥੋਂ ਜਾ ਮਾਰਜਾ, ਗਊਆਂ ਦੀ ਰੱਖਿਆ ਕੀਤੀ। ਕਿਉਂਕਿ ਓਸ ਸਮੇਂ ਏਸ ਦੇਸ ਵਿੱਚ ਪਹਾੜ ਨੇੜੇ ਸੇ ਅਤੇ ਜੰਗਲ ਬਹੁਤ ਸੰਘਣੇ ਹੁੰਦੇ ਸੇ। ਅਸਾਂ ਆਪਣੀ ਅੱਖੀਂ ਦਸ ਦਸ ਬਘਿਆੜ ਤੇ ਤਿੰਨ ਤਿੰਨ ਸ਼ੇਰ ਇਕੱਠੇ ਫਿਰਦੇ ਦੇਖੇ ਹਨ। ਘਰਾਂ ਵਿੱਚ ਬਘਿਆੜ ਆ ਕੇ ਬੱਚਿਆਂ ਨੂੰ ਚੁੱਕ ਲਿਜਾਂਦੇ ਸੇ, ਪਰ ਸ਼ੇਰ ਬਗ਼ੈਰ ਛੇੜੇ ਆਦਮੀ ਪੁਰ ਵਾਰ ਨਹੀਂ ਕਰਦੇ ਸੇ।

ਇਕ ਦਿਨ ਜਦ ਗੁਰੂ ਜੀ ਕਰਤਾਰਪੁਰ ਬਾਗ਼ ਵਿੱਚ ਬੈਠੇ ਚੌਪੜ ਖੇਲ ਰਹੇ ਸੇ ਤਾਂ {ਅਨਵਰ ਖਾਂ ਗੁਰੂ ਜੀ ਦੀ ਸ਼ਰਨ ਵਿੱਚ} ਅਨਵਰ ਖਾਂ ਪਠਾਣ ਬਸੀ ਪਿੰਡ ਦਾ ਰਹਿਣ ਵਾਲਾ; ਜੋ ਪਹਿਲੇ ਬਾਦਸ਼ਾਹ ਦਾ ਦਰਬਾਰੀ ਸੀ, ਜਦ ਸ਼ਾਹ ਨੇ ਜੰਗ ਵਿੱਚੋਂ ਨੱਸ ਆਉਣ ਕਰ ਕੇ ਕੱਢ ਦਿੱਤਾ ਤਾਂ ਗੁਰੂ ਜੀ ਦੀ ਸ਼ਰਣ ਨੂੰ ਆਇਆ। ਪਰ ਜਾਂ ਗੁਰੂ ਜੀ ਨੇ ਓਸ ਵਲ ਨਾ ਤੱਕਿਆ ਤੇ ਓਹ ਦੋ ਘੜੀਆਂ ਖੜੋਤਾ ਰਿਹਾ, ਤਾਂ ਗ਼ੁੱਸੇ ਵਿੱਚ ਆ ਕੇ ਤਲਵਾਰ ਖਿੱਚਣ ਲੱਗਾ। ਤਦ ਗੁਰੂ ਜੀ ਨੇ ਓਸ ਵਲ ਤੱਕ ਕੇ ਆਖਯਾ, "ਅਨਵਰ ਖਾਂ! ਫ਼ਕੀਰ ਏਨ੍ਹੀਂ ਗੱਲੀ ਨਹੀਂ ਜਿੱਤੇ ਜਾਂਦੇ। ਏਸੇ ਹਿੰਮਤ ਤੇ ਅਕਲ ਦੇ ਖਾਵੰਦ ਨੇ ਜੰਗ ਵਿੱਚ ਪਿੱਠ ਦੇਖ ਕੇ ਗੀਦੀ ਬਣ ਅਪਮਾਨ ਕਰਾਯਾ। ਹੁਣ ਜੇ ਫੇਰ ਮਾਨ ਚਾਹੁੰਦਾ ਹੈਂ ਤਾਂ ਪੀਰਾਂ ਫ਼ਕੀਰਾਂ ਦੀ ਖਿਦਮਤ ਕਰ।" ਓਸ ਨੇ ਗੁਰੂ ਕਿਆਂ ਨੂੰ ਸਰਬੱਗ ਤੇ ਸੱਚੇ ਅਜ਼ਮਤੀ ਸਮਝ ਕੇ ਕਦਮ ਫੜ ਲੀਤੇ। ਦੀਨ ਹੋ ਕੇ ਮਾਫ਼ੀ ਮੰਗੀ ਤੇ ਮਨੋ ਤਨੋ ਗੁਰੂ ਜੀ ਕਾ ਸੇਵਕ ਬਣ ਗਿਆ। ਸਿੱਖਾਂ ਸਾਧਾਂ ਦੀ ਟਹਿਲ ਸੇਵਾ ਸਤਸੰਗ ਕਰਨ ਲੱਗਾ। ਕੁਛ ਦਿਨ ਪਿੱਛੋਂ ਗੁਰੂ ਜੀ ਦੀ ਆਗਿਆ ਲੈ ਕੇ ਘਰ ਜਾ ਰਿਹਾ। ਸੇਵਾ ਕਰਦਾ ਰਿਹਾ। ਫੇਰ ਆਪੇ ਬਾਦਸ਼ਾਹ ਨੇ ਬੁਲਾ ਕੇ ਓਹੋ ਅਹੁਦਾ ਇੱਜ਼ਤ ਓਸ ਨੂੰ ਬਖ਼ਸ਼ ਦਿੱਤਾ ਪਰ ਓਹ ਕ੍ਰਿਤਘਨ ਨਾ ਹੋਯਾ। ਹਮੇਸ਼ ਗੁਰੂ ਘਰ ਨੂੰ ਮੰਨਦਾ ਰਿਹਾ। ਜਦ ਸਉਣ ਮਾਂਹ ਦੀ ਬਹੁਤ ਵਰਖਾ ਹੋਣੇ ਕਰ ਦੁਆਬੇ ਦੇਸ਼ ਵਿੱਚ

ਚਿੱਕੜ ਤੇ ਜਲੋ ਜਲ ਹੋ ਗਿਆ, ਨਦੀਆਂ ਨਾਲੇ ਚੜ੍ਹ ਆਏ, ਸੈਲ ਸ਼ਿਕਾਰ ਦਾ ਆਨੰਦ ਓਥੇ ਚੰਗਾ ਨਾ ਰਿਹਾ ਤਾਂ ਹਰਿਗੋਬਿੰਦਪੁਰ ਬਿਜਾਸ ਦੇ ਬਹੁਤ ਉੱਚੇ ਕਿਨਾਰੇ ਰੇਤਲੀ ਜ਼ਮੀਨ ਵਿੱਚ ਬਾਕੀ ਦੇ ਲਸ਼ਕਰ ਸਮੇਤ ਓਥੇ ਜਾ ਰਹੇ।

## ਹਰਿ ਗੋਬਿੰਦਪੁਰ ਵਿਖੇ ਸੂਬੇ ਜਾਲੰਧਰ ਨਾਲ ਜੰਗ

ਜਦ ਹਰਿਗੋਬਿੰਦਪੁਰ ਨਿਵਾਸ ਕਰ ਕੇ ਬਸਤੀ ਦੀ ਸੂਰਤ ਕਾਇਮ ਕਰਨ ਲਈ ਗੁਰੂ ਜੀ ਓਥੋਂ ਕੋਟ ਕਢਾਉਣ ਲੱਗੇ ਤਾਂ ਭਗਵਾਨ ਚੰਦ {ਭਗਵਾਨ ਚੰਦ ਘੇਰੜ ਨੇ ਮੌਤ ਸਹੇੜੀ} ਖੱਤ੍ਰੀ ਓਸ ਪ੍ਰਗਣੇ ਦਾ ਮਾਲਗੁਜ਼ਾਰ, ਸ਼ਾਹੀ ਚੰਦੂ ਦੀਵਾਨ ਦਾ ਸਾਕ, ਸੂਬੇ ਜਲੰਧਰ ਦਾ ਪੱਗ ਵੱਟ ਮਿਤ੍ਰ, ਜੋ ਓਸੇ ਪਿੰਡ ਵਿੱਚ ਵਸਦਾ ਸੀ; ਹੁਣ ਓਹ ਗੁਰੂ ਜੀ ਦੀ ਬਾਦਸ਼ਾਹ ਨਾਲ ਵਿਗੜੀ ਹੋਈ ਸਮਝ ਕੇ, ਸੂਬੇ ਜਲੰਧਰ ਦੇ ਜ਼ੋਰ ਨਾਲ ਗੁਰੂ ਜੀ ਤੋਂ ਉਹ ਪਿੰਡ ਛੁਡਾਉਣ ਦਾ ਮਨਸੂਬਾ ਠਾਨ ਕੇ ਗੁਰੂ ਜੀ ਨੂੰ ਉਠਾਉਨ ਵਾਸਤੇ ਚਲਾ ਆਇਆ। ਜਿੱਥੇ ਗੁਰੂ ਜੀ ਦੀਵਾਨ ਵਿੱਚ ਬੈਠੇ ਕੀਰਤਨ ਸੁਣਾ ਰਹੇ ਸੇ, ਓਥੇ ਆ ਕਰ ਆਖਣ ਲਗਾ, "ਹੁਣ ਤੁਸੀਂ ਇੱਜ਼ਤ ਲੈ ਕੇ ਏਥੋਂ ਚਲੇ ਜਾਓ। ਓਹ ਸਮਾਂ ਗਿਆ ਜਦ ਤੁਸੀਂ ਦੀਵਾਨ ਚੰਦੂ ਲਾਲ ਨੂੰ ਮਾਰ ਕੇ ਬਾਦਸ਼ਾਹ ਤੋਂ ਏਹ ਪਿੰਡ ਲਿਖਾ ਲੀਤਾ ਸੀ। ਹੁਣ ਜਦ ਤੈਨੂੰ ਆਪਣੇ ਦਾਦੇ ਲਾਹੀ ਦੇ ਪਿੰਡ ਰਾਮਦਾਸਪੁਰ ਵਿੱਚੋਂ ਕੱਢਿਆ ਗਿਆ, ਤਾਂ ਏਥੇ ਕਿਨ ਬੈਠਣ ਦੇਣਾ ਹੈ? ਹੁਣ ਤਾਂ ਮੈਂ ਤੁਹਾਨੂੰ ਖੱਤ੍ਰੀ ਭਾਈ ਜਾਣ ਕੇ ਭਲੇਮਾਨਸਾਂ ਵਾਂਗੂੰ ਕਹਿ ਚਲਿਆ ਹਾਂ, ਜੇ ਸਵੇਰ ਹੁੰਦੀ ਨੂੰ ਆਪ ਨੇ ਤੰਬੂ ਸਲੀਤੇ ਪੁੱਟ ਕੇ ਨਾ ਤੁਰ ਗਏ, ਤਾਂ ਮੈਂ ਸਵੇਰੇ ਆਪਣੇ ਪ੍ਰਗਣੇ ਦੇ ਜੱਟਾਂ ਨੂੰ ਸੱਦ ਕੇ ਬੇਇੱਜ਼ਤੀ ਕਰ ਕੇ ਉਠਾ ਦੇਵਾਂਗਾ।" ਏਹੋ ਜੇਹੇ ਬੇਅਦਬੀ ਦੇ ਖੋਟੇ ਬਚਨ ਸੁਣ ਕੇ ਬਿਧੀਚੰਦ ਨੇ ਤਾਂ ਓਦੋਂ ਹੀ ਓਸ ਨੂੰ ਦਾਖ ਦਾਣੇ ਦੇਣੇ ਚਾਹੇ ਸੇ, ਪਰ ਗੁਰੂ ਜੀ ਦਾ ਰੁਖ ਵੇਖ ਕੇ ਚੁੱਪ ਕਰ ਰਿਹਾ। ਦੂਜੇ ਦਿਨ ਜਦ ਓਹ ਆ ਕੇ ਸਵੇਰੇ ਹੀ ਬਕਬਾਦ ਕਰਨ ਲਗਾ ਤੇ ਬੋਲਿਆ, "ਤੁਸੀਂ ਕਿਉਂ ਆਪਣੀ ਜਾਨ ਦਾ ਬੁਰਾ ਮੰਗਦੇ ਹੋ? ਆਹ ਬਜਾਸੀ ਪਿੰਡ ਕੇਵਲ ਮੇਰਾ ਹੁਕਮ ਚਾਹੁੰਦੇ ਹਨ। ਜੇ ਉੱਠ ਪਏ ਤਾਂ ਤੁਸਾਡਾ ਕਿਤੇ ਪਤਾ ਤਾਂ ਲੱਗੂ ਬੋਟੀ ਬੋਟੀ ਵੰਡ ਲੈ ਜਾਣਗੇ।" ਫੇਰ ਭੀ ਗੁਰੂ ਜੀ ਨੇ ਓਸ ਨੂੰ ਮੂਰਖ ਸਮਝ ਕੇ ਕੁਛ ਨਾ ਆਖਿਆ। ਪਰ ਓਹ ਸਿਰੇ ਹੀ ਚੜ੍ਹਦਾ ਗਿਆ ਤੇ ਪੰਜ ਸੱਤ ਸੌ ਆਦਮੀ ਬੁਲਾ ਕੇ ਗੁਰੂ ਜੀ ਦੇ ਨਿਸ਼ਾਨ ਦੀ ਲਾਜ ਖੋਲ੍ਹ ਕੇ ਬੋਲਿਆ, "ਦੇਖੋ ਯਾਰੋ! ਸ਼ਰਮ ਨਹੀਂ ਆਉਂਦੀ। ਕੇਡਾ ਲੁਚਪੁਣਾ ਕਰਦੇ ਹਨ! ਅਜੇਹੇ ਢੀਠ ਹਨ, ਸੁਣਦੇ ਹੀ ਨਹੀਂ! ਗੁਰੂ ਸਦਾਉਂਦੇ ਹਨ। ਕੇਡਾ ਪਖੰਡ ਰਚਾਇਆ ਹੈ! ਅੱਗ ਨੂੰ ਆਈ ਘਰ ਵਾਲੀ ਹੋ ਬੈਠੀ। ਉਠਾਓ! ਡਾਂਡਕ ਮਾਂਡਕ, ਨਹੀਂ ਤਾਂ ਹੁਣੇ ਦੂਜਾ ਦਾਉ ਹੁੰਦਾ ਹੈ। ਗ੍ਰਿਸਤੀ ਖੱਤ੍ਰੀ ਹੋ ਕੇ ਪੁਜਾਰੀ ਬਣ ਬੈਠੇ। ਮੱਤ ਮਾਰੀ ਗਈ ਨੇ। ਲੋਕਾਂ ਦੇ ਘਰ ਖੋਂਹਦੇ ਫਿਰਦੇ ਹਨ। ਜਦ ਏਹੋ ਜੇਹੇ ਬਹੁਤ ਕੁਬੋਲ ਕਰਦਾ ਹੀ ਗਿਆ ਤਾਂ ਭਾਈ ਬਿਧੀਚੰਦ ਨੇ ਗਰਦਨੋਂ ਫੜ ਕੇ ਚਾਰ ਚੁਪੇੜਾਂ ਮਾਰੀਆਂ ਤਾਂ ਵੱਡੇ ਗੁਰੂਆਂ ਦੇ ਨਾਮ ਲੈ ਲੈ ਗਾਲ੍ਹੀਂ ਦੇਣ ਲੱਗਾ। ਸਿੱਖ ਕਦੋਂ ਸਹਾਰਦੇ ਸੇ? ਭੱਲਣ ਦੀ ਇੱਕ ਮੁੱਕੀ ਖਾ ਕੇ ਪੁੱਠਾ ਹੋ ਡਿੱਗ ਪਿਆ। ਜਿਉਂ ਜਿਉਂ ਗਾਲ੍ਹੀਆਂ ਬਕੇ, ਤਿਉਂ ਤਿਉਂ ਮਾਰ ਖਾਂਦਾ ਜਾਵੇ। ਲੱਤ ਮੁੱਕੀ ਅਜੇਹੀ ਬਰਸੀ ਕਿ ਜਿੰਦ ਨਿਕਲਦੀ ਭੀ ਖ਼ਬਰ ਨਾ ਹੋਈ। ਓਸ ਦੁਸਟ ਦਾ ਮਰਨਾ ਹੀ ਸੀ ਕਿ ਜੋ ਗਾਂਵਵੀ ਧਾੜ ਓਸ ਦੇ ਨਾਲ ਆਈ ਸੀ, ਸਭ ਡਰ ਦੇ ਮਾਰੇ ਦੌੜ ਗਈ।

ਗੁਰੂ ਸਾਹਿਬ ਬੋਲੇ, "ਚੰਗਾ ਹੋਯਾ ਏਹ ਮਹਿਖਾਸੁਰ ਦੈਂਤ ਨਗਰ ਬਲੀ ਦਿੱਤਾ ਗਿਆ। ਹੁਣ ਨਗਰ ਅਚੱਲ ਬਸੇਗਾ। ਏਸ ਨੂੰ ਬਜਾਸਾ ਦੇਵੀ ਦੀ ਭੇਟ ਕਰ ਦਿਓ।" ਜਾਂ ਸਿੱਖਾਂ ਨੇ ਓਸ ਨੂੰ ਘਸੀਟ ਕੇ ਨਦੀ ਵਿੱਚ ਸਿੱਟ ਘੱਤਿਆ ਤੇ ਓਸ ਦੇ ਪੁੱਤ੍ਰ {ਰਤਨ ਚੰਦ ਘੇਰੜ ਸੂਬਾ ਜਲੰਧਰ ਪਾਸ ਫਰਿਆਦੀ} ਰਤਨ ਚੰਦ ਨੂੰ ਲੋਕਾਂ ਨੇ ਸਾਰਾ ਹਾਲ ਜਾ ਦੱਸਿਆ, ਤਾਂ ਓਹ ਸਿਰ ਖੋਂਹਦਾ ਰੋਂਦਾ ਪਿਟਦਾ ਬਕਬਾਦ ਕਰਦਾ ਹੋਇਆ ਸੂਬੇ ਜਲੰਧਰ ਵਾਲੇ ਪਾਸ ਫਰਿਆਦ ਕਰਨ ਚੱਲਿਆ। ਓਥੇ ਚੰਦੂ ਸੁਆਹੀ ਦਾ ਭਾਈ ਲਾਲ ਚੰਦ ਅਬਦੁਲੇ ਖਾਂ ਸੂਬੇ ਜਲੰਧਰ ਦਾ ਪੇਸ਼ਕਾਰ ਤੇ ਚੰਦੂ ਦਾ ਪੁੱਤ੍ਰ ਕਰਮ ਚੰਦ (ਮੁਹਾਲਦਾਰ) ਤਸੀਲਦਾਰ ਸੀ। ਪਹਿਲੇ ਉਨ੍ਹਾਂ ਪਾਸ ਜਾ ਕੇ ਆਪਣੇ ਬਾਪ ਦੀ ਮੌਤ ਦਾ ਸਾਰਾ ਹਾਲ ਦੱਸ ਕੇ ਪਗੜੀ ਉਤਾਰ ਦਿੱਤੀ ਅਤੇ ਸੌਂਹ ਖਾਧੀ ਕਿ ਵੈਰ ਲਏ ਬਿਨਾਂ ਮੈਂ ਪੱਗ ਨਹੀਂ ਬੰਨ੍ਹਣੀ। ਓਹ ਤਾਂ ਪਹਿਲੇ ਹੀ ਚੰਦੂ ਦਾ ਵੈਰ ਲੈਣਾ ਤੇ ਆਪਣਾ ਪਿੰਡ ਛੁਡਾਉਣਾ ਚਾਹੁੰਦੇ ਸੇ। ਓਸੇ ਘੜੀ ਨਾਜ਼ਮ ਪਾਸ ਉਸ ਨੂੰ ਲੈ ਗਏ। ਗੁਰੂ ਜੀ ਦੀ ਜਬਰੀ ਤੇ ਆਪਣੀ ਬਕਬਾਦੀ ਦਾ

ਹਾਲ ਦੂਣਾ ਚੌਣਾ ਕਰ ਕੇ ਸੁਣਾਇਆ। ਫੇਰ ਏਹ ਭੀ ਦੱਸਿਆ ਕਿ ਓਹ ਅੰਮ੍ਰਿਤਸਰੋਂ ਬਾਦਸ਼ਾਹ ਦਾ ਕੱਢਿਆ ਹੋਯਾ ਸ਼ਾਹੀ ਚੋਰ ਹੈ। ਹੁਣ ਓਸ ਪਾਸ ਥੋੜੇ ਹੀ ਜੱਟ ਬੂਟ ਨਿਕੰਮੇ ਜੇਹੇ ਆਦਮੀ ਹਨ। ਬਾਜ਼ ਸਮੇਤ ਫੜ ਕੇ ਬਾਦਸ਼ਾਹ ਪਾਸ ਪੁਚਾਓ, ਜਿਸ ਤੋਂ ਤੁਸਾਂ ਨੂੰ ਹੁੱਦਾ, ਇੱਜ਼ਤ, ਇਨਾਮ, ਛਤਾਬ ਥੋੜੇ ਹੀ ਉੱਦਮ ਨਾਲ ਮਿਲ ਪਵੇ।

ਏਹੋ ਜੇਹੀਆਂ ਮਸਾਲੇਦਾਰ ਗੱਲਾਂ ਮਤਲਬੀ ਖੱਤ੍ਰੀਆਂ ਤੋਂ ਸੁਣ ਕੇ ਬਿਨਾਂ ਸੋਚੇ ਸਮਝੇ ਬੇਅਕਲ ਨਾਜ਼ਮ ਨੇ ਗੁਰੂ ਜੀ ਵਲ ਕੂਚ ਕਰਨਾ ਠਾਲ ਲੀਤਾ। ਪੰਜ ਕੁ ਹਜ਼ਾਰ ਆਪਣੀ ਤੇ ਕੁਛ ਤਾਬੇਦਾਰਾਂ ਜਾਗੀਰਦਾਰਾਂ ਦੀ ਫੌਜ ਲੈ ਕੇ ਚੜ੍ਹ ਬੈਠਾ। ਬਾਕੀ ਦੀਨ ਮਜ਼੍ਹਬ ਦੇ ਜੰਗ ਦਾ ਢੰਡੋਰਾ ਫੇਰ ਕੇ ਮੁਲਕੀ ਮੁਸਲਮਾਨ 'ਕੱਠੇ ਕਰ ਲੀਤੇ। ਏਹ ਖ਼ਬਰ ਜਦ ਮਾਝੇ ਤੇ ਮਾਲਵੇ ਦੇ ਸਿੱਖਾਂ ਨੂੰ ਹੋਈ, ਤਾਂ ਕਈ ਹਜ਼ਾਰ ਸਿਦਕੀ ਸਿੱਖ ਗੁਰੂ ਨਮਿੱਤ ਸੀਸ ਦੇਣ ਵਾਲੇ ਆਪਣੇ ਆਪਣੇ ਘਰਾਂ ਤੋਂ ਸ਼ਸਤ੍ਰ ਲੈ ਕੇ ਗੁਰੂ ਜੀ ਪਾਸ ਆ 'ਕੱਠੇ ਹੋਏ। ਗੁਰੂ ਸਾਹਿਬ ਨੇ ਸਭ ਦਾ ਯਥਾ ਯੋਗ ਸਤਕਾਰ ਕਰ ਕੇ ਭਾਈ ਜੱਟੂ, ਪੈੜੇ, ਜੇਠੇ, ਕਲਿਆਣੇ, ਪਰਾਗੇ, ਤੋਤੇ, ਮਥਰੇ, ਜਗਨੇ, ਪਰਸੂ, ਸਕਤੂ, ਭੱਲਣ, ਬਿਧੀਚੰਦ ਆਦਿਕ ਬਹਾਦਰਾਂ ਨੂੰ ਸੌ ਸੌ ਆਦਮੀ ਦਾ ਜਥੇਦਾਰ ਬਣਾ ਦਿੱਤਾ। ਜਿਹਨਾਂ ਲੋਕਾਂ ਨੂੰ ਜਹਾਂਗੀਰ ਦੇ ਸਮੇਂ ਗੁਰੂ ਸਾਹਿਬਾਂ ਜੀ ਤੋਂ ਸੰਸਾਰਕ ਫਾਇਦਾ ਪਹੁੰਚਾ ਸੀ, ਓਹ ਭੀ ਰਾਜਾ ਹਰੀਪੁਰੀਆ, ਬਸੌਲੀ, ਤਾਰਾ ਚੰਦ, ਸਭਾ ਚੰਦ ਨੂਰਪੁਰੀਆ, ਪ੍ਰਤਾਪ ਸਿੰਘ, ਮੰਜ, ਸ਼ੀਹਾਂ ਚੌਧਰੀ ਗਿੱਲ, ਕਰਮਾ ਸਰਾਉ, ਚੌਧਰੀ ਕਲਾ ਦੁਲਟ, ਫਤੇ ਮੁਹੰਮਦ ਪਠਾਣ ਕੋਟੀਏ ਆਦਿਕ ਆਪਣੀ ਆਪਣੀ ਫੌਜ ਲੈ ਕੇ ਗੁਰੂ ਜੀ ਦੀ ਸੇਵਾ ਕੁਮਕ ਲਈ 'ਕੱਠਾ ਆ ਪਹੁੰਚੇ। ਏਸ ਪ੍ਰਕਾਰ ਗੁਰੂ ਜੀ ਦੇ ਪਾਸ ਭੀ ਸਤ ਅੱਠ ਹਜ਼ਾਰ ਬਹਾਦਰ ਹੋ ਗਿਆ। ਜਲੰਧਰ ਦੇ ਸੂਬੇ ਅਬਦੁਲੇ ਖਾਂ ਨੇ ਬਿਆਸਾ ਦੇ ਪੱਤਣੋਂ ਲੰਘ ਕੇ ਆਪਣੀ ਫੌਜ ਨੂੰ ਅੱਠ ਜਗ੍ਹਾ ਵੰਡ ਕੇ ਬੈਰਮ ਖਾਂ, ਮੁਹੰਮਦ ਖਾਂ, ਅਲੀ ਬਖ਼ਸ਼, ਇਮਾਮ ਬਖ਼ਸ਼, ਚਰਾਗਦੀਨ, ਅਕਬਰ ਖਾਂ, ਸ਼ੇਰ ਮੁਹੰਮਦ, ਆਦਿ ਅੱਠ ਜਥੇਦਾਰ ਬਣਾ ਕੇ ਏਨ੍ਹਾਂ ਉੱਤੇ ਆਪਣੇ ਦੋਵੇਂ ਪੁੱਤ੍ਰ ਨਬੀ ਬਖ਼ਸ਼ ਤੇ ਕਰੀਮ ਬਖ਼ਸ਼ ਵੱਡੇ ਅਫਸਰ ਕਰ ਦਿੱਤੇ। ੧੭ ਅੱਸੂ ਸੰਮਤ ੧੬੮੫ ਬਿਕ੍ਰਮੀ ਪਿਛਲੇ ਪਹਿਰ ਦੋਹਾਂ ਦਲਾਂ ਦਾ ਭੇੜ ਪਿਆ। {ਜੰਗ ਦਾ ਵੇਰਵਾ} ਓਧਰੋਂ ਮੁਹੰਮਦ ਖਾਂ, ਬੈਰਮ ਖਾਂ; ਏਧਰੋਂ ਭਾਈ ਜੱਟੂ ਕਲਿਆਣਾਂ ਆਪਣੀ ਆਪਣੀ ਫੌਜ ਲੈ ਕੇ ਬਹੁਤ ਲੜੇ। ਜਦ ਜੱਟੂ ਤੇ ਮੁਹੰਮਦ ਖਾਂ ਨੂੰ ਸ਼ਹੀਦ ਹੋਏ ਦੇਖਿਆ ਤਾਂ ਉਧਰੋਂ ਬਲਵੰਡ ਖਾਂ, ਏਧਰੋਂ ਭਾਈ ਮਥਰਾ ਜਾ ਪਹੁੰਚੇ। ਤੀਰ ਗੋਲੀ ਬਹੁਤ ਬਰਸਿਆ। ਬਲਵੰਤ ਖਾਂ ਨੇ ਹੱਲਾ ਕਰਾ ਕੇ ਕੁਛ ਸਿੱਖ ਪਛਾੜੇ ਤਾਂ ਭਾਈ ਮਥਰਾ ਬੈਰਮ ਖਾਂ ਨਾਲ ਹੱਥੋਂ ਹੱਥੀ ਹੋ ਪਿਆ। ਦੋਹਾਂ ਦੇ ਘੋੜੇ ਮਾਰੇ ਗਏ। ਮਥਰੇ ਨੇ ਬੜੇ ਜ਼ੋਰ ਨਾਲ ਬੇਰਮ ਖਾਂ ਨੂੰ ਤੇਗ ਵਾਹੀ। ਪਰ ਢਾਲ ਉੱਤੇ ਲੱਗ ਕੇ ਟੁੱਟ ਪਈ। ਮੱਥਰੇ ਨੇ ਅੱਖ ਨਾ ਫੁਰਨ ਦਿੱਤੀ। ਜੱਫੀ ਪਾ ਕੇ ਓਸ ਨੂੰ ਢਾਹ ਲੀਤਾ ਤੇ ਸ਼ੀਘਰ ਕਟਾਰੀ ਓਸ ਦੇ ਮੂੰਹ ਵਿੱਚ ਧਸਾ ਕਰ ਉਸ ਦਾ ਕੰਮ ਪੂਰਾ ਕਰ ਘੱਤਿਆ, ਕਿਉਂਕਿ ਓਹ ਹੋਰ ਸਾਰਾ ਲੋਹੇ ਨਾਲ ਮੜ੍ਹਿਆ ਹੋਯਾ ਸੀ। ਓਸ ਦਾ ਮਰਨਾ ਹੀ ਸੀ ਕਿ ਤੁਰਕੀ ਦਲ ਉੱਛਲ ਪਿਆ। ਓਸ ਹੱਥ ਪੜੱਥੀ ਵਿੱਚ ਮਥਰਾ ਭੀ ਸ਼ਹੀਦ ਹੋ ਗਿਆ। ਤਦੋਂ ਨੂੰ ਰਾਤ ਪੈ ਗਈ। ਦੋਵੇਂ ਲਸ਼ਕਰ ਪਿੱਛੇ ਹੱਟ ਗਏ। ਮਸਾਲਾਂ ਜਗਾ ਕੇ ਜ਼ਖ਼ਮੀ ਆਪੋ ਆਪਣੇ ਡੇਰੇ ਪੁਚਾਏ ਤੇ ਸ਼ਹੀਦ ਹੋਏ ਬਿਆਸਾ ਵਿੱਚ ਵਹਾਏ।

ਦੂਜੇ ਦਿਨ ਦੋਪਹਿਰ ਵੇਲੇ ਅਬਦੁਲੇ ਖਾਂ ਸੂਬੇ ਨੇ ਬਲਵੰਡ ਖਾਂ ਤੇ ਅਲੀ ਬਖ਼ਸ਼ ਅਤੇ ਕਰੀਮ ਬਖ਼ਸ਼ ਨੂੰ ਛੀ ਹਜ਼ਾਰ ਸਪਾਹ ਦੇ ਕੇ ਜੰਗ ਦੇ ਮੈਦਾਨ ਵਿੱਚ ਘੱਲਿਆ। ਗੁਰੂ ਜੀ ਵਲੋਂ ਭਾਈ ਅਮੀਆ, ਪਰਾਗਾ, ਤੋਤਾ, ਜਗਨਾ ਫੌਜ ਲੈ ਕੇ ਜਾ ਭਿੜੇ। ਜਗਨੇ ਨੇ ਇਕੋ ਵਾਰੀ ਹੱਲਾ ਕਰ ਕੇ ਬਲਵੰਡ ਖਾਂ ਨੂੰ ਜਾ ਘੇਰਿਆ। ਭਾਵੇਂ ਓਨ ਬਥੇਰੇ ਹੱਥ ਪੈਰ ਮਾਰੇ, ਪਰ ਪਰਾਗੇ ਦੀ ਬੰਦੂਕ ਦਾ ਨਿਸ਼ਾਨਾਂ ਹੋ ਕੇ ਉਡ ਗਿਆ। ਓਸ ਦਾ ਗਿਰਨਾ ਸੀ; ਅਲੀ ਬਖ਼ਸ਼, ਕਰੀਮ ਬਖ਼ਸ਼ ਚਾਰ ਹਜ਼ਾਰ ਮੁਗਲ ਪਠਾਣ ਮੁਨਾਰਿਆਂ ਜੈਸੇ ਕੱਦਾਵਰਾਂ ਨੂੰ ਲੈ ਕੇ ਅਲੀ ਅਲੀ ਪੁਕਾਰਦੇ ਹੋਏ ਆ ਪਏ, ਜਿਨ੍ਹਾਂ ਦਾ ਜ਼ੋਰ ਪਿਆ ਦੇਖ ਕੇ ਗੁਰੂ ਜੀ ਨੇ ਭਾਈ ਪੈੜੇ ਓਠੇ ਨੂੰ ਵੰਗਾਰਿਆ। ਓਹ ਤਾਂ ਪਹਿਲੇ ਹੀ

ਕਚੀਚੀਆਂ ਲੈਂਦੇ ਸੇ। ਚਾਰ ਸੌ ਜਵਾਨ; ਜੋ ਕੇਵਲ ਸ਼ਹੀਦ ਹੋਣ ਆਏ ਸੇ, ਉਨ੍ਹਾਂ ਨੂੰ ਲੈ ਕੇ ਸ਼ੇਰਾਂ ਵਾਂਙ ਕੁੱਦ ਪਏ। ਫੇਰ ਤਾਂ ਜ਼ੋਰ ਪੈ ਗਿਆ। ਤੀਰ ਗੋਲੀ ਦੀ ਝੜੀ ਅਜੇਹੀ ਲੱਗੀ ਕਿ ਸੈਂਕੜੇ ਜਵਾਨ ਘੋੜੇ ਲਿਟ ਗਏ। ਅਲੀ ਬਖ਼ਸ਼ ਨੇ ਦਹਿਣੇ ਪਾਸੇ ਸਿੱਖ ਵਧੇ ਦੇਖੇ ਤਾਂ ਏਹ ਚਲਾਕੀ ਕੀਤੀ ਕਿ ਖੱਬੇ ਪਾਸੇ ਵਲੋਂ ਸਿੱਖਾਂ ਉੱਤੇ ਦੋ ਹਜ਼ਾਰ ਸਵਾਰ ਨਾਲ ਅਚਨਚੇਤ ਐਸਾ ਪਿਆ ਕਿ ਸਿੱਖਾਂ ਦੇ ਛੱਕੇ ਛੁਡਾ ਦਿੱਤੇ। ਨੱਠਣ ਵਾਲੇ ਹੋਏ ਹੀ ਸੇ, ਪਰ ਭਾਈ ਨਾਨੋਂ ਤੇ ਬਿਧੀਚੰਦ ਪੰਜ ਸੌ ਜਵਾਨ ਨਾਲ ਓਨ੍ਹਾਂ ਦੀ ਕੁੰਮਕ ਜਾ ਪਹੁੰਚੇ। ਬਹੁਤ ਜਮਾਰ ਜੇਹੀ ਵੱਢੀ। ਅਲੀ ਬਖ਼ਸ਼ ਫ਼ੁਲਾਦ ਨਾਲ ਮੜ੍ਹਿਆ ਹੋਯਾ ਸੀ। ਤੀਰ ਗੋਲੀ ਕੋਈ ਨਾ ਚੁਬੀ। ਭਾਈ ਨਾਨੋ ਸ਼ਬਦ ਬੇਦ ਬਾਣ ਵਿੱਦਯਾ ਜਾਣਦਾ ਸੀ। ਜਿਉਂ ਹੀ ਓਹ ਮਾਰ ਮਾਰ ਪੁਕਾਰ ਰਿਹਾ ਸੀ, ਨਾਨੋ ਨੇ ਓਸ ਦੇ ਮੂੰਹ ਵਿੱਚ ਬਾਣ ਮਾਰ ਕੇ ਗਿੱਚੀ ਥਾਣੀ ਕੱਟ ਸਿੱਟਿਆ। ਓਸ ਦੇ ਡਿਗੇ ਤੋਂ ਓਸ ਦਾ ਜੱਥਾ ਬੇਦਿਲ ਹੋ ਕੇ ਪਿੱਛੇ ਹਟਣ ਲਗਾ ਤਾਂ ਅਬਦੁੱਲ ਖਾਂ ਨੇ; ਜੋ ਪਿੱਛੇ ਖੜਾ ਉੱਚੀ ਜਗ੍ਹਾ ਤੋਂ ਦੇਖ ਰਿਹਾ ਸੀ, ਇਮਾਮ ਬਖ਼ਸ਼ ਤੇ ਨਬੀ ਬਖ਼ਸ਼ ਪੁੱਤ੍ਰ ਨੂੰ ਘੱਲਿਆ। ਓਨ੍ਹਾਂ ਦੋ ਹਜ਼ਾਰ ਸਿਪਾਹ ਦੀ ਮਦਦ ਦੇ ਕੇ ਜੰਗ ਨੂੰ ਠੱਲਾ ਪਾਇਆ। ਭਾਰੀ ਘਮਸਾਨ ਪਿਆ। ਭਾਵੇਂ ਭਾਈ ਬਿਧੀਚੰਦ ਨੇ ਅਰਧ ਚੰਦ੍ਰ ਬਾਣ ਮਾਰ ਕੇ ਇਮਾਮ ਬਖ਼ਸ਼ ਦਾ ਢਾਲ ਵਾਲਾ ਹੱਥ ਭੀ ਕੱਟ ਸਿੱਟਿਆ, ਪਰ ਓਸ ਨੇ ਭੀ ਇੱਕੇ ਹੱਥ ਨਾਲ ਹੱਲੇ ਕਰ ਕਰ ਭਾਈ ਨਾਨੋ ਨੂੰ ਸ਼ਹੀਦ ਕਰ ਦਿੱਤਾ। ਨਾਨੋ ਦਾ ਮਰਨਾ ਵੇਖ ਸਿੱਖਾਂ ਨੂੰ ਤੁਰਕਾਂ ਨੇ ਦਬਾ ਲੀਤਾ। ਬਿਧੀਚੰਦ ਦੂਜੀ ਤਰਫ ਲੜ ਰਿਹਾ ਸੀ। ਗੁਰੂ ਜੀ ਦੇ ਹੁਕਮ ਨਾਲ ਜਗਨੇ, ਕਿਸ਼ਨੇ, ਪਰਾਗੇ ਨੇ ਆਪਣੇ ਆਪਣੇ ਜੱਥੇ ਲੈਜਾ ਕਰ ਖੂਬ ਜੰਗ ਮਾਰਿਆ; ਜਿਸ ਵਿੱਚ ਜਗਨੇ ਦੇ ਹਥੋਂ ਇਮਾਮ ਬਖ਼ਸ਼ ਮਾਰਿਆ ਗਿਆ। ਤਦੋਂ ਨੂੰ ਸੂਰਜ ਨੇ ਕਾਲੀ ਪੁਸ਼ਾਕ ਪਹਿਨ ਲੀਤੀ ਫੇਰ ਫੌਜਾਂ ਆਪੋ ਆਪਣੇ ਡੇਰੇ ਨੂੰ ਹਟ ਗਈਆਂ।

ਤੀਜਾ ਦਿਨ ਚੜ੍ਹਿਆ ਤਾਂ ਤੁਰਕੀ ਫੌਜ ਨੇ ਮੈਦਾਨ ਵਿੱਚ ਝੰਡਾ ਗੱਡ ਕੇ ਸ਼ਲਕ ਆ ਕੀਤੀ। ਏਧਰੋਂ ਗੁਰੂ ਜੀ ਦੇ ਪਰੇਰੇ ਹੋਏ ਸਕਤੂ, ਪਿਰਾਣਾ, ਭੱਲਣ, ਮੋਲਕ ਜਥੇ ਲੈ ਕੇ ਜਾ ਲੜੇ। ਸਕਤੂ ਨੇ ਬਹੁਤ ਵਧ ਕੇ ਨਿਸ਼ਾਨ ਜਾ ਗੱਡਿਆ। ਹੁਣ ਦੋਹਾਂ ਧਿਰਾਂ ਦੇ ਬਹਾਦਰ ਆਪਣੇ ਆਪਣੇ ਨਿਸ਼ਾਨਾਂ ਤੋਂ ਪਿੱਛੇ ਹਟਣਾ ਹਰਾਮ ਸਮਝ ਕਰ ਬਹੁਤ ਜ਼ੋਰ ਦੇ ਕੇ ਲੜਨ ਲੱਗੇ। ਜਿਸ ਪ੍ਰਕਾਰ ਮਹੋਦਧੀ ਤੇ ਰਤਨਾਕਰ ਦੋਹਾਂ ਸਮੁੰਦਰਾਂ ਦੀਆਂ ਲਹਿਰਾਂ ਦੋਹਾਂ ਤਰਫਾਂ ਤੋਂ ਆ ਕੇ ਟੱਕਰ ਬਿਲਾ ਜਾਂਦੀਆਂ ਹਨ, ਏਸੇ ਪ੍ਰਕਾਰ ਦੋਵੇਂ ਫੌਜਾਂ ਝੰਡਿਆਂ ਦੀ ਹੱਦ ਉੱਤੇ ਭਿੜ ਭਿੜ ਕੱਟਣ ਲੱਗੀਆਂ। ਤੀਰ ਤਲਵਾਰ ਗੋਲੀ ਬੇਅੰਤ ਚੱਲੀ। ਪਠਾਨਾਂ ਦਾ ਜ਼ੋਰ ਪਿਆ ਦੇਖ ਕੇ ਭਾਈ ਬਿਧੀਚੰਦ ਭੱਲਣ, ਚੌਧਰੀ ਕਾਲਾ, ਸ਼ੀਹਾ ਆਦਿਕ ਗੁਰੂ ਕੇ ਜੋਧੇ ਆਪਣੇ ਆਪਣੇ ਜਥੇ ਲੈ ਕੇ ਆ ਵੱਜੇ। ਫੇਰ ਤਾਂ ਮਹਾਂਭਾਰਤ ਐਸਾ ਮਚਯਾ ਕਿ ਲੋਥ ਪਰ ਲੋਥ, ਲਾਲ ਧਰਤੀ ਹੋ ਗਈ। ਤੁਰਕਾਂ ਦਾ ਪੈਰ ਪਿੱਛੇ ਹਟਦਾ ਤੇ ਸੈਂਕੜੇ ਘੋੜੇ ਜਵਾਨ ਮਰੇ ਦੇਖ ਕੇ ਸੂਬਾ ਬਹੁਤ ਝੁਰਿਆ ਕਿ ਖੱਤ੍ਰੀਆਂ ਦੇ ਆਖੇ ਲੱਗ ਕੇ ਭਾਰੀ ਨੁਕਸਾਨ ਉਠਾਇਆ। ਕਰਮਚੰਦ ਰਤਨ ਚੰਦ ਨੂੰ ਬਹੁਤ ਝਿੜਕਿਆ ਕਿ ਤੁਸੀਂ ਆਖਦੇ ਸੇ ਗੁਰੂ ਪਾਸ ਕੋਈ ਲੜਾਕਾ ਆਦਮੀ ਨਹੀਂ, ਥੋੜੇ ਜੇਹੇ ਜੱਟ ਬੂਟ ’ਕੱਠੇ ਹੋ ਰਹੇ ਹਨ। ਆਹ ਬੇਅੰਤ ਸੂਰਬੀਰ ਤੁਹਾਡੇ ਜਵਾਈ ਕਿੱਥੋਂ ਆ ਗਏ? ਏਹ ਕਹਿ ਕੇ ਉਨ੍ਹਾਂ ਸਮੇਤ ਹੋਰ ਸਭ ਸਾਥੀਆਂ ਨੂੰ ਲੈ ਕੇ ਆਪ ਜੰਗ ਵਿੱਚ ਆ ਖੜੋਤਾ। ਏਹ ਖ਼ਬਰ ਸੁਣ ਕੇ ਗੁਰੂ ਸਾਹਿਬ ਭੀ ਆਪਣੇ ਬਹਾਦਰ ਸਾਥੀਆਂ ਨੂੰ ਲੈ ਕੇ ਫੌਜ ਮਾਲਕ ਦੇ ਮੁਕਾਬਲੇ ਪਰ ਫੌਜ ਦੇ ਮਾਲਕ ਰੰਗ ਭੂਮੀ ਵਿੱਚ ਆ ਗਰਜੇ। ਭਾਈ ਬਿਧੀਏ ਆਦਿਕ ਜਿੱਥੇ ਤੁਰਕਾਂ ਦਾ ਝੁੰਡ ਤੇ ਜ਼ੋਰ ਵੇਖਣ, ਓਧਰੇ ਜਾ ਕੇ ਬਖੇਰ ਦੇਣ। ਤਦੋਂ ਨੂੰ ਇੱਕ ਝੁੰਡ ਮੁਸਲਮਾਨਾਂ ਦਾ ਲੈ ਕੇ ਕਰਮ ਚੰਦ ਭਾਈ ਬਿਧੀਚੰਦ ਨਾਲ ਆ ਜੁਟਿਆ। ਭਾਈ ਜੀ ਦੀ ਤਾਰ ਤਾਂ ਓਧਰੇ ਲੱਗ ਰਹੀ ਸੀ। ਦੂਜੇ ਪਾਸਿਓਂ ਰਤਨ ਚੰਦ ਨੇ ਤੀਰ ਚਲਾਏ। ਇੱਕ ਨਾਲ ਤਾਂ ਘੋੜਾ ਮਾਰਯਾ, ਦੂਜਾ ਬਿਧੀਏ ਨੂੰ ਲੱਗਾ। ਪਰ ਏਨ ਓਹ ਤੀਰ ਪੁੱਟ ਕੇ ਓਸ ਦਾ ਘੋੜਾ ਮਾਰ ਸੁੱਟਿਆ। ਘੋੜਾ ਡਿੱਗਯਾ ਤਾਂ ਉਸ ਦੀ ਲੱਤ ਹੇਠ ਆ ਗਈ। ਬਿਧੀਏ ਨੇ ਛੇਤੀ ਨਾਲ ਉਹਨੂੰ ਜਾ ਫੜਿਆ। ਬਹੁਤ ਕੁੱਟਿਆ ਤੇ {ਰਤਨ ਚੰਦ ਨੂੰ ਮੁਸ਼ਕਾਂ ਦੇ

ਕੇ ਗੁਰੂ ਜੀ ਦੇ ਹਾਜ਼ਰ} ਮੁਸ਼ਕਾਂ ਬੰਨ੍ਹ ਕੇ ਗੁਰੂ ਸਾਹਿਬ ਪਾਸ ਲੈ ਆਂਦਾ। ਪਰ ਓਨ੍ਹਾਂ ਦਇਆ ਕੀਤੀ ਤੇ ਸ਼ਰਮਿੰਦਾ ਕਰ ਕੇ ਛੁਡਵਾ ਦਿੱਤਾ ਪਰ ਓਹ ਢੀਠ ਨੇ ਸੂਬੇ ਪਾਸ ਜਾ ਕੇ ਆਖਿਆ ਕਿ ਮੈਂ ਆਪਣੀ ਚਤਰਾਈ ਦੇ ਤਾਣ ਛੁੱਟ ਕੇ ਸਾਰਾ ਭੇਦ ਗੁਰੂ ਜੀ ਦੀ ਫੌਜ ਦਾ ਲੈ ਆਇਆ ਹਾਂ। ਬਹੁਤ ਥੋੜੇ ਆਦਮੀ ਗੁਰੂ ਪਾਸ ਰਹਿ ਗਏ ਹਨ। ਮੈਦਾਨ ਵਿੱਚ ਪੰਜ ਸਿੱਖ ਇੱਕ ਮੁਸਲਮਾਨ ਪਏ ਹਨ। ਤੁਸੀਂ ਇੱਕ ਹੱਲਾ ਖੁਦ ਅੱਗੇ ਵਧ ਕੇ ਕਰਾਓ। ਫਤੇ ਹੋਈ ਪਈ ਹੈ। ਭੱਜਿਆਂ ਨੂੰ ਅਸੀਂ ਨਾ ਜਾਣ ਦਿਆਂਗੇ ਕਿਉਂਕਿ ਚੁਫੇਰੇ ਦੇ ਪਿੰਡ ਸਭ ਆਪਣੇ ਹਨ। ਏਹੋ ਗੱਲ ਮੰਨ ਕੇ ਨਵਾਬ ਅਬਦੁੱਲੇ ਖਾਂ ਨੇ ਖੁਦ ਭੀ ਆਪਣਾ ਘੋੜਾ ਅੱਗੇ ਵਧਾਇਆ ਤੇ ਨਬੀ ਬਖ਼ਸ਼ ਪੁੱਤ੍ਰ ਨੂੰ ਹੱਲਾ ਕਰਨ ਦਾ ਹੁਕਮ ਦਿੱਤਾ। ਓਹ ਬੜੇ ਜ਼ੋਰ ਸ਼ੋਰ ਨਾਲ ਸਿੱਖਾਂ ਉੱਤੇ ਜਾ ਪਿਆ, ਜਿਸ ਨੂੰ ਸਿੱਖਾਂ ਨੇ ਜਾਨ ਹੀਲ ਕੇ ਮਸਾਂ ਮਸਾਂ ਰੋਕਿਆ। ਜਾਂ ਸਿੱਖਾਂ ਦੇ ਪੈਰ ਨਾ ਹੱਲੇ ਤਾਂ ਓਸ ਦਾ ਕਰੀਮ ਬਖ਼ਸ਼ ਦੂਜੀ ਤਰਫੋਂ ਆ ਪਿਆ। ਬਡਾ ਭਾਰੀ ਜੰਗ ਦੋਹਾਂ ਪਾਸਿਆਂ ਤੋਂ ਹੋਯਾ। ਭਾਈ ਪਰਸੇ ਦਾ ਘੋੜਾ ਡਿਗਿਆ, ਤਾਂ ਓਸ ਦੀ ਲੱਤ ਹੇਠ ਆ ਗਈ। ਕਰੀਮ ਬਖ਼ਸ਼ ਘੋੜੇ ਤੋਂ ਉੱਤਰ ਓਸ ਦਾ ਸਿਰ ਕੱਟਣ ਲੱਗਾ ਤਾਂ ਪਿੱਛੋਂ ਭਾਈ ਸਕਤੂ ਆ ਪਹੁੰਚਿਆ। ਓਨ ਓਸੇ ਦਾ ਸਿਰ ਡੰਗ ਲੀਤਾ। ਓਸ ਦੇ ਮਰਨ ਤੇ ਕਰਨੈਲ ਹਮੀਦੁਲ ਦੀਨ ਤੇ ਸੂਦਾਰ ਹਬੀਬੁਲਾ ਇੱਕ ਜਥਾ ਤੁਰਕੀ ਲੈ ਕੇ ਆ ਪਏ। ਏਧਰੋਂ ਰਾਣਾ ਪ੍ਰਤਾਪ ਸਿੰਘ ਤੇ ਰਾਇ ਜੀਵਾ, ਫਤੇ ਮੁਹੰਮਦ ਜਾ ਪਹੁੰਚੇ। ਅਤੇ ਗੁਰੂ ਸਾਹਿਬ ਨੇ ਭੀ ਤੀਰਾਂ ਦੀ ਬੁਛਾੜ ਨਾਲ ਕਈ ਸਰਦਾਰ ਪਛਾੜੇ। ਪ੍ਰਤਾਪ ਸਿੰਘ ਨੇ ਹਮੀਦੁਲਦੀਨ ਨੂੰ ਤੇ ਰਸਾਲਦਾਰ ਸ਼ਾਹਬਾਜ਼ ਖਾਂ ਨੂੰ ਰਾਇ ਜੀਵੇ ਨੇ ਥਾਇ ਰੱਖਿਆ। ਭਾਵੇਂ ਓਸ ਹੱਲੇ ਵਿੱਚ ਭਾਈ ਪਰਸੂ, ਸਕਤੂ, ਗੱਜਣ, ਭਾਗਾ, ਥੱਮਣ, ਤੋਤਾ; ਏਹ ਉੱਘੇ ਜੋਧੇ ਸ਼ਹੀਦ ਹੋ ਗਏ, ਪਰ ਸਿੱਖਾਂ ਨੇ ਆਪਣੇ ਝੰਡੇ ਤੋਂ ਅੱਗੇ ਤੁਰਕ ਨਾ ਵਧਣ ਦਿੱਤੇ। ਭਾਈ ਦਾ ਮਰਨਾ ਸੁਣ ਕੇ ਨਬੀ ਬਖ਼ਸ਼ ਭੀ ਠਹਿਰ ਨਾ ਸਕਿਆ। ਦੋ ਹਜ਼ਾਰ ਚੁਣੇ ਹੋਏ ਲੜਾਕੇ ਪਠਾਣਾਂ ਨੂੰ ਲੈ ਕੇ ਸਿੱਖਾਂ ਦੇ ਉਸ ਪਾਸੇ; ਜਿੱਥੇ ਬਿਧੀਚੰਦ ਭੱਲਣ ਆਦਿਕ ਵਧ ਕੇ ਲੜ ਰਹੇ ਸੇ, ਆ ਜੁਟਿਆ। ਓਸ ਦੇ ਬਾਪ ਅਬਦੁਲੇ ਨੇ ਓਸ ਨੂੰ ਪਿੱਛੇ ਹਟਾ ਲੈਣ ਵਾਸਤੇ ਬਹੁਤ ਹੀ ਜ਼ੋਰ ਮਾਰਿਆ, ਪਰ ਓਸ ਨੂੰ ਭਾਈ ਦਾ ਵੈਰ ਲੈਣ ਦੀ ਇਛਜਾ ਨੇ ਨਾ ਹੱਟਣ ਦਿੱਤਾ। ਹੁਣ ਓਸ ਦੀ ਸਹਾਇਤਾ ਲਈ ਨਵਾਬ ਨੂੰ ਭੀ ਅੱਗੇ ਆਉਣਾ ਪਿਆ, ਪਰ ਕੁਛ ਪੇਸ਼ ਨਾ ਗਈ। ਨਬੀ ਬਖ਼ਸ਼ ਨੇ ਆਪਣੇ ਭਾਈ ਦੀ ਲੋਥ ਚੁੱਕਣ ਨੂੰ ਬਡਾ ਜ਼ੋਰ ਮਾਰਿਆ। ਜੋ ਓਥੋਂ ਤੱਕ ਪਹੁੰਚ ਭੀ ਗਿਆ ਪਰ ਸਿੱਖਾਂ ਦੇ ਘੇਰੇ ਵਿੱਚ ਫਸ ਗਿਆ। ਓਸ ਨੇ ਵਧ ਕੇ ਬਿਧੀਚੰਦ ਨੂੰ ਸਾਂਗ ਮਾਰੀ। ਭਾਈ ਜੀ ਤਾਂ ਛੇਤੀ ਨਾਲ ਇੱਕ ਰਕਾਬ ਉੱਤੇ ਆ ਗਏ ਤੇ ਸਾਂਗ ਲਾਠੀ ਖੁਰਗੀਨ ਘੋੜੇ ਨੂੰ ਬੇਧ ਗਈ, ਅਤੇ ਓਹ ਨਾ ਨਿਕਲੀ। ਜੋ ਦੂਜੇ ਸਾਥੀ ਤੋਂ ਛੇਤੀ ਨਾਲ ਭਾਲਾ ਲੈ ਕੇ ਫੇਰ ਬਿਧੀ ਚੰਦ ਨੂੰ ਵਾਹਿਆ ਜੋ ਭਾਈ ਨੇ ਤਲਵਾਰ ਨਾਲ ਕੱਟ ਕੇ ਓਸ ਨੂੰ ਤੇਗ ਖਿੱਚਣ ਨ ਦਿੱਤੀ ਤੇ ਦੋ ਧੜ ਕਰ ਸੁਟਿਆ। ਓਸ ਦੇ ਡਿਗਣ ਸਾਰ ਤੁਰਕ ਪਿੱਛੇ ਹਟ ਚਲੇ, ਪਰ ਅਬਦੁੱਲੇ ਖਾਂ ਨੇ ਕਰੋਧ ਤੇ ਮੋਹ ਵਿੱਚ ਰੋਂਦੇ ਅਰ ਖਤ੍ਰੀਆਂ ਨੂੰ ਗਾਲ੍ਹੀਆਂ ਦਿੰਦੇ ਹੋਏ ਜੀਉਣ ਨਾਲੋਂ ਮਰਨਾ ਚੰਗਾ ਸਮਝ ਕੇ ਓਸੇ ਥਾਂ ਤੇ ਹੱਲਾ ਕਰ ਦਿੱਤਾ। ਫੇਰ ਤਾਂ ਓਸ ਦੇ ਨਾਲ ਸਾਰਾ ਦਲ ਉਮੰਡ ਪਿਆ। ਸਾਰ ਦਾ ਮੀਂਹ ਅਸਾਰ ਬਰਸਾ ਦਿੱਤਾ, ਜਿਸ ਵਿੱਚ ਬਹੁਤ ਬਜਾਕੁਲ ਹੋ ਕੇ ਸਿੱਖ ਲੱਗੇ ਗੁਰੂ ਜੀ ਨੂੰ ਅਰਾਧਨ। ਏਧਰੋਂ ਗੁਰੂ ਜੀ ਨੇ ਭੀ ਹੁਣ ਅਬਦੁੱਲੇ ਨੂੰ ਹੱਥ ਦਿਖਾਉਣ ਲਈ ਧਨੁਖ ਸੰਭਾਲਿਆ ਤੇ ਸਾੜ ਸਾੜ ਬਾਣ ਬਾਹੁਣ ਲੱਗੇ। ਓਧਰੋਂ ਦਿਨ ਡੁੱਬਣ ਲੱਗਾ ਏਧਰੋਂ ਦੋਹਾਂ ਦਲਾਂ ਨੇ ਇੱਕ ਦੀ ਇੱਕ ਕਰਨ ਉੱਤੇ ਜ਼ੋਰ ਦਿੱਤਾ। ਅਜੇਹਾ ਡਾਢਾ ਘੋਰ ਜੁੱਧ ਮੱਚਿਆ ਕਿ ਜਿੱਥੇ ਜਿੱਥੇ ਕੋਈ ਜਥੇਦਾਰ ਸੀ ਓਸੇ ਥਾਂ ਰੁਕ ਗਿਆ। ਕੋਈ ਕਿਸੇ ਦੀ ਕੁਮਕ ਨ ਕਰਨ ਜੋਗਾ ਰਿਹਾ। ਖੱਤਰੀ ਖਿਸਕੇ ਜਾਂਦੇ ਸੂਬੇ ਦੀ ਨਜ਼ਰ ਪੈ ਗਏ। ਓਨ ਬੁਲਾ ਕੇ ਆਖਿਆ, "ਹੁਣ ਮੇਰਾ ਸਰਬੰਸ ਨਾਸ ਕਰ ਕੇ ਤੁਸੀਂ ਕਿੱਥੇ ਚਲੇ ਹੋ?" ਓਨ੍ਹਾਂ ਵਲਾਉ ਕੀਤਾ, ਅਸੀਂ ਗੁਰੂ ਜੀ ਨੂੰ ਦੇਖਦੇ ਫਿਰਦੇ ਹਾਂ। ਕਿਤੇ ਕੱਲਾ ਲੱਭ ਜਾਏ ਤਾਂ ਉੱਤਨ ਲਈਏ।" ਉਨ੍ਹਾਂ ਦੀ ਸੱਧਰ ਲਾਹੁਣ ਲਈ ਤਦੋਂ ਨੂੰ ਸੂਰਜ ਚਲਕੋਰਿਆ ਤੇ ਗੁਰੂ ਜੀ

ਦੀ ਜਿਗ੍ਹਾ ਕਲਗੀ ਤੇ ਹੀਰੇ ਪੰਨੇ ਚਮਕੇ। ਨਵਾਬ ਦੇਖ ਕੇ ਓਨ੍ਹਾਂ ਦੋਹਾਂ ਸਮੇਤ ਘੋੜਾ ਛੇੜ ਕੇ ਓਥੇ ਨੂੰ ਆਇਆ। ਏਹ ਤਿੰਨੇ ਤੀਰੰਦਾਜ਼ ਉੱਘੇ ਸੂਰਬੀਰ ਗੁਰੂ ਜੀ ਦੇ ਪੂਰੇ ਵੈਰੀ ਸੇ। ਕਰਮ ਚੰਦ ਨੇ ਗੁਰੂ ਜੀ ਨੂੰ ਕੱਲੇ ਨਿਰਭੈ ਸ਼ੇਰ ਵਾਂਗੂੰ ਖੜੇ ਦੇਖ ਕੇ ਕਹਿਆ, "ਅੱਜ ਰੱਬ ਨੇ ਸਾਡੀ ਆਸ ਪੂਰੀ ਕੀਤੀ। ਤੈਨੂੰ ਮਾਰ ਕੇ ਜਾਂ ਫੜ ਕੇ ਬਾਪ ਦਾ ਵੈਰ ਲੈ ਕੇ ਛਾਤੀ ਠੰਢੀ ਕਰਾਂਗੇ।" ਅੱਗੋਂ ਮਹਾਰਾਜ ਬੋਲੇ, "ਹੁਣ ਤੁਸੀਂ ਮਾਰੇ ਜਾਓਗੇ। ਫੇਰ ਤੁਹਾਡਾ ਵੈਰ ਕੌਣ ਲਊ?" ਓਦੋਂ ਇੱਕ ਲੱਖੇ ਨਗਾਰਚੀ ਤੇ ਤੀਰਾਂ ਦੀ ਲੱਦੀ ਹੋਈ ਖੱਚਰ ਵਾਲੇ ਦੋ ਆਦਮੀਆਂ ਤੋਂ ਬਿਨਾਂ; ਜੋ ਦੂਰ ਖੜੇ ਸਨ, ਹੋਰ ਕੋਈ ਸਿੱਖ ਸੇਵਕ ਗੁਰੂ ਜੀ ਪਾਸ ਨਹੀਂ ਸੀ। ਸਭ ਆਪੋ ਆਪਣੀ ਥਾਈਂ ਰੁੱਧੇ ਹੋਏ ਸੇ। ਪਰ ਗੁਰੂ ਜੀ ਨਿਰਭੈ ਖੜੇ ਰਹੇ। ਰਤਨ ਚੰਦ ਦਾ ਤੀਰ ਗੁਰੂ ਜੀ ਦੇ ਘੋੜੇ ਦੀ ਗਰਦਨ ਵਿੱਚ ਲਗਾ ਜੋ ਉਨ੍ਹਾਂ ਪੁੱਟ ਸਿਟਿਆ। ਫੇਰ ਤਾਂ ਤਿੰਨੇ ਤੱਕ ਤੱਕ ਤਾਣ ਤਾਣ ਲੱਗੇ ਤੀਰ ਛੱਡਣ। ਪਟੇਬਾਜ਼ ਗੁਰੂ ਜੀ ਢਾਲ ਉੱਤੇ ਲੈਂਦੇ ਰਹੇ। ਸੱਚ ਹੈ ਅਤਿਰਥੀ ਜੋਧੇ ਬਹੁਤਿਆਂ ਨਾਲ ਕੱਲੇ ਹੀ ਲੜਿਆ ਕਰਦੇ ਹਨ। ਓਨ੍ਹਾਂ ਤਿੰਨਾਂ ਦੇ ਤੀਰ ਗੁਰੂ ਜੀ ਪਟੇ ਦੀ ਵਿੱਦਯਾ ਦੇ ਬਲ ਬਚਾਉਂਦੇ ਰਹੇ। ਜਦ ਦੋਹਾਂ ਪਾਸਿਆਂ ਦੇ ਤੀਰਾਂ ਨੇ ਚਾਰੋਂ ਘੋੜੇ ਮਾਰ ਸਿੱਟੇ ਤਾਂ ਚਾਰੇ ਬਹਾਦਰ ਪੈਰ ਪਯਾਦੇ ਹੋ ਖੜੇ। ਜਦ ਉਨ੍ਹਾਂ ਦੇਖਿਆ ਕਿ ਗੁਰੂ ਜੀ ਤੀਰ ਦੀ ਚੋਟ ਨਹੀਂ ਖਾਂਦੇ, ਤਾਂ ਕਰਮ ਚੰਦ ਨੇ ਖੰਡਾ ਲੈ ਕੇ ਗੁਰੂ ਜੀ ਤੇ ਵਾਰ ਕੀਤਾ। ਗੁਰੂ ਜੀ ਨੇ ਢਾਲ ਉਸ ਦੇ ਸਿਰ ਮਾਰੀ। ਓਹ ਤਾਂ {ਕਰਮਚੰਦ ਮੂਰਛਿਤ} ਮੂਰਛਾ ਖਾ ਕੇ ਡਿੱਗਾ। ਦੂਜੇ ਪਾਸਿਓਂ ਰਤਨ ਚੰਦ ਨੇ ਆ ਵਾਹੀ। ਸੋ ਢਾਲ ਉੱਤੇ ਵੱਜ ਕੇ ਟੁੱਟ ਗਈ। ਮੁੜਦੇ ਦਾਅ ਸ਼ਮਸ਼ੇਰ ਨਾਲ ਗੁਰੂ ਜੀ ਨੇ ਢੇਰ ਕਰ ਸੁਟਿਆ। ਹੁਣ ਨਵਾਬ ਨੇ ਦੋਵੇਂ ਸਾਥੀ ਡਿੱਗੇ ਵੇਖੇ, ਤਾਂ ਹਵਾਸ ਉਡ ਗਏ। ਭੱਜਣਾ ਚਾਹਿਆ ਪਰ ਗੁਰੂ ਜੀ ਨੇ 'ਗੀਦੀ' 'ਗਾਦੜ' ਕਹਿ ਕੇ ਓਸ ਨੂੰ ਰੋਕਿਆ ਅਤੇ ਉਸ ਨੂੰ ਭੀ ਸਾਹਮਣੇ ਹੋਣਾ ਪਿਆ। ਬਥੇਰੇ ਦਾਉ ਘਾਉ ਕੀਤੇ, ਕਿਉਂਕਿ ਓਹ ਭੀ ਸਾਰੀ ਸ਼ਾਹੀ ਫੌਜ ਵਿੱਚ ਗਿਣਤੀ ਦਾ ਜੋਧਾ ਸੀ। ਏਧਰ ਓਧਰ ਟੱਪਿਆ, ਪਰ ਓੜਕ {ਨਵਾਬ ਗੁਰੂ ਜੀ ਹੱਥੋਂ ਮਾਰਿਆ ਗਿਆ} ਗੁਰੂ ਜੀ ਦੇ ਖੰਡੇ ਨੇ ਖੰਡ ਸਿਟਿਆ। ਓਹ ਅਰੜਾ ਕੇ ਡਿਗਿਆ ਤਾਂ ਕਰਮ ਚੰਦ ਮੂਰਛਾ ਤੋਂ ਜਾਗ ਉੱਠਿਆ। ਜਦ ਤੱਕ ਓਹ ਸਾਵਧਾਨ ਨਾ ਹੋਯਾ, ਗੁਰੂ ਜੀ ਨੇ ਉਸ ਉੱਤੇ ਵਾਰ ਨਾ ਕੀਤਾ। ਓਸ ਨੇ ਤੇਗ ਉਠਾਈ ਤਾਂ ਗੁਰੂ ਜੀ ਬੋਲੇ "ਵਾਰ ਕਰ ਲੈ। ਹੌਸਲਾ ਨਾ ਰਹਿ ਜਾਵੀ।" ਓਨ ਆਖਿਆ, "ਤਦ ਕਰਦਾ ਹਾਂ ਜੇ ਢਾਲ ਸਿੱਟ ਦਿਓ।" ਗੁਰੂ ਜੀ ਢਾਲ ਸਿੱਟ ਕੇ ਖ਼ਾਲੀ ਤੇਗ ਲੈ ਖਲੋਤੇ। ਓਨ ਅਜੇਹੀ ਜ਼ੋਰ ਤੇ ਕ੍ਰੋਧ ਨਾਲ ਤੇਗ ਵਾਹੀ ਜੋ ਅੱਗੋਂ ਗੁਰੂ ਜੀ ਨੇ ਖੰਡੇ ਉੱਤੇ ਰੋਕੀ। ਦੋਵੇਂ ਤਲਵਾਰਾਂ ਆਪਸ ਵਿੱਚ ਭਿੜਕੇ ਟੁੱਟ ਪਈਆਂ। ਗੁਰੂ ਜੀ ਨੇ ਦੂਜੀ ਤੇਗ {ਗੁਰੂ ਜੀ ਨੇ ਪੀਰੀ ਦੀ ਤਲਵਾਰ ਨਾ ਚਲਾਈ} ਪੀਰੀ ਦੀ ਨਾਲ ਸ਼ਸਤ੍ਰਹੀਨ ਨੂੰ ਸ਼ਸਤ੍ਰ ਸੇਲਾ ਮਾਰਨਾ ਨਾ ਜਾਣ ਕੇ, ਓਸ ਨੂੰ ਗਰਦਨੋਂ ਫੜ ਲੀਤਾ। ਉਸ ਨੇ ਭੀ ਬਥੇਰੇ ਹੱਥ ਪੈਰ ਮਾਰੇ, ਪਰ ਕੁਛ ਪੇਸ਼ ਨਾ ਗਈ। ਸਾਹਿਬਾਂ ਨੇ ਧਰਤੀ ਨਾਲ ਪਟਕਾ ਕੇ ਓਸ ਦੀ ਜਾਨ ਕੱਢ ਛੱਡੀ। ਓਸ ਨੂੰ ਮਾਰ ਕੇ ਜਾਂ ਉੱਚੀ ਧੁਨ ਨਾਲ ਗੱਜ ਕੇ ਜੈਕਾਰਾ ਗਜਾਯਾ ਤੇ ਆਖਿਆ, {ਜੰਗ ਫਤਹਿ} "ਜੈ ਹੋਈ ਸਤਿਗੁਰ ਨਾਨਕ ਦੇਵ ਜੀ ਦੀ! ਨਵਾਬ ਮਾਰਿਆ।" ਏਹ ਅਵਾਜ਼ ਜਾਣੋਂ ਤਾਰ ਵਾਂਗੂੰ ਸਾਰੇ ਲਸ਼ਕਰ ਵਿੱਚ ਫਿਰ ਗਈ, ਜਿਸ ਤੋਂ ਤੁਰਕਾਂ ਦੇ ਸਿਰ ਮਸਾਣ ਪੈ ਗਿਆ। ਭਾਵੇਂ ਉਹ ਤਾਂ ਪਹਿਲੇ ਹੀ ਜਾਨ ਬਚਾ ਕੇ ਲੜਦੇ ਸੇ, ਪਰ ਹੁਣ ਸਰਦਾਰ ਬਿਨਾਂ ਕੌਣ ਠਹਿਰੇ? ਸਭ ਨੱਸ ਖੜੋਤੇ। ਥੋੜੇ ਦੂਰ ਤਾਂ ਸਿੱਖਾਂ ਨੇ ਓਨ੍ਹਾਂ ਦੇ ਪਿੱਛੇ ਪੈ ਕੇ ਚਿੱਤੜ ਵੱਢੇ ਤੇ ਅਨੇਕ ਘੋੜੇ ਖੋਹੇ, ਪਰ ਅੰਧੇਰੇ ਦੇ ਸਬੱਬ ਭਾਈ ਬਿਧੀਏ, ਭੱਲਣ, ਪ੍ਰਤਾਪ, ਸਿੰਘੇ ਆਦਿਕ ਗੁਰੂ ਜੀ ਦੇ ਜੱਥੇਦਾਰਾਂ ਨੇ ਭੱਜਦਿਆਂ ਨੂੰ ਮਾਰਨਾ ਚੰਗਾ ਨਾ ਜਾਣ ਕੇ ਖਾਲਸੇ ਨੂੰ ਪਿੱਛੇ ਹਟਾ ਲੀਤਾ ਤੇ ਗੁਰੂ ਜੀ ਨੂੰ ਵਧਾਈ ਦੇਣ ਲਈ ਲੱਗੇ ਖੋਜਣ। ਪਰ ਹਨੇਰੇ ਵਿੱਚ ਓਨ੍ਹਾਂ ਦਾ ਪਤਾ ਨਾ ਲਗਣੇ ਕਰ ਬਹੁਤ ਉਦਾਸ ਹੋਏ। ਅਨੇਕ ਕਲਪਣਾਂ ਕਰ ਰਹੇ ਸੇ। ਤਦੋਂ ਨੂੰ ਸ਼ੀਹੇਂ ਚੌਧਰੀ ਨੇ; ਜੋ ਪਿੱਛੇ ਡੇਰੇ ਦਾ ਰਖਵਾਲਾ ਸੀ, ਬਹੁਤ ਅੰਧੇਰਾ ਹੋਯਾ ਜਾਣ ਕੇ ਚਾਰ ਪੰਜ ਮਸਾਲਾਂ ਭੇਜ ਦਿੱਤੀਆਂ। ਗੁਰੂ ਜੀ ਨੇ ਲੱਖੇ ਨੂੰ ਦੌੜਾਯਾ। ਓਹ ਗੁਰੂ ਜੀ ਪਾਸ ਲੈ ਆਯਾ। ਓਨ੍ਹਾਂ ਮਸਾਲਾਂ ਨੂੰ

ਹੀ ਦੇਖ ਕੇ ਭਾਈ ਬਿਧੀਚੰਦ ਆਦਿਕਾਂ ਨੇ ਗੁਰੂ ਜੀ ਦੇ ਪਾਸ ਆ ਕੇ ਬੜੀ ਖ਼ੁਸ਼ੀ ਨਾਲ ਵਧਾਈ ਦਿੱਤੀ। ਗੁਰੂ ਜੀ ਨੇ ਨਵਾਬ ਤੇ ਖੱਤ੍ਰੀ ਮਰੇ ਪਏ ਦੱਸ ਕੇ ਉਨ੍ਹਾਂ ਦੇ ਲੜਨ ਦੀ ਕਥਾ ਸੁਨਾਈ ਤਾਂ ਸਭ ਹੱਕੇ ਬੱਕੇ ਰਹਿ ਗਏ। ਹੁਣ ਗੁਰੂ ਜੀ ਦੇ ਹੁਕਮ ਨਾਲ ਭਾਈ ਬਿਧੀਏ, ਭੱਲਣ, ਰਾਇ ਜੀਵੇ ਨੇ ਮਸਾਲਾਂ ਦੇ ਚਾਨਣੇ ਨਾਲ ਪਹਿਲੇ ਫੱਟੇ ਪਏ ਸਿੱਖਾਂ ਨੂੰ ਚੁਕਾ ਕੇ ਡੇਰੇ ਪੁਚਾਇਆ। ਤਾਂ ਫਤੇ ਦੇ ਨਗਾਰੇ ਵਜਵਾਉਂਦੇ ਹੋਏ ਗੁਰੂ ਸਾਹਿਬ ਡੇਰੇ ਆਏ। ਸਿੱਖਾਂ ਨੇ ਭਾਰੇ ਜੈਕਾਰੇ ਗਜਾਏ। ਜ਼ਖ਼ਮੀਆਂ ਦੀ ਗੁਰੂ ਜੀ ਨੇ ਕਾਰੀ ਕਰਾਈ। ਲੰਗਰ ਤਿਆਰ ਸੀ, ਛਕ ਕੇ ਸਭ ਨੇ ਅਰਾਮ ਕੀਤਾ। ਅੰਮ੍ਰਤ ਵੇਲੇ ਉੱਠੇ। ਨਿੱਤ ਕਰਮ ਕਰ ਗੁਰੂ ਜੀ ਬਜਾਸਾ ਨਦੀ ਦੇ ਕੰਢੇ ਜਾ ਬੈਠੇ ਤੇ ਸ਼ਹੀਦ ਹੋਏ ਸਿੱਖਾਂ ਨੂੰ ਚੁਕਵਾ ਚੁਕਵਾ ਉਨ੍ਹਾਂ ਦੇ ਨਾਮ ਠਾਮ ਸੁਣ ਸੁਣ ਕਮਰ ਦੇ ਦੁਪੱਟੇ ਨਾਲ ਮੂੰਹ ਪੂੰਝ ਪੂੰਝ ਦਰਿਆ ਦੀ ਭੇਟਾ ਕੀਤੇ। ਜੇਹੜੇ ਨਿਸ਼ਕਾਮ ਜੂਝੇ ਸੇ, ਉਨ੍ਹਾਂ ਨੂੰ ਸੱਚਖੰਡ ਦਾ ਨਿਵਾਸ ਅਖੈ ਸੁਖ ਭੋਗਣ ਦਾ ਵਰ ਦਿੱਤਾ ਅਤੇ ਸਕਾਮੀਆਂ ਨੂੰ ਸੁਵਰਗ ਤੇ ਇਸ ਲੋਕ ਦੀ ਸਰਦਾਰੀ ਬਖ਼ਸ਼ੀ। ਫੇਰ ਅਬਦੁਲੇ ਖਾਂ ਨਾਜ਼ਮ ਦੀ ਲੋਥ ਓਸ ਦੇ ਨਾਮੀ ਨਾਮੀ ਸਰਦਾਰਾਂ ਤੇ ਪੁਤ੍ਰਾਂ ਸਮੇਤ ਇੱਕ ਵੱਡੇ ਟੋਏ ਵਿੱਚ ਦਬਵਾ ਕੇ ਉੱਪਰ ਚੌਤਰਾ ਬਨਵਾਇਆ, ਜਿਸ ਨੂੰ ਹੁਣ ਦਮਦਮਾ ਸਾਹਿਬ ਬੋਲਦੇ ਹਨ। ਓਸ ਉੱਤੇ ਬੈਠ ਕਰ ਹੁਕਮ ਕੀਤਾ ਕਿ ਜਿਤਨੇ ਜਵਾਨ ਅਰ ਘੋੜੇ ਮਰੇ ਹਨ ਸਭ ਨੂੰ ਦਰਿਆ ਵਿੱਚ ਪ੍ਰਵਾਹ ਕਰੋ।

## ਬਾਬੇ ਬੁੱਢੇ ਜੀ ਦਾ ਚਲਾਣਾ, ਕਰਤਾਰਪੁਰ ਗੁਰੂ ਨਾਨਕ ਜੀ ਦੇ ਦੇਹਰੇ ਜਾਣਾ, ਸ੍ਰੀ ਚੰਦ ਦਾ ਮਿਲਾਪ

ਜਦ ਇਸ ਜੰਗ ਦੀ ਖ਼ਬਰ ਸ਼ਾਹਜਹਾਂ ਨੂੰ ਦਿੱਲੀ ਪਹੁੰਚੀ, ਤਾਂ ਹੁਕਮ ਹੋਇਆ ਨਵਾਬ ਅਬਦੁਲੇ ਖਾਂ (ਸੂਬੇ ਜਲੰਧਰ) ਦੀ ਕੁਲ ਜਾਇਦਾਦ ਜ਼ਬਤ ਕੀਤੀ ਜਾਵੇ, ਕਿਉਂਕਿ ਉਸ ਨੇ ਸਾਡੀ ਆਗਯਾ ਬਿਨਾਂ ਪਰਜਾ ਤੇ ਫੌਜ ਦਾ ਨੁਕਸਾਨ ਘਾਤ ਕਰਾਇਆ। ਜਾਂ ਏਹ ਲਿਖਿਆ, ਵਜ਼ੀਰ ਖਾਂ ਦਾ ਗੁਰੂ ਕਿਆਂ ਪਾਸ ਆਇਆ ਤਾਂ ਸਿੱਖਾਂ ਨੇ ਹੋਰ ਭੀ ਖ਼ੁਸ਼ੀ ਮਨਾਈ। ਇਸ ਜੰਗ ਦੀ ਜਿੱਤ ਹੋਣੇ ਕਰ ਗੁਰੂ ਜੀ ਦਾ ਦਬਦਬਾ ਬਹੁਤ ਹੋਇਆ। ਅਨੇਕ ਪੈਂਚ ਤੇ ਹਾਕਮ ਮਿਲਣ ਆਉਣ ਲੱਗ ਪਏ। ਓਹਨਾਂ ਦੀ ਰਸਾਈ ਤੇ ਗੁਰੂ ਦੀ ਕ੍ਰਿਪਾ ਨਾਲ ਨਗਰ ਬਹੁਤ ਸ਼ੀਘਰ ਵੱਸ ਗਿਆ। ਜਿੱਥੇ ਘੇਰੜ ਭਗਵਾਨ ਚੌਧਰੀ ਦਾ ਘਰ ਸੀ, ਉਥੇ ਮਸੀਤ ਬਣਵਾ ਦਿੱਤੀ। ਜਿਨ੍ਹਾਂ ਸਿੱਖਾਂ ਦੇ ਘੋੜੇ ਮਾਰੇ ਗਏ ਸੇ, ਉਨ੍ਹਾਂ ਨੂੰ ਤਾਂ ਦੇਸ ਵਿੱਚੋਂ ਮੁੱਲ ਲੈ ਦਿੱਤੇ, ਪਰ ਗੁਰੂ ਜੀ ਦੀ ਅਸਵਾਰੀ ਦੇ ਲਾਇਕ ਓਸੇ ਸੁਹੇਲੇ ਨਾਮ ਕੁਮੈਤ ਘੋੜੇ ਜੇਹਾ ਨਾ ਲੱਭਣੇ ਕਰ ਪੱਛਮ ਦੇਸ ਦੇ ਮਸੰਦਾਂ ਨੂੰ ਲਿਖ ਭੇਜਿਆ। ਗੁਰੂ ਜੀ ਦੇ ਜੰਗ ਦੀ ਕਥਾ ਸੁਣ ਸੁਣ ਸੰਗਤਾਂ ਬਹੁਤ ਖ਼ੁਸ਼ੀ ਹੋਈਆਂ ਤੇ ਭੇਟਾ ਲੈ ਲੈ ਆਉਣ ਲਗੀਆਂ। ਇੱਕ ਬਡਭਾਗਾ {ਭਾਈ ਵਡਭਾਗਾ} ਨਾਮ ਸੁਦਾਗਰ ਸਿੱਖ ਧਨੀ ਪੋਠੋਹਾਰ ਦੀ ਸੰਗਤ ਨਾਲ ਪੰਜ ਘੋੜੇ ਬਹੁਤ ਚੰਗੇ ਗੁਰੂ ਜੀ ਲਈ ਤੇ ਹੋਰ ਵੇਚਣ ਨੂੰ ਲੈ ਆਇਆ। ਗੁਰੂ ਜੀ ਨੇ ਬੜੇ ਖ਼ੁਸ਼ੀ ਹੋ ਕੇ ਉਹ ਘੋੜੇ ਲੈ ਕੇ ਬਡਭਾਗੇ ਨੂੰ ਲੋਕ ਪ੍ਰਲੋਕ ਦੀ ਦੌਲਤ ਬਖ਼ਸ਼ੀ। ਸੰਗਤ ਨੇ ਭੀ ਬਹੁਤ ਭੇਟਾ ਚੜ੍ਹਾਈ ਤੇ ਜੰਗ ਦੇ ਪ੍ਰਸੰਗ ਸੁਣ ਸੁਣ ਬਡੀ ਖ਼ੁਸ਼ੀ ਮਨਾਈ। ਗੁਰੂ ਜੀ ਦੇ ਬਚਨ ਉਪਦੇਸ਼ ਸੁਣ ਕੇ ਨਿਹਾਲ ਹੋਏ। ਤਦੋਂ ਨੂੰ ਟਿੱਕਾ ਗੁਰਦਿੱਤਾ ਜੀ ਭੀ ਜੰਗ ਹੋਣਾ ਸੁਣ ਕੇ ਕੀਰਤਪੁਰੋਂ; ਤੇ ਸੂਰਜਮਲ, ਅਣੀ ਰਾਇ ਗੋਇੰਦਵਾਲੋਂ ਸੇਵਕਾਂ ਸਮੇਤ ਗੁਰੂ ਜੀ ਪਾਸ ਆ ਪਹੁੰਚੇ। ਗੁਰੂ ਜੀ ਨੇ ਉਨ੍ਹਾਂ ਪੰਜਾਂ ਘੋੜਿਆਂ ਵਿੱਚੋਂ ਇੱਕ ਟਿੱਕੇ ਜੀ ਨੂੰ, ਦੂਜਾ ਬਿਧੀਚੰਦ ਨੂੰ ਤੀਜਾ ਭੱਲਣ ਨੂੰ ਬਖ਼ਸ਼ੇ।

ਇੱਕ ਦਿਨ ਸਭਾ ਵਿੱਚ ਬੈਠਿਆਂ ਬਾਣੀ ਪੜ੍ਹਣ ਵਾਲੇ ਸਿੱਖਾਂ ਦੇ ਪ੍ਰਸੰਗ ਚੱਲਣੇ ਪਰ ਗੁਰੂ ਸਾਹਿਬ ਜੀ ਨੇ ਫੁਰਮਾਯਾ ਕਿ ਇੱਕ ਮਨ ਹੋ ਕੇ ਪੜ੍ਹੇ ਤਾਂ ਬਾਂਛਿਤ ਫ਼ਲ ਗੁਰੂ ਬਾਣੀ ਤੋਂ ਲੱਭਦਾ ਹੈ। ਜੇਕਰ ਕੋਈ ਸਿੱਖ ਇੱਕ ਮਨ ਹੋ ਕੇ ਜਪੁਜੀ ਸਾਹਿਬ ਦਾ ਸੁਧ ਪਾਠ ਸਾਨੂੰ ਸੁਣਾਵੇ, ਤਾਂ ਓਸ ਨੂੰ ਮਨ ਇੱਛਤ ਪਦਾਰਥ ਦੇਵਾਂਗੇ। {ਭਾਈ ਗੋਪਾਲਾ} ਭਾਈ ਗੋਪਾਲੇ ਖੱਤ੍ਰੀ ਹਾਫਜ਼ਾਬਾਦ ਦੇ ਨੇ ਬੇਨਤੀ ਕੀਤੀ, "ਆਪ ਦੀ ਕ੍ਰਿਪਾ ਹੋਵੇ ਤਾਂ ਮੈਂ ਸੁਣਾਵਾਂ।" ਗੁਰੂ ਸਾਹਿਬ ਜੀ ਨੇ ਬਹੁਤ ਖ਼ੁਸ਼ ਹੋ ਕੇ ਹੁਕਮ ਦਿੱਤਾ। ਸਭ ਸੰਗਤ ਸਮੇਤ ਗੁਰੂ ਜੀ ਸੁਣਦੇ ਰਹੇ, ਓਹ ਪੜ੍ਹਦਾ ਰਿਹਾ। ਇੱਕ ਚਿੱਤ ਸੁਧ ਪਾਠ ਜਿਉਂ ਜਿਉਂ ਓਹ ਕਰੇ, ਤਿਉਂ ਤਿਉਂ ਸਾਹਿਬ ਪਲੰਘ ਦਾ ਸਿਰ੍ਹਾਣਾ ਛੱਡ ਕੇ ਪਾਇੰਦ ਵੰਨੀ ਹੁੰਦੇ ਰਹੇ ਤੇ ਮਨ ਵਿੱਚ ਥਾਪਿਆ ਕਿ ਗੁਰੂ ਬਾਣੀ ਦੇ ਬਰਾਬਰ ਹੋਰ ਕੋਈ ਪਦਾਰਥ ਸੰਸਾਰ ਵਿੱਚ ਨਹੀਂ। ਤਾਂ ਤੇ, ਏਸ ਸਿੱਖ ਨੂੰ ਸਿਰ੍ਹਾਣੇ ਬੈਠਾ ਕੇ ਗੁਰਿਆਈ ਦਾ ਤਿਲਕ ਦੇਵਾਂਗੇ। ਛੇਕੜ ਜਦ ਅੰਤ ਦੀ ਪੌੜੀ ਪੜ੍ਹਣ ਲੱਗਾ, ਤਾਂ ਫੁਰਨਾ ਫੁਰਿਆ, ਪੰਜਾਂ ਘੋੜਿਆਂ ਵਿੱਚੋਂ ਚੀਨਾ ਘੋੜਾ ਗੁਰੂ ਜੀ ਤੋਂ ਮੰਗਾਂਗਾ। ਓਨ ਭੋਗ ਪਾਇਆ। ਸੰਗਤ ਅਤਯੰਤ ਖ਼ੁਸ਼ੀ ਹੋਈ। ਸਤਿਗੁਰਾਂ ਨੇ ਓਹੋ ਘੋੜਾ ਕਾਠੀ ਚਾਂਦੀ ਦੀ ਸਮੇਤ ਓਸ ਨੂੰ ਦੇ ਕੇ ਬਚਨ ਕੀਤਾ:

ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥

(ਤਿਲੰਗ, ਮਃ ੧ - ੭੨੨)

"ਅਸੀਂ ਏਸ ਸਿੱਖ ਨੂੰ ਗੱਦੀ ਗੁਰਿਆਈ ਦੇਣ ਲਈ ਸਿਰ੍ਹਾਣਾ ਛੱਡਿਆ ਸੀ। ਪਰ ਏਸ ਘੋੜਾ ਮੰਗ ਲੀਤਾ।" ਏਹ ਗੁਰੂ ਕੀ ਬਾਣੀ ਪੜ੍ਹਨੇ ਦਾ ਮਹਾਤਮ ਪ੍ਰਗਟ ਕੀਤਾ।

ਓਸ ਸਮੇਂ ਬਾਬੇ ਬੁੱਢੇ ਜੀ ਸਮੇਤ ਭਾਈ ਗੁਰਦਾਸ ਜੀ ਨੂੰ ਲੈ ਆਉਣ ਵਾਸਤੇ ਜੋ ਸਿੱਖ ਗੁਰੂ ਜੀ ਨੇ ਭੇਜੇ ਸੇ, ਸੋ ਤਪੱਸਯਾ ਕਰਦੇ ਹੋਇਆਂ ਬਾਸਰਕੇ ਬੀੜ ਵਿੱਚੋਂ ਲੈ ਆਏ। ਉਨ੍ਹਾਂ ਨਾਲ ਹੋਰ ਭੀ ਅਜਿੱਤਾ, ਜੀਵਾ, ਨਿਹਾਲੂ, ਆਦਿਕ ਬਹੁਤ ਪਰੇਮੀ ਪੁਰਖ ਗੁਰੂ ਜੀ ਦੇ ਦਰਸ਼ਨ ਕਰਨ ਆ

ਗਏ। ਗੁਰੂ ਸਾਹਿਬ ਬਾਬੇ ਜੀ ਤੇ ਗੁਰਦਾਸ ਜੀ ਨੂੰ ਉੱਠ ਕੇ ਮਿਲੇ। ਆਪਸ ਵਿੱਚ ਬ੍ਰਹਮ ਵੀਚਾਰ ਦੇ ਪ੍ਰਸੰਗ ਸੁਣੇ ਸੁਣਾਏ, ਜਿਸ ਤੋਂ ਸੰਗਤ ਨੂੰ ਬਹੁਤ ਲਾਭ ਹੋਇਆ। ਬਾਬੇ ਜੀ ਨੇ ਨਗਰ ਦਾ ਨਾਮ ਹਰਿਗੋਬਿੰਦ ਪੁਰ ਰੱਖਿਆ। ਤਦੋਂ ਨੂੰ ਬਾਬੇ ਜੀ ਦਾ ਪਰਵਾਰ ਭਾਈ ਭਾਨਾਂ ਆਦਿਕ ਆਪਣੀ ਸੰਗਤ ਸਮੇਤ ਗੁਰੂ ਜੀ ਦੇ ਦਰਸ਼ਨ ਨੂੰ ਉਸ ਥਾਂ ਆਏ। ਪੰਜ ਦਿਨ ਬ੍ਰਹਮ ਗਜਾਨ, ਭਗਤੀ, ਉਪਾਸਨਾ ਦੇ ਪ੍ਰਸੰਗ; ਗੁਰੂ ਸਿੱਖੀ ਦੇ ਧਾਰਨ ਦਾ ਉਪਦੇਸ਼ ਹੁੰਦਾ ਰਿਹਾ। ਓਕੜ ਭਾਈ ਭਾਨਾ ਗੁਰੂ ਜੀ ਤੋਂ ਆਗਿਆ ਲੈ ਕੇ ਬਾਬੇ ਜੀ ਨੂੰ ਆਪਣੇ ਘਰ ਨੂੰ ਲੈ ਤੁਰਿਆ। ਭਾਈ ਗੁਰਦਾਸ ਜੀ ਨੂੰ ਗੁਰੂ ਸਾਹਿਬ ਨੇ ਗੋਇੰਦਵਾਲ ਮਹਿਲਾਂ ਪਾਸ ਰਹਿਣ ਲਈ, ਓਨ੍ਹਾਂ ਦੇ ਖ਼ਰਚ ਵਾਸਤੇ ਮਾਇਆ ਦੇ ਕੇ ਭੇਜਿਆ।

ਇੱਕ ਦਿਨ ਬਹੁਤ ਪਿੰਡਾਂ ਦੇ ਹਿੰਦੂਆਂ ਨੇ ਗੁਰੂ ਜੀ ਪਾਸ ਆ ਕੇ ਫਰਿਆਦ ਕੀਤੀ ਕਿ ਛਪਾਰੀ ਪਿੰਡ ਦੇ ਮੁਸਲਮਾਨ ਗੋ ਬਧ ਕਰਦੇ ਹਨ। ਰਾਤ ਬਿਰਾਤ ਵੇਲੇ ਕੁਵੇਲੇ ਸਾਡੀਆਂ ਗਊਆਂ ਨੂੰ ਚੁਰਾ ਕੇ ਲੈ ਜਾਂਦੇ ਹਨ ਤੇ ਬਧ ਕਰਦੇ ਹਨ। ਗੁਰੂ ਜੀ ਨੇ ਤੁਰਕਾਂ ਨੂੰ ਬਹੁਤ ਸਮਝਾਇਆ। ਜਦ ਓਹ ਏਸ ਕੁਕਰਮ ਤੋਂ ਨਾ ਹਟੇ ਤਾਂ ਗੁਰੂ ਜੀ ਦੇ ਹੁਕਮ ਨਾਲ ਭਾਈ ਬਿਧੀਏ ਭੱਲਣ, ਰਾਇ ਜੀਵੇ ਆਦਿਕ ਜੋਧਿਆਂ ਨੇ ਜਾ ਕੇ ਸਜੰਗ ਓਨ੍ਹਾਂ ਨੂੰ ਮਾਰ ਕੁੱਟ ਲੁੱਟ ਪੁੱਟ ਕੇ ਪਿੰਡ ਦਾ ਥੇਹ ਕਰ ਘਤਿਆ। ਤੁਰਕ ਨੱਸ ਗਏ। ਏਸੇ ਗਲੋਂ ਓਸ ਪ੍ਰਗਣੇ ਦੇ ਸਭ ਹਿੰਦੂ ਗੁਰੂ ਜੀ ਦੇ ਪਰੇਮੀ ਤੇ ਪੱਖੀ ਬਣ ਗਏ।

ਅਜੇ ਬਾਬੇ ਬੁੱਢੇ ਜੀ ਨੂੰ ਦੋ ਮਹੀਨੇ ਭੀ ਨਹੀਂ ਗੁਜ਼ਰੇ ਸੇ ਕਿ ਓਨ ਬੇਨਤੀ ਕਰ ਭੇਜੀ ਕਿ ਮੇਰਾ ਅੰਤ ਸਮਾਂ ਹੈ। ਗੁਰੂ ਸਾਹਿਬ ਦਰਸ਼ਨ ਦੇ ਜਾਣ ਗੁਰੂ ਜੀ ਨੂੰ ਓਸ ਦਾ ਬਹੁਤ ਪ੍ਰੇਮ ਸੀ। ਏਸ ਵਾਸਤੇ ਹੋਰ ਲਸ਼ਕਰ ਨੂੰ ਛੱਡ ਕੇ, ਸੌ ਕੁ ਅਸਵਾਰ ਨਾਲ ਲੈ, ਰਾਹ ਵਿੱਚ ਕਈ ਰਾਤਾਂ ਠਹਿਰ ਕੇ, ਸਰਧਾਵਾਨ ਪ੍ਰੇਮੀਆਂ ਨੂੰ ਨਿਹਾਲ ਕਰਦੇ ਹੋਏ, ਰਮਦਾਸ ਪੁਰੇ ਬੁੱਢੇ ਜੀ ਨੂੰ ਜਾ ਦਰਸ਼ਨ ਦਿੱਤੇ। ਤਿੰਨ ਦਿਨ ਆਪਸ ਵਿੱਚ ਹਰਿ ਚਰਚਾ ਕਰਦੇ ਤੇ ਆਦਿ ਗੁਰੂ ਜੀ ਦੇ ਅਦਭੁਤ ਚਰਿੱਤ੍ਰ ਬੁੱਢੇ ਜੀ ਤੋਂ ਸੁਣ ਕੇ ਓਸ ਪ੍ਰਗਣੇ ਦੀ ਸੰਗਤ ਬਹੁਤ ਆਈ। ਦਰਸ਼ਨ ਕਰ ਕੇ ਭੇਟਾ ਚੜ੍ਹਾਈ। ਚੌਥੇ ਦਿਨ ਬਾਬੇ ਬੁੱਢੇ ਜੀ ਨੇ ਦਰਸ਼ਨ ਕਰਦੇ ਹੋਏ {ਬਾਬਾ ਬੁੱਢਾ ਜੀ ਦਾ ਅਕਾਲ ਚਲਾਣਾ} ੧੪ ਮੱਘਰ ੧੬੮੫ ਬਿਕ੍ਰਮੀ ਨੂੰ ਸੱਪ ਦੀ ਕੁੰਜ ਵਾਂਗੂੰ ਦੇਹ ਛੱਡ ਦਿੱਤੀ। ਓਸ ਤੋਂ ਚੌਥੇ ਦਿਨ ਬਾਦ ਗੁਰੂ ਜੀ ਗ੍ਰੰਥ ਸਾਹਿਬ ਜੀ ਦਾ ਪਾਠ ਧਰਾ ਕਰ ਸੰਗਤਾਂ ਦੀ ਅਰਜ਼ ਮੰਨ ਕੇ ਓਸ ਦੇਸ ਦੀ ਸੈਰ ਕਰਨ ਚਲੇ ਗਏ, ਜਿਸ ਵਿੱਚ ਅਨੰਤ ਸਿੱਖਾਂ ਦੀ ਕਾਮਨਾ ਪੂਰੀ ਕੀਤੀ ਅਤੇ ਬਹੁਤ ਮਾਇਆ ਭੇਟ ਆਈ। ਬਾਬੇ ਦੀ ਸੱਤਮੀ ਨੂੰ ਮੁੜ ਰਮਦਾਸ ਪੁਰੇ ਆ ਗਏ। ਬਾਬੇ ਦੇ ਪੜੋਤ੍ਰੇ ਭਾਈ ਭਾਨੇ ਨੂੰ; ਜਿਸ ਦੀ ਬਾਂਹ ਬਾਬਾ ਜੀ ਫੜਾ ਗਏ ਸੇ, ਦਸਤਾਰ ਬੰਧਾਈ। ਓਥੋਂ ਵਿਦਾ ਹੋ ਕੇ ਕਰਤਾਰਪੁਰ ਆਦਿ ਗੁਰੂ ਜੀ ਦੀ ਧਰਮਸਾਲਾ ਜਾ ਬਿਰਾਜੇ। ਦਰਸ਼ਨ ਪਾਏ, ਪ੍ਰਸ਼ਾਦ ਕਰਾਏ। ਦੂਜੇ ਦਿਨ ਰਾਵੀ ਨਦੀ ਪਾਰ ਹੋ ਕੇ ਬਾਬੇ ਨਾਨਕ ਜੀ ਦੇ ਦੇਹੁਰੇ ਦਾ ਦਰਸ਼ਨ ਕਰ ਪ੍ਰਸ਼ਾਦ ਕਰਾਇਆ। ਬੇਦੀ ਧਰਮ ਚੰਦ ਖ਼ਬਰ ਸੁਣ ਕੇ ਗੁਰੂ ਜੀ ਨੂੰ ਆ ਮਿਲਿਆ। ਡੇਰਾ ਕਰਾ ਕੇ ਪ੍ਰਸ਼ਾਦ ਛਕਾਇਆ। ਦਾਣਾ ਘਾਸ ਘੋੜਿਆਂ ਨੂੰ ਦਿੱਤਾ। ਗੁਰੂ ਜੀ ਨੇ ਓਸ ਦੇ ਪੋਤਰੇ ਮੇਹਰ ਚੰਦ, ਮਾਣਕ ਚੰਦ ਨੂੰ ਸੋਇਨੇ ਦੇ ਕੰਗਣ ਪਹਿਨਾਏ। ਰਾਤ ਨੂੰ ਪਰਸਪਰ ਆਦਿ ਗੁਰੂ ਜੀ ਦੀਆਂ ਤੇ ਜੰਗ ਦੀਆਂ ਬਾਤਾਂ ਪ੍ਰੇਮ ਨਾਲ ਕਰਦੇ ਰਹੇ। ਓਥੋਂ ਚੜ੍ਹ ਕੇ 'ਬਾਰਠ' ਪਿੰਡ, ਗੁਰਦਾਸ ਪੁਰ ਦੇ ਪ੍ਰਗਣੇ; ਜਿੱਥੇ {ਬਾਬਾ ਸ੍ਰੀ ਚੰਦ ਜੀ ਨਾਲ ਮਿਲਾਪ} ਸ੍ਰੀ ਚੰਦ ਜੀ ਤਪੱਸਜਾ ਕਰ ਰਹੇ ਸੇ, ਜਾ ਦਰਸ਼ਨ ਦਿੱਤੇ ਲਿਤੇ। ਆਪਸ ਵਿੱਚ ਮਿਲ ਕੇ ਬਾਤਾਂ ਕਰ ਵੱਡੇ ਖ਼ੁਸ਼ੀ ਹੋਏ। ਅਨੇਕ ਚਮਤਕਾਰੇ ਦੇਖੇ ਦਿਖਾਏ। ਤਿੰਨ ਦਿਨ ਓਥੇ ਰਹੇ। ਸ੍ਰੀ ਚੰਦ ਜੀ ਜੰਗ ਦੇ ਪ੍ਰਸੰਗ ਸੁਣ ਸੁਣ ਹਸਦੇ ਰਹੇ। ਫੇਰ ਗੁਰੂ ਜੀ ਦੇ ਨਾਲ ਟਿੱਕੇ ਗੁਰਦਿੱਤੇ ਤੇ ਸੂਰਜਮਲ ਨੂੰ ਦੇਖ ਕੇ ਪੁਛਿਆ, "ਆਪ ਦੇ ਕਿੰਨੇ ਸਾਹਿਬਜ਼ਾਦੇ ਹਨ?" ਏਨ੍ਹਾਂ ਪੰਜ ਦੱਸੇ ਤਾਂ ਓਹ ਬੋਲੇ, "ਕੋਈ ਬਾਬੇ ਕਾ ਭੀ ਹੈ?" ਏਨ੍ਹਾਂ ਆਖਿਆ, "ਸਭੇ ਬਾਬੇ ਦੇ ਹਨ। ਜੇੜ੍ਹਾ ਪਸਿੰਦ ਆਵੈ, ਲੈ ਲਓ।" ਸ੍ਰੀ ਚੰਦ ਜੀ ਨੇ {ਬਾਬਾ

ਗੁਰਦਿੱਤਾ ਦੀਨ ਦੁਨੀ ਦਾ ਟਿੱਕਾ} ਗੁਰਦਿੱਤੇ ਜੀ ਦੀ ਬਾਂਹ ਫੜ ਕੇ ਬਚਨ ਕੀਤਾ, "ਏਹ ਤੁਸਾਡਾ ਭੀ ਟਿੱਕਾ ਤੇ ਸਾਡਾ ਭੀ ਏਹੋ ਟਿੱਕਾ। ਸੋ ਦੀਨ ਦੁਨੀ ਦਾ ਟਿੱਕਾ ਹੋਯਾ।" ਆਪਣੀ ਸੇਲੀ ਟੋਪੀ ਗੁਰਦਿੱਤੇ ਜੀ ਨੂੰ ਪਹਿਨਾ ਕੇ ਆਖਿਆ, "ਗੁਰੂ ਨਾਨਕ ਜੀ ਦੀ ਦੌਲਤ ਦੋਵੇਂ ਪ੍ਰਕਾਰ ਦੀ ਮੀਰੀ ਪੀਰੀ ਤਾਂ ਪਹਿਲੇ ਹੀ ਤੁਹਾਡੇ ਘਰ ਗਈ ਹੋਈ ਹੈ। ਇੱਕ ਫ਼ਕੀਰੀ ਮੇਰੇ ਪਾਸ ਸੀ। ਸੋ ਸਮੁੰਦ੍ਰ ਵਿੱਚ ਨਦੀਆਂ ਦੇ ਪੈਣ ਵਾਂਗੂੰ ਏਹ ਭੀ ਤੁਹਾਡੇ ਘਰ ਜਾ ਰਹੀ।" ਗੁਰੂ ਜੀ ਨੇ ਆਖਿਆ, "ਸਭ ਆਪ ਦੀ ਬਖ਼ਸ਼ੀਸ਼ ਹੈ।" ਓਸੇ ਦਿਨ ਤੋਂ ਗੁਰਦਿੱਤੇ ਜੀ ਨੂੰ ਬਾਬੇ ਦਾ ਵਰ ਹੋਣੇ ਕਰ ਸਿੱਖ ਲੋਕ 'ਬਾਬਾ ਗੁਰਦਿੱਤਾ ਦੀਨ ਦੁਨੀ ਦਾ ਟਿੱਕਾ' ਆਖਣ ਲੱਗ ਪਏ। ਗੁਰੂ ਸਾਹਿਬ ਨੇ ਸ੍ਰੀ ਚੰਦ ਜੀ ਤੋਂ ਵਿਦਿਆ ਤੇ ਅਸੀਸ ਲੈ ਕੇ ਮਾਘੀ ਹਰਗੋਬਿੰਦ ਪੁਰ ਆ ਕੀਤੀ। ਸੂਰਜਮਲ ਨੂੰ; ਜੋ ਓਦੋਂ ਯਾਰਾਂ ਬਰਸ ਦਾ ਸੀ, ਭਾਈ ਪੈੜਾ, ਕਾਲਾ, ਭੱਲਣ, ਭਗਤੂ, ਦਿਆਲਾ ਆਦਕ ਪੰਜਾਹ ਸਿੱਖ ਨਾਲ ਦੇ ਕੇ ਕਰਤਾਪੁਰ; ਤੇ ਗੁਰਦਿੱਤੇ ਜੀ ਨੂੰ ਕੀਰਤਪੁਰ ਵਸੋਂ ਕਰਨ ਲਈ ਭੇਜਿਆ।

## ਮੁਸਲਮਾਨ ਫ਼ਕੀਰਾਂ ਨੂੰ ਲਾਭ

ਗੁਰੂ ਸਾਹਿਬ ਦੇ ਪਾਸ ਇੱਕ ਖ਼੍ਵਾਜਾ ਰੋਸ਼ਨ ਨਾਮ ਕਸ਼ਮੀਰੀ ਬਹੁਤ ਚਿਰ ਤੋਂ ਘੋੜੇ ਦੀ ਟਹਿਲ ਪ੍ਰੇਮ ਨਾਲ ਕਰਦਾ ਹੁੰਦਾ ਸੀ, ਜਿਸ ਕਰ ਕੇ ਗੁਰੂ ਜੀ ਓਸ ਤੇ ਬਹੁਤ ਖ਼ੁਸ਼ੀ ਸੇ। ਇੱਕ ਦਿਨ ਕਈ ਕੋਹ ਗੁਰੂ ਜੀ ਦੇ ਘੋੜੇ ਅੱਗੇ ਦੌੜਿਆ। ਜਿਸ ਤੋਂ ਗੁਰੂ ਜੀ ਨੇ ਖ਼ੁਸ਼ੀ ਹੋ ਕੇ ਓਸ ਦੀ ਇੱਛਾਨੁਸਾਰ ਓਸ ਨੂੰ {ਨੰਦ ਲਾਲਾ ਸੋਹਣਾ} ਨੰਦ ਲਾਲ ਸੋਹਣੇ ਤੋਂ ਗੁਰਮੰਤ੍ਰ ਦਿਵਾ ਕੇ ਦੀਨ ਦੁਨੀਆਂ ਦੀ ਦੌਲਤ ਬਖ਼ਸ਼ ਕੇ ਨਿਹਾਲ ਕਰ ਦਿੱਤਾ, ਜਿਸ ਕਰ ਕੇ ਓਹ ਜਗਤ ਵਿੱਚ ਪੀਰ ਮੰਨਿਆ ਗਿਆ ਤੇ ਹੁਣ ਤੱਕ ਉਸ ਦੀ ਕਬਰ ਮਉ ਪਿੰਡ, ਪ੍ਰਗਣੇ ਫਲੌਰ ਮੰਨੀ ਪੂਜੀ ਜਾਂਦੀ ਹੈ। ਮੇਲਾ ਭਰਦਾ ਹੈ ਓਸ ਦੇ ਮੁਰਸ਼ਦ ਨੰਦ ਲਾਲ ਸੋਹਣੇ ਦੀ ਸਮਾਧ ਫਰਾਲੇ ਪਿੰਡ ਪ੍ਰਗਣੇ ਬੰਗੇ ਪੂਜੀ ਜਾਂਦੀ ਹੈ।

ਓਸ ਸਮੇਂ ਇੱਕ ਸੱਜਦ ਜਾਨੀ ਸ਼ਾਹ ਫ਼ਕੀਰ; ਜੋ ਬਹੁਤ ਚਿਰ ਤੋਂ ਅਨੇਕ ਹਿੰਦੂ ਤੁਰਕ ਫ਼ਕੀਰਾਂ ਪਾਸ ਫਿਰਦਾ ਹੋਯਾ ਸੱਚੇ ਸਤਿਗੁਰੂ ਦੀ ਢੂੰਢ ਵਿੱਚ ਸੀ, ਸੋ ਹਰਗੁਬਿੰਦ ਪੁਰ ਗੁਰੂਕਿਆਂ ਪਾਸ ਆਯਾ ਤੇ ਦਰਸ਼ਨ ਪਾਏ। ਖਵਾਜੇ ਕਸ਼ਮੀਰੀ ਨੂੰ ਰੰਗਤ ਚੜ੍ਹੀ ਹੋਈ ਵੇਖ ਕੇ ਆਪਣਾ ਕਾਰਜ ਭੀ ਓਥੋਂ ਹੋਣ ਦਾ ਭਰੋਸਾ ਕਰ ਕੇ ਗੁਰੂ ਕੇ ਦਰਬਾਰ ਦੇ ਸਾਹਮਣੇ ਧੂਆ ਸੱਥਰ ਪਾ ਬੈਠਾ ਅਤੇ {ਜਾਨੀ ਕੋ ਜਾਨੀ ਮਿਲਾ ਦੋ} 'ਜਾਨੀ ਨੂੰ ਜਾਨੀ ਮਿਲਾ ਦੋ' ਜਾਂ 'ਜਾਨੀ ਨੂੰ ਜਾਨੀ ਦਿਖਾ ਦੋ' ਏਹੋ ਅਵਾਜ਼ ਹਰ ਵੇਲੇ ਕਰਨ ਲੱਗਾ। ਭਾਵੇਂ ਗੁਰੂ ਜੀ ਨੇ ਓਹਦਾ ਸਿਦਕ ਪਰਖਨ ਲਈ ਅਨੇਕ ਪਦਾਰਥ ਦੇਣੇ ਚਾਹੇ ਤੇ ਓਸ ਵਲੋਂ ਪੜਦਾ ਭੀ ਕਰਾ ਲਿਆ, ਪਰ ਓਹ ਓਸੇ ਤਰ੍ਹਾਂ ਆਵਾਜ਼ ਕਰਦਾ ਰਿਹਾ। ਫੇਰ ਇੱਕ ਦਿਨ ਗੁਰੂ ਜੀ ਨੇ ਓਸ ਦੀ ਡਾਢੀ ਕਰੜੀ ਪ੍ਰੀਖਯਾ ਕਰਨ ਲਈ ਬਚਨ ਕੀਤਾ, "ਜੇਕਰ ਛੇਤੀ ਜਾਨੀ ਨੂੰ ਮਿਲਣਾ ਹੈ ਤਾਂ ਦਰਿਆ ਵਿੱਚ ਕੁੱਦ ਪਓ।" ਓਸ ਨੇ ਤੁਰਤ ਬਜਾਸਾ ਵਿੱਚ ਛਾਲ ਮਾਰ ਦਿੱਤੀ। ਸਰਬ ਸ਼ਕਤੀਵਾਨ ਈਸ਼ਵਰ ਨੇ ਪ੍ਰਹਲਾਦ, ਨਾਮਦੇਉ ਵਾਂਙੂੰ ਓਹੋ ਗੁਰੂ ਰੂਪ ਧਾਰ ਕੇ; ਜੋ ਕੰਢੇ ਪਰ ਖੜੇ ਦੇਖ ਰਹੇ ਸੇ, ਓਸ ਦੀ ਬਾਂਹ ਫੜ ਲਈ। ਤਦੋਂ ਨੂੰ ਗੁਰੂ ਜੀ ਦੇ ਹੁਕਮ ਨਾਲ ਤਾਰੂ ਸਿੱਖ ਓਸ ਨੂੰ ਕੱਢ ਕੇ ਬਾਹਰ ਲੈ ਆਏ। ਤਾਂ ਓਨ ਗੁਰੂ ਕੇ ਚਰਨ ਚੁੰਮੇ ਤੇ 'ਜਾਨੀ ਨੂੰ ਜਾਨੀ ਮਿਲ ਪਿਆ' 'ਜਾਨੀ ਨੂੰ ਜਾਨੀ ਮਿਲ ਪਿਆ' ਫੇਰ ਏਹ ਅਵਾਜ਼ ਕਰਨ ਲੱਗਾ। ਗੁਰੂ ਸਾਹਿਬ ਦਾ ਉਪਦੇਸ਼ ਪਾ ਕੇ ਜੀਵਨ ਮੁਕਤ ਦੀ ਦਸ਼ਾ ਪਈ। ਫੇਰ ਤਾਂ ਖਵਾਜੇ ਤੇ ਜਾਨੀ ਸ਼ਾਹ ਨੂੰ ਇੱਕ ਅਦਭੁਤ ਅਨੋਖੀ ਆਤਮਕ ਸ਼ਕਤੀ ਤੇ ਬ੍ਰਹਮ ਗਿਆਨ ਦੀ ਪ੍ਰਾਪਤੀ ਗੁਰੂ ਜੀ ਪਾਸੋਂ ਹੋਈ ਦੇਖ ਕੇ ਹਿੰਦੂ, ਮੁਸਲਮਾਨ ਫ਼ਕੀਰ ਗੁਰੂ ਜੀ ਪਾਸ ਬਹੁਤ ਆਵਣ ਲਗੇ। ਹਰ ਵੇਲੇ ਸਤਸੰਗ ਆਤਮਾ, ਅਨਾਤਮਾ, ਪ੍ਰਮਾਤਮਾ ਦੀ ਵੀਚਾਰ ਹੁੰਦੀ ਰਹੇ ਜਿਸ ਕਰ ਕੇ ਓਸ ਸੱਚੀ ਟਕਸਾਲ ਵਿੱਚੋਂ ਸੈਂਕੜੇ ਸਿੱਖ ਸਾਧ ਹਿੰਦੂ ਮੁਸਲਮਾਨ ਪਰਮ ਪਦ ਦੇ ਅਧਿਕਾਰੀ ਤੇ ਜਗਤ ਦੇ ਪੂਜਜ ਹੋ ਗਏ। ਓਨ੍ਹਾਂ ਵਿੱਚੋਂ ਭਗਵਾਨ ਦਾਸ ਗੁਮਟਾਲੇ ਵਾਲਾ, ਨਰੈਣ ਦਾਸ ਪੰਡੋਰੀ ਵਾਲਾ, ਗੁਰੂ ਚੇਲਾ ਅਤੇ ਲਾਲ ਦਾਸ ਧਜਾਨਪੁਰ ਵਾਲੇ ਆਦਿਕ ਬੈਰਾਗੀ ਜੋਗੀ ਬਹੁਤ ਵਰਸਾਏ।

## ਗੁਰੂ ਜੀ ਦਾ ਅੰਮ੍ਰਿਤਸਰ ਜਾਣਾ ਤੇ ਅਟੱਲ ਰਾਇ ਜੀ ਦਾ ਪ੍ਰਸੰਗ

ਜਦ ਗੁਰੂ ਜੀ ਦੇ ਮਹਿਲਾਂ ਤੇ ਪਰੇਮੀ ਸਿੱਖਾਂ ਦੇ ਅਨੇਕ ਪ੍ਰਾਰਥਨਾ ਪੱਤ੍ਰ ਆਏ, ਤਾਂ ਭਾਈ ਗੁਰਦਾਸ ਆਦਿਕ ਸਿੱਖਾਂ ਦੀ ਅਰਜ਼ ਮੰਨ ਕੇ ਗੁਰੂ ਸਾਹਿਬ ਜੀ ਨੇ ਹਰਗਬਿੰਦਪੁਰੋਂ ਚੱਲ ਕੇ ਰਾਹ ਵਿੱਚ ਅਨੇਕ ਸਿੱਖਾਂ ਦੀ ਕਲਜਾਣ ਕਰਦੇ ਹੋਏ, ੨ ਚੇਤ੍ਰ ਸੰਮਤ ੧੬੮੫ ਬਿਕ੍ਰਮੀ ਨੂੰ ਅੰਮ੍ਰਿਤਸਰ ਜਾ ਰੌਣਕ ਬਖ਼ਸ਼ੀ। ਦਰਬਾਰ ਸਾਹਿਬ ਨਮਸਕਾਰ ਤੇ ਪ੍ਰਦੱਖਣਾ ਕਰ ਕੇ ਕੜਾਹ ਪ੍ਰਸ਼ਾਦ ਵਰਤਾਯਾ। ਏਸੇ ਤਰ੍ਹਾਂ ਤਖ਼ਤ ਅਕਾਲ ਬੁੰਗੇ ਭੀ। ਗੁਰੂ ਜੀ ਦਾ ਗਮਨ ਸੁਣ ਕੇ ਸ਼ਹਿਰ ਤੇ ਓਸ ਪ੍ਰਗਣੇ ਦੀ ਸੰਗਤ ਜੱਥਾ ਸ਼ਕਤ ਪ੍ਰਸ਼ਾਦ ਤੇ ਭੇਟਾ ਲੈ ਲੈ ਹੁਮ ਹੁਮਾ ਕੇ ਆਉਣ ਲੱਗੀ। ਮਕਾਨ ਜੋ ਤੁਰਕ ਵਿਗਾੜ ਗਏ ਸਨ, ਓਨ੍ਹਾਂ ਦੀ ਮੁਰੰਮਤ ਕਰਾ ਕੇ ਗੋਇੰਦਵਾਲੋਂ ਸਭ ਪ੍ਰਵਾਰ ਨੂੰ ਬੁਲਾ ਲੀਤਾ। ਗੁਰੂ ਜੀ ਦਾ ਜੰਗ ਜਿੱਤ ਕੇ ਪਰਵਾਰ ਸਮੇਤ ਮੁੜ ਅੰਮ੍ਰਿਤਸਰ ਆ ਵੱਸਣਾ ਸੁਣ ਕੇ ਦੇਸ਼ ਦੇਸ਼ਾਂਤ੍ਰਾਂ ਤੋਂ ਮਸੰਦ ਮੇਵੜੇ ਸੰਗਤਾਂ ਨੂੰ ਲੈ ਕੇ ਸੰਮਤ ੧੬੮੬ ਬਿਕ੍ਰਮੀ ਵਿੱਚ ਵੈਸਾਖੀ ਦੇ ਮੇਲੇ ਪਰ ਗੁਰੂ ਜੀ ਦੇ ਦਰਸ਼ਨ ਨੂੰ ਆਏ। ਜਥਾ ਜੋਗ ਭੇਟਾ ਦੇ ਕੇ ਬਾਂਛਤ ਫ਼ਲ ਪਾਏ। ਜੰਗ ਦੇ ਪ੍ਰਸੰਗ ਸੁਣ ਸਿੱਖ ਬਹੁਤ ਅਨੰਦ ਹੋਏ। ਬੜਾ ਭਾਰੀ ਮੇਲਾ ਹੋਇਆ। ਜਿੰਨਾ ਅਸਬਾਬ ਸਮਾਨ ਗੁਰੂ ਘਰ ਦਾ ਲੁੱਟਿਆ ਗਿਆ ਸੀ, ਓਸ ਥੋਂ ਚੌਗਣਾ ਫੇਰ ਹੋ ਗਿਆ। ਗੁਰੂ ਜੀ ਨੇ ਮਸੰਦਾਂ ਨੂੰ ਸਿਰੋਪਾਉ ਤੇ ਸਿੱਖਾਂ ਨੂੰ ਖ਼ੁਸ਼ੀਆਂ ਦੇ ਕਰ ਵਿਦਾ ਕੀਤਾ। ਓਧਰ ਕੀਰਤਪੁਰੋਂ ਬਾਬੇ ਗੁਰਦਿੱਤੇ ਜੀ ਨੇ ਕਰਤਾਰਪੁਰੇ ਆ ਕਰ ਵਸਾਖੀ ਦਾ ਮੇਲਾ ਕੀਤਾ। ਦੋਵੇਂ ਸਾਹਬਜ਼ਾਦੇ ਸੰਗਤਾਂ ਨੂੰ ਉਪਦੇਸ਼ ਦਰਸ਼ਨ ਦੇ ਕੇ ਨਿਹਾਲ ਕਰਦੇ ਰਹੇ। ਮੇਲੇ ਪਿੱਛੋਂ ਪੈਂਦੇ ਖਾਂ ਸਮੇਤ ਅੰਮ੍ਰਿਤਸਰ ਆ ਕਰ ਦਰਬਾਰ ਸਾਹਿਬ ਤੇ ਗੁਰੂ ਪਿਤਾ ਜੀ ਦੇ ਦਰਸ਼ਨ ਪਾਏ, ਮੋਦ ਬਢਾਏ। ਮਾਈਆਂ ਨੂੰ ਮੱਥਾ ਟੇਕਜਾ। ਉਨ੍ਹਾਂ ਅਸੀਸ ਤੇ ਪਿਆਰ ਦਿੱਤੇ ਭਾਈਆਂ ਨੂੰ ਮਿਲੇ ਪਰਸਪਰ ਖ਼ੁਸ਼ੀ ਹੋਏ। ਪੈਂਦੇ ਖਾਂ {ਪੈਂਦੇ ਖਾਂ ਦਾ ਗਿਲਾ} ਨੇ ਗੁਰੂ ਜੀ ਦੇ ਚਰਨਾਂ ਪਰ ਸਲਾਮ ਕਰ ਕੇ ਪਸਚਾਤਾਪ (ਅਫ਼ਸੋਸ) ਕੀਤਾ ਕਿ ਮੈਨੂੰ ਜੰਗ ਸਮੇਂ ਨਾ ਬੁਲਾਯਾ ਤੇ ਕਰਤਾਰਪੁਰ ਸੁੰਨਾ ਛੱਡ ਕੇ ਆਪੇ ਮੈਂ ਨਾ ਆ ਸਕਿਆ। ਗੁਰੂ ਜੀ ਨੇ ਫੁਰਮਾਯਾ, "ਸਭੋ ਦਸ ਕੁ ਹਜ਼ਾਰ ਤੁਰਕ ਚੜ੍ਹ ਕੇ ਆਏ ਸੇ। ਸੋ ਜਿਹਨਾਂ ਨੂੰ ਤੂੰ ਨਿਕੰਮੇ ਜੱਟ ਬੂਟ ਆਖਦਾ ਸੈਂ, ਏਹੋ ਭੁੱਖੇ ਬਾਜਾਂ ਵਾਂਗੂੰ ਓਨ੍ਹਾਂ ਉੱਤੇ ਜਾ ਪਏ। ਭਾਵੇਂ ਜੰਗ ਤਿੰਨ ਦਿਨ ਹੋਯਾ ਤੇ ਸੂਬੇ ਦੀ ਕੁਮਕ ਹੋਰ ਭੀ ਬਹੁਤ ਲੋਗ ਆਏ, ਪਰ ਫਤੇ ਅਕਾਲ ਪੁਰਖ ਨੇ ਇਨ੍ਹਾਂ ਹੀ ਤੱਕੜੀ ਤੋਲਣ ਤੇ ਹਲ ਹਿੱਕਣ ਵਾਲਿਆਂ ਨੂੰ ਦਿਤੀ।" ਏਹ ਬਚਨ ਸੁਣ ਕੇ ਪੈਂਦੇ ਖਾਂ ਬਹੁਤ ਸ਼ਰਮਿੰਦਾ ਹੋਯਾ ਤੇ ਹੰਕਾਰ ਜਾਂਦਾ ਰਿਹਾ। ਗੁਰੂ ਜੀ ਨੂੰ ਸਰਬ ਸ਼ਕਤੀਮਾਨ ਮੰਨ ਕੇ ਭੁੱਲ ਮਾਫ਼ ਕਰਾਈ। ਹੁਣ ਗੁਰੂ ਜੀ ਪਾਸ ਬਹੁਤ ਰੌਣਕ ਸਿੱਖਾਂ ਸੇਵਕਾਂ ਤੇ ਸੂਰਬੀਰਾਂ ਦੀ ਰਹਿਣ ਲੱਗੀ। ਦੋ ਵੇਲੇ ਦੀਵਾਨ ਲੱਗੇ। ਸੰਗਤਾਂ ਆਉਣ ਭੇਟਾ ਚੜ੍ਹਾਉਣ ਉਪਦੇਸ਼ ਤੇ ਮਨੋਕਾਮਨਾ ਪਾਉਣ। ਕਦੇ ਕਦੇ ਗੁਰੂ ਜੀ ਸ਼ਿਕਾਰ ਜਾਣ ਦਾ ਅਭਜਾਸ ਕਰਾਉਣ ਲੱਗੇ। {ਬਾਬਾ ਅਟੱਲ ਰਾਇ ਜੀ} ਅਟੱਲ ਰਾਇ ਜੀ ਦੀ ਉਮਰ ਭਾਵੇਂ ਸ਼ਸਤ੍ਰ ਸ਼ਾਸਤ੍ਰ ਵਿਦਿਆ ਸਿੱਖਣ ਦੀ ਸੀ, ਪਰ ਉਹ ਮਸਤ ਸੁਭਾਉ ਮੁੰਡਿਆ ਨਾਲ ਖੇਡਣ ਦਾ ਬਹੁਤ ਪਿਆਰ ਰੱਖਦੇ ਸਨ। ਓਨ੍ਹਾਂ ਵਿੱਚ ਕੁਛ ਕੁਦਰਤੀ ਆਤਮਕ ਸ਼ਕਤੀ ਭੀ ਸੀ। ਜਿਸ ਕਿਸੇ ਦੇ ਬਾਬਤ ਕੁਛ ਕਹਿ ਦੇਂਦੇ, ਓਹ ਪੂਰਾ ਹੋ ਜਾਂਦਾ। ਏਸੇ ਵਾਸਤੇ ਲੋਗ ਉਨ੍ਹਾਂ ਨੂੰ 'ਬਾਬਾ ਜੀ' ਕਹਿ ਕੇ ਬੁਲਾਉਂਦੇ ਤੇ ਅਦਬ ਰੱਖਦੇ ਸੇ। ਭਾਰੇ ਪ੍ਰਤਾਪੀ ਮਾਲੂਮ ਹੁੰਦੇ ਸੇ, ਪਰ ਓਹ ਛੋਟੀ ਉਮਰ ਵਿੱਚ ਹੀ ਚੋਲਾ ਛੱਡ ਗਏ। ਦੇਹ ਛੱਡਣ ਦਾ ਕਾਰਣ ਇਉਂ ਲਿਖਿਆ ਹੈ:

ਇਕ ਦਿਨ ਖੁਦੋ ਖੂੰਡੀ ਖੇਡਦੇ ਹੋਇਆਂ ਹਨੇਰਾ ਹੋ ਗਿਆ। ਮੀਟੀ ਅਰਥਾਤ ਦਾਈ ਇੱਕ ਮੋਹਣ ਨਾਮ ਛੋਕਰੇ ਦੇ ਸਿਰ ਰਹੀ, ਜੋ ਸੋਨੀ ਖੱਤਰੀ ਗੁਰਮੁਖ ਦਾ ਪੁੱਤ੍ਰ ਸੀ। ਕੁਦਰਤ ਨਾਲ ਓਸ ਨੂੰ ਸੱਪ ਲੜਿਆ ਤੇ ਓਹ ਰਾਤ ਨੂੰ ਮਰ ਗਿਆ। ਅਟਲਰਾਇ ਜੀ ਆਪਣੇ ਰੋਜ਼ ਦੇ ਸੁਭਾਉ ਅਨੁਸਾਰ ਖੇਡਣ ਲਈ ਬਾਹਰ ਆਏ। ਹੋਰ ਮੁੰਡੇ ਤਾਂ 'ਕੱਠੇ ਹੋ ਗਏ, ਮੋਹਣ ਨਾ ਆਇਆ। ਤਾਂ ਬਾਬਾ ਜੀ ਆਪਣੇ ਹਾਣੀਆਂ ਸਮੇਤ ਓਸ ਦੇ ਘਰ ਚਲੇ ਗਏ। ਅੱਗੇ ਓਸ ਦੀ ਲੋਥ ਪਾਸ ਉਸ ਦੇ ਸੰਬੰਧੀ ਰੋ ਰਹੇ ਸੇ। ਏਨ੍ਹਾਂ ਜਾਂਦਿਆਂ ਹੀ ਆਪਣੇ ਹੱਥ ਦੀ ਖੂੰਡੀ ਓਸ ਦੀ ਗਰਦਨ ਵਿੱਚ ਪਾ ਕੇ

ਆਖਿਆ, "ਉਠ ਭਾਈ! ਆ, ਸਾਡੀ ਮੀਟੀ ਦੇਹ।" ਏਨ੍ਹਾਂ ਦੇ ਏਸੇ ਬਚਨ ਰੂਪੀ ਅੰਮ੍ਰਿਤ ਨਾਲ ਓਹ ਇਉਂ ਉੱਠ ਕੇ ਨਾਲ ਤੁਰ ਪਿਆ, ਜਾਣੋਂ ਖ਼ੁਸ਼ੀਂ ਨਾਲ ਪਿਆ ਸੀ। ਦੇਖਣ ਵਾਲੇ ਸਭ ਲੋਗ ਅਚਰਜ ਰਹਿ ਗਏ। ਲੱਗੇ 'ਧੰਨ' 'ਧੰਨ' ਕਹਿਣ ਤੇ ਬਾਬੇ ਦੇ ਚਰਨਾਂ ਪਰ ਢਹਿਣ। ਸਾਰੇ ਸ਼ਹਿਰ ਵਿੱਚ ਏਹੋ ਗੱਲ ਧੁੰਮ ਗਈ। ਹੋਰ ਲੋਕ ਤਾਂ ਖ਼ੁਸ਼ੀ ਹੋਏ, ਪਰ ਗੁਰੂ ਜੀ ਨੇ ਵੱਡਾ ਰੰਜ ਮੰਨਿਆ। ਤਦੋਂ ਨੂੰ ਲੋਕਾਂ ਦੇ ਅਕਾਏ ਹੋਏ ਬਾਬਾ ਜੀ ਭੀ ਅਕਾਲ ਬੁੰਗੇ ਆਪਣੇ ਪਿਤਾ ਗੁਰੂ ਜੀ ਪਾਸ ਮੱਥਾ ਟੇਕ ਕੇ ਜਾ ਬੈਠੇ। ਓਨ੍ਹਾਂ ਆਖਿਆ, "ਸਾਹਿਬਜ਼ਾਦਿਆ! ਤੂੰ ਬੁਰਾ ਕੰਮ ਕੀਤਾ। ਈਸ਼੍ਵਰ ਦੀ ਆਗਜ਼ਾ ਭੰਗ ਕੀਤੀ। ਤੁਸੀਂ ਓਸ ਦੇ ਸ਼ਰੀਕ ਬਣੇ ਹੋ। ਕਰਾਮਾਤ ਦਿਖਾਓਣੀ ਕੈਹਰ ਹੈ। ਤੇਰੇ ਦਾਦੇ ਸਾਹਿਬ ਨੇ ਅਨੇਕ ਕਸ਼ਟ ਸਹਾਰੇ। ਪ੍ਰਾਣ ਦੇ ਦਿੱਤੇ ਪਰ ਅਜ਼ਮਤ ਨਾ ਕੀਤੀ। ਹੁਣ ਤੂੰ ਲੋਕਾਂ ਦੇ ਪੁੱਤ੍ਰ ਜਿਵਾਉਂਣ ਲੱਗ ਪਿਆ। ਤੁਰਕ ਹਾਕਮ ਆਪਣੇ ਮੋਏ ਹੋਏ ਪੁਤ੍ਰਾਂ ਨੂੰ ਗੁਰੂ ਦੇ ਦਰਵਾਜ਼ੇ ਲਿਆ ਰੱਖਿਆ ਕਰਨਗੇ। ਜੇ ਤੁਸੀਂ ਨਾ ਜਿਵਾਉਗੇ ਤਾਂ ਓਹ ਦੁੱਖ ਦੇਣਗੇ। ਜੇ ਜਿਵਾਉਗੇ ਤਾਂ ਈਸ਼ਵਰ ਦਾ ਕੋਪ; ਜੋ ਲੋਕ ਪ੍ਰਲੋਕ ਦੇ ਸੁਖਾਂ ਦਾ ਨਾਸ ਕਰਨਹਾਰਾ ਹੈ, ਸਹਾਰੋਗੇ। ਤਾਂ ਤੇ ਏਹ ਕੰਮ ਤੁਸਾਂ ਬਿਨਾਂ ਵਿਚਾਰੇ ਵੱਡਾ ਖੋਟਾ ਕੀਤਾ, ਜਿਸ ਤੋਂ ਸਾਨੂੰ ਹੁਣ ਪ੍ਰਾਣ ਛੱਡਣੇ ਪਏ। ਕਿਉਂਕਿ ਇੱਕ ਮਿਆਨ ਵਿੱਚ ਦੋ ਤਲਵਾਰਾਂ ਨਹੀਂ ਸਮਾਉਂਦੀਆਂ।" ਏਨ੍ਹਾਂ ਬਚਨਾਂ ਦਾ ਤਾਤਪਰਜ ਸਮਝ ਕੇ ਅਟੱਲ ਰਾਇ ਜੀ ਮੱਥਾ ਟੇਕ ਕੇ ਚੁੱਪ ਚਾਪ ਉੱਠ ਖੜੋਤੇ। ਓਨ੍ਹਾਂ ਦਾ ਕੌਲਾਂ ਨਾਲ ਬਹੁਤ ਪਿਆਰ ਸੀ। ਓਥੇ ਹੀ ਖੇਡਜਾ ਕਰਦੇ ਸੇ। ਏਸੇ ਕਰ ਕੇ ਕੌਲਸਰ ਦੇ ਪੂਰਬ ਵੱਲ ਖੂਹ ਦੇ ਪਾਸ; ਜਿੱਥੇ ਓਦੋਂ ਜੰਗਲ ਮਦਾਨ ਪਿਆ ਸੀ, ਚਾਦਰ ਤਾਣ ਕੇ ਐਸੇ ਸੁਤੇ ਕਿ ਫੇਰ ਪਾਸਾ ਨਾ ਫੇਰਜਾ। ਜੀਕੂੰ ਸੱਪ ਕੁੰਜ ਨੂੰ ਛੱਡ ਕੇ ਚਲਾ ਜਾਂਦਾ ਹੈ ਐਉਂ ਦੇਹ ਤਿਆਗ ਸੱਚਖੰਡ ਨੂੰ ਚਲੇ ਗਏ। ਟਹਿਲ ਵਾਲੇ ਨੇ ਜੋ ਓਨ੍ਹਾਂ ਦੇ ਪਿੱਛੇ ਫਿਰਦਾ ਰਹਿੰਦਾ ਸੀ, ਰੋਂਦੇ ਹੋਯਾਂ ਗੁਰੂ ਜੀ ਪਾਸ ਆ ਹਾਲ ਸੁਣਾਯਾ ਤਾਂ ਜਾਣੋਂ ਤੀਰ ਲਾਯਾ। ਐਸੇ ਸ਼ਕਤੀ ਵਾਲੇ ਪੁੱਤ੍ਰਾਂ ਦਾ ਮੋਹ ਕਿਉਂ ਨਾ ਜਾਗੇ? ਨੇਤ੍ਰਾਂ ਤੋਂ ਜਲ ਵਹਾਉਂਦੇ ਹੋਏ ਗੁਰੂ ਸਾਹਿਬ ਸ਼ੀਘ੍ਰ ਓਧਰੇ ਦੌੜ ਪਏ। ਪਿੱਛੇ ਹੀ ਸਿੱਖ ਗਏ। ਜਾ ਕੇ ਦੇਖਜਾ ਤਾਂ ਅਚਰਜ ਰਹਿ ਗਏ। ਪੁੱਤ੍ਰ ਦੇ ਚੰਦ ਚਿਹਰੇ ਕੁਮਲਾਏ ਹੋਏ ਤੇ ਪਿਆਰ ਦਾ ਹੱਥ ਫੇਰ ਪੁੱਤ੍ਰ! ਪੁੱਤ੍ਰ! ਕਹਿ ਕੇ ਬੁਲਾਯਾ। ਭਲਾ ਕੌਣ ਬੋਲੇ? ਫੇਰ ਤਾਂ ਭਾਵੇਂ ਮਨ ਨੂੰ ਲੱਖ ਸਮਝਾਯਾ ਤੇ ਧੀਰਜ ਧਾਰਜਾ, ਪਰ ਮੋਹ ਦੀ ਹਨੇਰੀ ਨੇ ਦਿਲ ਦਰਯਾ ਉਛਾਲ ਹੀ ਦਿੱਤਾ। ਕਾਲੇ ਸ਼ਾਹ ਦਾੜੇ ਵਿੱਚ ਦੀ ਹੰਝੂਆਂ ਦੇ ਚਿੱਟੇ ਚਿੱਟੇ ਮੋਤੀ ਟਪਕਣ ਲੱਗੇ। ਰੁਮਾਲ ਭਰ ਗਿਆ। ਸਿੱਖ ਭੀ ਵੈਰਾਗ ਕਰ ਰਹੇ ਸੇ। ਤਦੋਂ ਨੂੰ ਮਹਿਲਾਂ ਵਿੱਚ ਭੀ ਖ਼ਬਰ ਜਾ ਪਹੁੰਚੀ ਜੋ ਬਾਣ ਵਾਂਗੂੰ ਸਭ ਦੇ ਕਲੇਜੇ ਨੂੰ ਵੇਧ ਗਈ। ਸਭ ਤੋਂ ਵਧੇਰੇ ਮਾਤਾ ਨਾਨਕੀ ਜੀ ਨੂੰ; ਜਿਸਦਾ ਪੁੱਤ੍ਰ ਸੀ, ਫੱਟ ਵੱਜਾ ਜੋ ਗ਼ਸ਼ ਖਾ ਕੇ ਡਿੱਗ ਪਈ। ਓੜਕ ਹੋਸ਼ ਆਈ ਤਾਂ ਹੋਰ ਅਨੇਕ ਗੁਵਾਂਢਣਾਂ ਦੇ ਸਮੇਤ ਪੁੱਤ੍ਰ ਦਾ ਮੂੰਹ ਦੇਖਣ ਲਈ ਛੇਤੀ ਹੀ ਚੱਲ ਪਈ। ਸਭੇ ਬੀਬੀਆਂ ਅਜੇਹੇ ਕੀਰਨੇ ਵੈਣ ਪਾਉਂਦੀਆਂ ਆਈਆਂ, ਜੋ ਸੁਣ ਕੇ ਬਿਰਛ ਭੀ ਰੋ ਉੱਠੇ। ਬੀਬੀ ਵੀਰੋ 'ਵੀਰ' 'ਵੀਰ' ਪੁਕਾਰਦੀ, ਹੰਝੂ ਡਾਰਦੀ, ਚੀਕਾਂ ਮਾਰਦੀ ਆਈ। ਫੇਰ ਤਾਂ ਬਹੁਤ ਕਰਨਾ ਰਸ ਛਾ ਗਿਆ। ਭਾਈ ਗੁਰਦਾਸ, ਜੀਵਾ, ਜੇਠਾ, ਪੈੜਾ ਆਦਿਕ ਬ੍ਰਿਧ ਬ੍ਰਿਧ ਸਿੱਖਾਂ ਨੇ ਆ ਕੇ ਸਭ ਨੂੰ ਧੀਰ ਧਰਾਯਾ ਤੇ ਅਟੱਲ ਰਾਇ ਜੀ ਦੇ ਗੁਣ ਵਰਣਨ ਕੀਤੇ ਤੇ ਦਾਹ ਦੀ ਤਿਆਰੀ ਕਰਵਾਈ। ਚੰਦਨ ਦੇ ਭਾਰ ਮੰਗਾਏ। ਗੁਰੂ ਜੀ ਆਪ ਇਸ਼ਨਾਨ ਕਰਾ ਕੇ ਅਟੱਲ ਰਾਇ ਜੀ ਦੇ ਚੋਲੇ ਨੂੰ ਚੰਡੀ ਦੀ ਭੇਟਾ ਕਰ ਸਭ ਨੂੰ ਧੀਰ ਧਰਾਯਾ ਤੇ ਬਚਨ ਕੀਤਾ, "ਹੋਣਹਾਰ ਦੇਵਗਤੀ ਏਸੇ ਤਰ੍ਹਾਂ ਹੀ ਸੀ। ਏਹ ਮੋਯਾ ਨਹੀਂ ਅਮਰ ਹੋਯਾ। ਏਸ ਦਾ ਪ੍ਰਤਾਪ ਲੰਗਰ ਅਤੁਟ ਰਹੇਗਾ। ਭਲੇ, ਬੁਰੇ, ਸਾਧ, ਚੋਰ, ਹਿੰਦੂ, ਤੁਰਕ, ਏਸ ਨੂੰ ਸਭ ਮੰਨਣਗੇ। ਜਿਉਂ ਜਿਉਂ ਰਾਮਦਾਸਪੁਰ ਵਧੇਗਾ ਤਿਉਂ ਤਿਉਂ ਏਸ ਦਾ ਤੇ ਦਰਬਾਰ ਸਾਹਿਬ ਦਾ ਪਰਤਾਪ ਬਹੁਤ ਵਧੇਗਾ। ਗੁਰੂ ਰਾਮਦਾਸ ਸੋਢੀ ਪਾਤਸ਼ਾਹ ਦੇ ਸ਼ਹਿਰ ਦਾ ਅਟਲ ਰਾਇ ਕੋਤਵਾਲ ਤੇ ਭਾਈ ਸਾਲੋ; ਜੋ ਪਰਸੋਂ ਗ਼ੁਜ਼ਰੇ ਹਨ, ਠਾਣੇਦਾਰ ਹੋਏ। ਏਨ੍ਹਾਂ ਦੀ ਯਾਤ੍ਰਾ ਕੀਤੇ ਬਿਨਾਂ ਯਾਤ੍ਰੀ ਦੀ ਯਾਤ੍ਰਾ ਪ੍ਰਵਾਣ ਨਾ

ਪਵੇਗੀ।" ਏਹ ਵਰ ਦੇ ਕੇ ਗੁਰੂ ਸਾਹਿਬ ਜੀ ਨੇ ਅਟੱਲਦੇਵ ਜੀ ਦੇ ਨਮਿਤ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹਰਿਮੰਦਰ ਦੇ ਅੰਦਰ ਕਰਾਯਾ ਤੇ ਵੱਡਾ ਜੱਗ ਕੀਤਾ।

## ਘੋੜੇ ਖਰੀਦਨੇ, ਭਾਈ ਗੁਰਦਾਸ ਜੀ ਦੀ ਪ੍ਰੀਖਯਾ, ਦੁਨੀ ਚੰਦ ਗੁਰਦਿੱਤੇ ਦਾ ਸਿਦਕ

ਅਟੱਲ ਰਾਏ ਜੀ ਦਾ ਅਦਭੁਤ ਬ੍ਰਿਤਾਂਤ ਸੁਣ ਕੇ ਤੇ ਸੰਮਤ ੧੬੮੫ ਬਿਕ੍ਰਮੀ ਦੀ ਦੀਪਮਾਲਾ ਕਰਨ ਲਈ ਦੇਸ਼ ਦੇਸ਼ਾਂਤ੍ਰਾਂ ਦੇ ਮਸੰਦ ਆਪਣੀ ਆਪਣੀ ਸੰਗਤ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਆਉਣ ਲਗੇ। ਅਟੱਲ ਰਾਇ ਜੀ ਦਾ ਸ਼ੋਕ ਪ੍ਰਗਟ ਕਰ ਕਰ ਸੰਗਤਾਂ ਦੀ ਭੇਟਾ ਸਿੱਖਾਂ ਦੇ ਨਾਮ ਲੈ ਲੈ ਗੁਰੂ ਅੱਗੇ ਦੇਵਾਉਣ, ਤੇ ਮੇਵੜਾ ਅਰਦਾਸਾਂ ਕਰ ਕਰ ਖ਼ਜ਼ਾਨਚੀ ਨੂੰ ਸੌਂਪਦਾ ਜਾਏ। ਗੁਰੂ ਸਾਹਿਬ ਬਸਤਰ, ਸ਼ਸਤ੍ਰ, ਜਿਗਾ ਕਲਗੀ, ਤੁੰਗਲ, ਕੰਠਾ, ਮੋਤੀ ਮਾਲਾ ਪਹਿਨ ਕੇ ਸਨਧਬੱਧ ਜੋਧਯਾਂ ਸਮੇਤ ਨਿਤਪ੍ਰਤੀ ਦੀਵਾਨ ਵਿੱਚ ਅਕਾਲ ਬੁੰਗੇ ਬੈਠਣ, ਜਿਨ੍ਹਾਂ ਦੀ ਛਬ ਨੂੰ ਦੇਖ ਕੇ ਹੋਰ ਰਾਜੇ ਮਹਾਰਾਜੇ ਬਾਦਸ਼ਾਹਾਂ ਦੀ ਕੀ ਗਿਣਤੀ ਹੈ; ਇੰਦਰ ਭੀ ਸ਼ਰਮਿੰਦਾ ਹੁੰਦਾ ਸੀ। ਸਵੇਰ ਵੇਲੇ ਰਾਗੀ ਰਬਾਬੀ, ਤੇ ਰਾਤ ਨੂੰ ਢਾਡੀ ਆਪਣੇ ਆਪਣੇ ਗੁਣ ਦਿਖਾ ਕੇ ਸਭਾ ਨੂੰ ਰਿਝਾਉਂਦੇ ਰਹਿੰਦੇ। ਸੰਗਤਾਂ ਸ਼ਬਦ, ਕੀਰਤਣ ਤੇ ਉਪਦੇਸ਼ ਪਰੇਮ ਨਾਲ ਸੁਣ ਸੁਣ ਨਿਹਾਲ ਹੁੰਦੀਆਂ ਸਨ। ਗੁਰੂ ਸਾਹਿਬ ਜੀ ਭੀ ਸੰਗਤਾਂ ਤੇ ਕ੍ਰਿਪਾ ਦ੍ਰਿਸ਼ਟੀ ਕਰ ਕੇ ਯਥਾ ਯੋਗ ਓਨ੍ਹਾਂ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਰਹਿੰਦੇ ਸੇ। ਵੱਡਾ ਭਾਰਾ ਮੇਲਾ ਹੋਯਾ।

ਇੱਕ ਦਿਨ ਸਭਾ ਵਿੱਚ {ਸਿਦਕ ਰੱਖਣ ਦਾ ਪ੍ਰਸੰਗ} ਸਿਦਕ ਰੱਖਣ ਦਾ ਪ੍ਰਸੰਗ ਚਲਿਆ ਤਾਂ ਅਨੇਕ ਸਿੱਖਾਂ ਨੇ ਆਖਿਆ, "ਗੁਰੂ ਕੇ ਚਰਿਤ੍ਰ ਦੇਖ ਕੇ ਸਿਦਕ ਕਾਇਮ ਨਹੀਂ ਰਹਿੰਦਾ। ਮਨ ਬੜਾ ਚੰਚਲ ਤੇ ਦੁਸ਼ਟ ਹੈ। ਅਨੰਤ ਕਲਪਣਾ ਬੁਰੀਆਂ ਭਲੀਆਂ ਕਰਨ ਲੱਗ ਪੈਂਦਾ ਹੈ।" ਭਾਈ ਗੁਰਦਾਸ ਜੀ ਬੋਲੇ, "ਕੱਚੇ ਸਿੱਖਾਂ ਦਾ ਮਨ ਡੋਲਦਾ ਹੈ। ਪੱਕੇ ਸਿਦਕੀ ਨਹੀਂ ਡੋਲਦੇ। ਭਾਵੇਂ ਲੱਖ ਜ਼ੋਰ ਦੀ ਹਵਾ ਚੱਲੇ, ਬਿਰਛਾਂ ਨੂੰ ਤੋੜੇਗੀ ਹਿਲਾਵੇਗੀ, ਪਰ ਪਰਬਤਾਂ ਨੂੰ ਨਹੀਂ ਤੋੜ ਹਿਲਾ ਸਕਦੀ।"

ਭਾਈ ਭਗਤੂ, ਬਹਿਲੋ, ਭੱਲਣ, ਝੁਲੋ ਆਦਿਕ ਸਿੱਖਾਂ ਨੇ ਆਖਿਆ, "ਆਪ ਸੱਚ ਆਖਦੇ ਹੋ, ਪਰ ਈਸ਼ਵਰ ਦੀ ਮਾਯਾ ਤੇ ਸੱਤਪੁਰਖਾਂ ਦੀ ਬਚਿਤ੍ਰ ਲੀਲਾ ਨੇ ਕਿਸ ਕਿਸ ਨੂੰ ਨਹੀਂ ਭਰਮਾਯਾ। ਨਾਰਦ, ਸਨਕਾਦਿਕ, ਸ਼ਿਵ, ਬ੍ਰਹਮਾ ਆਦਿਕ ਜਦ ਬੜੇ ਬੜੇ ਸਾਮਰਥ ਭਰਮਦੇ ਰਹੇ ਹਨ, ਤਾਂ ਅਸੀਂ ਕੌਣ ਵਿਚਾਰੇ ਹਾਂ?" ਏਸ ਪਰ ਭਾਈ ਜੀ ਨੇ ਆਖਿਆ "ਭੁੱਜੇ ਹੋਏ ਦਾਣੇ ਨਹੀਂ ਤਿੜਕਦੇ, ਕੱਚੇ ਤਿੜਕਦੇ ਹਨ।" ਏਸੇ ਚਰਚਾ ਵਿੱਚ ਭਾਈ ਜੀ ਨੇ ਆਪਣੀ ਰਚੀ ਹੋਈ ਬਾਣੀ ਵਿੱਚੋਂ ਏਹ ਤੁਕ ਪੜ੍ਹੀ:

ਜੇ ਮਾਂ ਹੋਵੈ ਜਾਰਨੀ ਕਿਉ ਪੁਤੁ ਪਤਾਰੇ।
ਗਾਈ ਮਾਣਕੁ ਨਿਗਲਿਆ ਪੇਟੁ ਪਾੜਿ ਨ ਮਾਰੇ।
ਜੇ ਪਿਰੁ ਬਹੁ ਘਰੁ ਹੰਢਣਾ ਸਤੁ ਰਖੈ ਨਾਰੇ।
ਅਮਰੁ ਚਲਾਵੈ ਚੰਮ ਦੇ ਚਾਕਰ ਵੇਚਾਰੇ।
ਜੇ ਮਦੁ ਪੀਤਾ ਬਾਮ੍ਹਣੀ ਲੋਇ ਲੁਝਨਿ ਸਾਰੇ।
ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ ॥੨੦॥

(ਵਾਰ ੩੫ ਪਉੜੀ ੨੦)

ਏਹ ਬਚਨ ਸੁਣ ਕੇ ਗੁਰੂ ਸਾਹਿਬ ਜੀ ਨੇ ਵਿਚਾਰਿਆ ਕਿ ਭਾਈ ਗੁਰਦਾਸ ਜੀ ਦੇ ਮਨ ਵਿੱਚ ਆਪਣੇ ਸੱਚਾ ਸਿਦਕੀ ਸਿੱਖ ਹੋਣ ਦਾ ਭਾਰੀ ਅਭਿਮਾਨ ਹੈ। ਸੋ ਚੰਗਾ ਨਹੀਂ। ਗੁਰੂ ਕਾ ਬਚਨ ਹੈ:

ਜਉ ਜਾਨੈ ਹਉ ਭਗਤੁ ਗਿਆਨੀ ॥
ਆਗੈ ਠਾਕੁਰਿ ਤਿਲੁ ਨਹੀ ਮਾਨੀ ॥

(ਗਉੜੀ, ਮਃ ੫ – ੨੫੫)

ਹੋਰ ਲੋਕ ਉਕਤ ਭੀ ਹੈ 'ਤਰਨੇ ਕੋ ਅਧੀਨਗੀ ਡੁਬਨ ਕੋ ਅਭਿਮਾਨ' ਅਸੀਂ ਸਿੱਖਾਂ ਨੂੰ ਤਾਰਨਾ ਚਾਹੁੰਦੇ ਹਾਂ। ਤਾਂ ਤੇ ਭਾਈ ਜੀ ਦਾ ਅਭਿਮਾਨ ਦੂਰ ਕਰਨਾ ਚਾਹੀਏ। ਨਾਲੇ ਪਰਖਯਾ ਜਾਉ। ਪੰਦ੍ਰਾਂ ਕੁ ਦਿਨਾਂ ਪਿੱਛੋਂ ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਆਖਿਆ, "ਤੁਸੀਂ ਮਾਇਆ ਲੈ ਜਾਓ। ਪ੍ਰਗਣੇ ਕਾਬਲ ਦੇ ਚੰਗੇ ਘੋੜੇ ਬੇਐਬ ਲਿਆਓ।" ਏਹ ਹੁਕਮ ਸੁਣ ਕੇ ਭਾਈ ਜੀ ਨੇ ਖ਼ੁਸ਼ੀ ਹੋ

ਕੇ ਜਾਣ ਦੀ ਤਯਾਰੀ ਕਰ ਲਈ ਅਤੇ ਮਨ ਵਿੱਚ ਏਹ ਭੀ ਹੰਕਾਰ ਹੋ ਗਿਆ ਕਿ ਮੈਥੋਂ ਅਧਿਕ ਮੁਹਤਬਿਰ ਹੋਰ ਕੋਈ ਸਿੱਖ ਨਹੀਂ। ਗੁਰੂ ਜੀ ਨੇ ਪੰਜਾਹ ਹਜ਼ਾਰ ਦੀਆਂ ਮੋਹਰਾਂ ਖੱਚਰ ਲਦਾ ਕੇ ਭਾਈ ਜੀ ਨੂੰ ਸੌਂਪ ਕੇ ਹੁਕਮ ਦਿੱਤਾ, "ਚੰਗੇ ਬੇਐਬ ਘੋੜੇ ਪਹਿਲਾਂ ਸਾਡੇ ਪਾਸ ਪਸਿੰਦ ਕਰਨ ਲਈ ਭੇਜ ਦੇਣੇ। ਹੁਕਮ ਪਹੁੰਚੇ ਤੋਂ ਰੁਪਏ ਤਾਰਨੇ।" ਭਾਈ ਜੀ ਦੇ ਨਾਲ ਮੁਨਸ਼ੀ ਦੁਨੀ ਚੰਦ ਪਸ਼ੌਰੀ, ਭਾਈ ਹਰਾ ਕਾਬਲੀ, ਤੋਰੇ। ਰਾਹ ਵਿੱਚ ਜਿੱਥੇ ਜਿੱਥੇ ਉੱਤਰਦੇ ਗਏ, ਸਿੱਖਾਂ ਨੇ ਬਹੁਤ ਸੇਵਾ ਕੀਤੀ। ਪਸ਼ੌਰ ਪੁੱਜੇ ਤਾਂ ਸਿੱਖਾਂ ਪਰੇਮ ਕਰ ਕੇ ਅਟਕਾ ਲਏ। ਚੁਫੇਰੇ ਦੇ ਸਿੱਖ ਵੀ ਖ਼ਬਰ ਸੁਣ ਸੁਣ ਆਵਣ। ਨਜ਼ਰ ਭੇਟ ਦੇ ਕੇ ਭਾਈ ਜੀ ਦੇ ਬਚਨ ਸੁਣ ਸੁਣ ਨਿਹਾਲ ਹੋਣ ਕਿਉਂਕਿ ਭਾਈ ਗੁਰਦਾਸ ਜੀ ਨੂੰ ਗੁਰੂ ਦੇ ਸਿੱਖ ਗੁਰੂ ਰੂਪ ਹੀ ਮੰਨਦੇ ਸੇ। ਸਗੋਂ ਅਨੇਕ ਪ੍ਰੇਮੀ ਦੌਲਤ ਵਾਲੇ ਸਿੱਖਾਂ ਨੇ ਇੱਕ ਘੋੜੇ ਦੀ ਕੀਮਤ ਭੀ ਗੁਰੂ ਨਮਿੱਤ ਅਰਪੀ।

# ਸਿਦਕ ਦਾ ਨਮੂਨਾ

ਮੁਨਸ਼ੀ ਦੁਨੀ ਚੰਦ {ਮੁਨਸ਼ੀ ਦੁਨੀ ਚੰਦ ਪਸ਼ੌਰੀ ਦਾ ਸਿਦਕ} ਦੇ ਭਾਈ ਨੇ ਆਪਣੇ ਪਿੰਡੋਂ; ਜੋ ਪਸ਼ੌਰੋਂ ਸੱਤ ਕੋਹ ਸੀ, ਆ ਕੇ ਖ਼ਬਰ ਦਿੱਤੀ ਕਿ ਤੇਰੀ ਇਸਤ੍ਰੀ ਵੱਡੀ ਮਾਂਦੀ ਹੈ। ਤੈਨੂੰ ਬੁਲਾਯਾ ਹੈ ਮਿਲ ਕੇ ਚਲਾ ਆਵੀਂ। ਓਨ ਆਖਿਆ, "ਦੁਖ ਸੁਖ ਆਪਣੇ ਕਰਮਾਂ ਦਾ ਫ਼ਲ ਹੈ। ਮਰਨ ਤੋਂ ਭੀ ਕੋਈ ਕਿਸੇ ਨੂੰ ਨਹੀਂ ਰੋਕ ਸਕਦਾ। ਤਾਂ ਤੇ, ਮੈਂ ਹੁਣ ਜਿਸ ਕੰਮ ਗੁਰੂ ਕੇ ਚਲਿਆ ਹਾਂ ਓਹ ਕਰ ਕੇ ਫੇਰ ਘਰ ਦਾ ਕੋਈ ਕੰਮ ਕਰਾਂਗਾ।" ਦੂਜੇ ਦਿਨ ਹੋਰ ਸੰਬੰਧੀ ਨੇ ਆ ਕੇ ਖ਼ਬਰ ਦਿੱਤੀ ਕਿ ਤੇਰੇ ਅਕਲੌਤੇ ਜੁਆਨ ਪੁੱਤ੍ਰ ਨੂੰ ਰਾਤੀਂ ਪਠਾਣਾਂ ਨੇ ਮਾਰ ਸੁਟਿਆ, ਜਿਸ ਦਾ ਮਰਨਾ ਸੁਣ ਕੇ ਤੇਰੀ ਤੀਵੀਂ; ਜੋ ਮਾਂਦੀ ਸੀ, ਮਰ ਗਈ। ਹੁਣ ਤੂੰ ਚੱਲ ਕੇ ਓਨ੍ਹਾਂ ਦਾ ਦਾਹ ਕਰ ਆਪਣਾ ਘਰ ਵਸਤੂ ਪਦਾਰਥ ਸੰਭਾਲ। ਨਹੀਂ ਤਾਂ ਲੁੱਟਜਾ ਜਾਊ।" ਏਹ ਹਾਲ ਸੁਣ ਕੇ ਦੁਨੀ ਚੰਦ ਦੇ ਮਨ ਵਿੱਚ ਜਰਾ ਰੰਜ ਰੋਖ ਨਾ ਆਯਾ। ਪ੍ਰਭੂ ਦੀ ਰਜਾਇ ਵਿੱਚ ਰਾਜ਼ੀ 'ਹਰਿ ਹਰਿ' ਕਰ ਬੋਲਜਾ, "ਜੋ ਭਾਣਾ ਗੁਰੂ ਕਾ ਸੀ, ਸੋ ਵਰਤ ਗਿਆ। ਹੁਣ ਮੈਂ ਓਨ੍ਹਾਂ ਨੂੰ ਜਿਵਾ ਨਹੀਂ ਲੈਣਾ। ਤੁਸੀਂ ਜਾਓ! ਦਾਹ ਕਰੋ। ਪਦਾਰਥ ਮੇਰੀ ਪ੍ਰਾਰਬਧ ਦਾ ਮੈਨੂੰ ਮਿਲਣਾ ਹੈ।" ਭਾਈ ਗੁਰਦਾਸ ਜੀ ਨੇ ਭੀ ਆਖਿਆ, ਪਰ ਓਹ ਨਾ ਗਿਆ ਅਤੇ ਨਾ ਹੀ ਓਸ ਨੂੰ ਪੁਤ, ਇਸਤ੍ਰੀ ਦਾ ਸ਼ੋਕ ਮੋਹ ਵਿਆਪਿਆ। ਭਾਈ ਜੀ ਪਸ਼ੌਰੋਂ ਤੁਰ ਕੇ ਕਾਬਲ ਪਹੁੰਚ ਕੇ ਸ਼ਹਿਰੋਂ ਬਾਹਰ ਤੰਬੂ ਲਵਾ ਕੇ ਉੱਤਰ ਪਏ। ਓਸ ਸ਼ਹਿਰ ਤੇ ਗਿਰਦਨਵਾਹੀ ਦੀ ਸੰਗਤ ਆਉਣ ਤੇ ਭੇਟਾ ਦੇਣ, ਉਪਦੇਸ਼ ਸੁਣਨ ਲਗੀ। ਭਾਈ ਜੀ ਨੇ ਸੁਦਾਗਰਾਂ ਤੋਂ ਚੰਗੇ ਚੰਗੇ ਘੋੜੇ ਏਸ ਸ਼ਰਤ ਪਰ ਖਰੀਦ ਕੇ ਅੰਮ੍ਰਿਤਸਰ ਨੂੰ ਤੋਰ ਦਿੱਤੇ ਕਿ ਗੁਰੂ ਸਾਹਿਬ ਦੇ ਪਸਿੰਦ ਕਰਨੇ ਪਰ ਕੀਮਤ ਦਿੱਤੀ ਜਾਊ। ਸੌਦਾਗਰਾਂ ਨੇ ਆਖਿਆ, "ਅਸੀ ਗੁਰੂ ਜੀ ਲਈ ਅਜੇਹੇ ਘੋੜੇ ਨਹੀਂ ਦਿੱਤੇ, ਜੋ ਪਸਿੰਦ ਨਾ ਆਉਣ।" ਜਦੋਂ ਹੁਕਮ ਆਯਾ ਤੇ ਭਾਈ ਜੀ ਸੌਦਾਗਰਾਂ ਨੂੰ ਬਾਹਰ ਬੈਠਾ ਕੇ ਘੋੜਿਆਂ ਦਾ ਮੁੱਲ ਦੇਣ ਲਈ ਅੰਦਰ ਅਸ਼ਰਫੀਆਂ ਲੈਣ ਗਏ। ਅਰ ਪੇਟੀ ਖੋਲ੍ਹੀ ਤਾਂ ਭਾਈ ਜੀ ਨੂੰ ਅਜੇਹੀ ਭਰਮ ਚਿੱਤੀ ਲਗੀ, ਜੋ ਠੀਕਰੀਆਂ ਨਜ਼ਰ ਆਈਆਂ। ਓਨ ਸੋਚਿਆ ਗੁਰੂ ਜੀ ਨੇ ਮੇਰੇ ਨਾਲ ਦਗਾ ਮਖੌਲ ਕੀਤਾ ਯਾ ਰਾਹ ਵਿੱਚ ਕਿਸੇ ਸਿੱਖ ਨੇ ਏਹ ਫਰੇਬ ਦੀ ਚੋਰੀ ਕਰ ਲੀਤੀ। ਹੁਣ ਮੈਂ ਜੇ ਏਥੇ ਠਹਰਿਆ, ਤਾਂ ਫੜਿਆ ਮਾਰਜਾ ਜਾਵਾਂਗਾ। ਭਾਈ ਜੀ ਐਸਾ {ਭਾਈ ਗੁਰਦਾਸ ਜੀ ਨੇ ਸਿਦਕ ਹਾਰਨਾ} ਬੇਸਿਦਕਾ ਤੇ ਹੈਰਾਨ ਹੋਇਆ ਕਿ ਤੰਬੂ ਪਾੜ ਕੇ ਪਿੱਛੋਂ ਦੀ ਨੱਸ ਤੁਰਿਆ। ਨਾਲੇ ਨੱਸੇ ਤੇ ਨਾਲੇ ਪਿਛਾਹਾਂ ਨੂੰ ਦੇਖੇ ਕਿ ਮਤ ਕੋਈ ਪਿੱਛੋਂ ਆ ਫੜੇ। ਗੁਰੂ ਜੀ ਤੋਂ ਡਰਦਾ ਨੇੜੇ ਕਿਤੇ ਨਾ ਅਟਕਿਆ, ਕਾਂਸ਼ੀ ਜਾ ਠਹਰਿਆ। ਏਧਰ ਜਦ ਭਾਈ ਜੀ ਅੰਦਰੋਂ ਬਾਹਰ ਨਾ ਆਇਆ ਤਾਂ ਬਹੁਤ ਚਿਰ ਪਿੱਛੋਂ ਦਲਾਲ ਨੇ ਅੰਦਰ ਵੜ ਕੇ ਭਾਈ ਜੀ ਨੂੰ ਗੁੰਮ ਹੋਯਾ ਤੇ ਮੋਹਰਾਂ ਦੀ ਪੇਟੀ ਖੁਲ੍ਹੀ ਪਈ ਵੇਖੀ, ਤਾਂ ਦੁਨੀ ਚੰਦ ਨੂੰ ਬੁਲਾ ਕੇ ਦੌਲਤ ਸੌਂਪੀ ਤੇ ਘੋੜਿਆਂ ਦੀ ਕੀਮਤ ਦਵਾ ਦਿਤੀ।

ਹੁਣ ਦੁਨੀ ਚੰਦ ਬਚਦੇ ਰੁਪਏ ਦੇ ਪੰਜ ਘੋੜੇ ਹੋਰ ਲੈ ਕੇ ਜਦ ਇੱਕ ਮੰਜ਼ਲ ਆਯਾ ਤਾਂ ਪਿੱਛੋਂ ਭਾਈ ਗੁਰਦਿੱਤੇ ਦੇ ਸੰਬੰਧੀ ਦੋਵੇਂ ਆਏ ਤੇ ਕਹਿਓ ਨੇ, "ਰਾਤੀ ਤੇਰਾ ਘਰ ਚੋਰਾਂ ਨੇ ਚੁਰਾ ਲੀਤਾ ਤੇ ਤੇਰੇ ਦੂਜੇ ਪੁੱਤ੍ਰ ਨੂੰ ਮਾਰ ਗਏ। ਤੇ ਪਿੱਛੇ ਚੱਲ ਘਰ ਸੰਭਾਲ ਇੱਕ ਚੋਰ ਚੌਂਕੀਦਾਰਾਂ ਨੇ ਫੜ ਰੱਖਿਆ ਹੈ, ਖ਼ਬਰੇ ਸਾਰਾ ਘਰ ਲੱਭ ਜਾਏ।" ਓਨ ਜਵਾਬ ਦਿੱਤਾ, "ਮੈਂ ਸੱਚੇ ਸਤਿਗੁਰਾਂ ਦੇ ਕੰਮ ਨੂੰ; ਜੋ ਲੋਕ ਪਰਲੋਕ ਦਾ ਸਹਾਇਕ ਹੈ, ਵਿਚਕਾਰ ਛੱਡ ਕੇ ਪੁੱਤਰ, ਧਨ, ਝੂਠੇ ਦੁਖਦਾਈ ਪਦਾਰਥਾਂ ਪਿੱਛੇ ਲੱਗਾਂ ਤਾਂ ਫੇਰ ਮੇਰੇ ਜੈਸਾ ਕੌਣ ਪਾਮਰ ਹੈ?" ਜਦ ਓਹ ਨਾ ਗਿਆ ਤੇ ਦੋਵੇਂ ਸੱਚੇ ਸਿਦਕੀ ਸਿੱਖ ਘੋੜੇ ਲੈ ਕੇ ਗੁਰੂ ਜੀ ਪਾਸ ਪੁੱਜੇ ਤਾਂ ਗੁਰੂ ਜੀ ਨੇ ਅੱਗੋਂ ਖੜੇ ਹੋ ਕੇ ਦੋਹਾਂ ਨੂੰ ਬੈਠਾ ਕੇ ਬਚਨ ਕੀਤਾ "ਧੰਨ ਸਿੱਖੀ! ਧੰਨ ਸਿੱਖੀ!" ਭਾਈ ਬਿਧੀਚੰਦ ਨੇ ਬੇਨਤੀ ਕਰ ਕੇ ਜਾਂ ਏਸ ਦਾ ਕਾਰਣ ਪੁੱਛਿਆ ਤਾਂ ਸਾਹਿਬਾਂ ਨੇ ਓਨ੍ਹਾਂ ਸਿਦਕੀਆਂ ਨੂੰ ਨਾਲ ਆਏ ਹੋਏ ਸਿੱਖਾਂ ਤੋਂ ਓਨ੍ਹਾਂ ਦੀ ਸਾਰੀ ਕਥਾ ਸੰਗਤ ਨੂੰ ਸੁਣਵਾਈ, ਤਾਂ ਸਭ ਸਿੱਖ ਓਨ੍ਹਾਂ ਦੇ ਚਰਨਾਂ ਤੋਂ ਕੁਰਬਾਨ ਹੋਣ

ਲੱਗੇ। ਤੇ ਭਾਈ ਬਿਧੀਚੰਦ ਆਦਕ ਅਪਨੀ ਸੇਵਾ ਦਾ ਹੰਕਾਰ ਛੱਡ ਖੜੋਤੇ ਅਤੇ ਓਨ੍ਹਾਂ ਤੋਂ ਕੁਰਬਾਨ ਹੋ ਗਏ। ਤੇ ਭਾਈ ਗੁਰਦਾਸ ਜੀ ਦੇ ਗੁੰਮ ਹੋਣ ਦਾ ਪ੍ਰਸੰਗ ਸੁਣ ਕੇ ਹੱਕੇ ਬੱਕੇ ਰਹਿ ਗਏ।

## ਭਾਈ ਗੁਰਦਾਸ ਜੀ ਨਾਲ ਕਾਂਸ਼ੀ ਦੇ ਪੰਡਤਾਂ ਦੀ ਚਰਚਾ ਤੇ ਗੁਰੂ ਜੀ ਨੇ ਬੰਨ੍ਹਵਾ ਕੇ ਮੰਗਾਉਣਾ

ਓਧਰ ਭਾਈ ਗੁਰਦਾਸ ਜੀ ਨੇ ਕਾਂਸ਼ੀ ਜਾ ਕੇ ਗੁਰੂ ਕੀ ਸਿੱਖੀ ਦਾ ਐਥੋਂ ਤੀਕ ਪ੍ਰਚਾਰ ਕੀਤਾ ਕਿ ਪੰਜਾਂ ਮਹੀਨਿਆਂ ਵਿੱਚ ਆਪਣੀ ਈਸ਼੍ਵਰ ਦਾਤ ਸ਼ਕਤੀ ਦੇ ਬਲ, ਓਥੋਂ ਦੇ ਰਾਜਾ ਸਮੇਤ ਸੱਤ ਸੌ ਸਿੱਖ ਗੁਰੂ ਘਰ ਦਾ ਸੇਵਕ ਬਣਾ ਕਢਿਆ*। ਭਾਵੇਂ ਕਾਸ਼ੀ ਵਾਸੀ ਪੰਡਤਾਂ ਤੇ ਸੰਨਿਆਸੀਆਂ ਨੇ ਰਸ਼ਕ ਮੰਨ ਕੇ ਰਾਜਾ ਨੂੰ ਫੇਰਨ ਲਈ ਭੀ ਜ਼ੋਰ ਲਾਯਾ, ਪਰ:

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥

(ਰਾਮਕਲੀ ਵਾਰ-੧, ਮਃ ੧ - ੯੫੩)

ਜਦ ਓਨ੍ਹਾਂ ਦੀ ਚਰਚਾ ਭਾਈ ਗੁਰਦਾਸ ਨਾਲ ਹੋਈ ਤਦ ਗੁਰੂ ਕੇ ਪ੍ਰਤਾਪ ਨਾਲ ਭਾਈ ਜੀ ਜਿੱਤਦੇ ਰਹੇ ਅਤੇ ਗੁਰੂ ਨਾਨਕ ਸਾਹਿਬ ਜੀ ਦਾ ਮਤ ਹੋਰ ਸਾਰੇ ਮਤਾਂ ਨਾਲੋਂ ਸ੍ਰੇਸ਼ਟ, ਤੇ ਕਸ਼ਟ ਸਹਾਰੇ ਬਿਨਾਂ ਹੀ ਮੋਖ ਭੋਗ ਦਾਇਕ ਸਿੱਧ ਕਰ ਦਿਖਾਇਆ। ਕਿਉਂਕਿ ਕਿਸੇ ਹਠ ਜੋਗ ਦੇ ਸਾਧਨ ਮਹਾਂ ਕਠਨ ਰੱਖੇ ਹਨ। ਕਿਨੇ ਯੱਗਜ, ਹੋਮ, ਤਪ, ਤੀਰਥ, ਬਰ੍ਹਤ, ਕਰਨੇ ਲਿਖੇ ਹੈਨ। ਕਿਨੇ ਗ੍ਰਿਸਤ ਦਾ ਤਜਾਗ ਰੂਪ ਵੈਰਾਗ ਧਾਰ ਕਰ ਸੰਨਜਾਸੀ ਹੋਣਾ ਹੀ ਮੋਖ ਦਾ ਮਾਰਗ ਮੰਨਿਆ ਹੈ। ਕੋਈ ਸਾਹਿਬ ਜੀ ਦੀ ਬਾਣੀ ਪੜ੍ਹੇ ਸੁਣੇ ਤੋਂ ਸਿੱਖੀ, ਸਿਦਕ, ਗੁਰੂ ਘਰ ਤੇ ਭਰੋਸਾ ਐਉਂ ਨਿਰਜਤਨ ਹੀ ਆ ਜਾਂਦੇ ਹਨ, ਜਿਕੂੰ ਬਰਖਾ ਬਰਸੀ ਤੋਂ ਹਰਿਆਵਲ, ਸ਼ਾਂਤੀ ਤ੍ਰਿਪਤੀ ਠੰਢ ਆਦਿ ਅਨੰਦ ਗੁਣ ਪ੍ਰਗਟ ਹੋ ਪੈਂਦੇ ਹਨ।

ਪ੍ਰਿਤਮਾ ਪੂਰਨ, ਤਪਤ ਚਕ੍ਰ, ਦ੍ਵਾਦਸ਼ ਤਿਲਕ ਕਰਨਾ ਹੀ ਕਲਜਾਨਕਾਰੀ ਮੰਨਦੇ ਹਨ। ਗੁਰੂ ਸਾਹਿਬਾਂ ਨੇ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਏਹੋ ਚਾਰ ਉਪਾਇ ਦਸੇ ਹਨ:

(੧) ਸੰਸਾਰ ਸੰਬੰਧੀ ਸਾਰੇ ਪਦਾਰਥ ਈਸ਼ਵਰ ਦੇ ਸਮਝ ਕੇ ਆਪਣਾ ਸੂੱਤ ਛੱਡ ਕੇ ਜਿਕੂੰ ਦਾਈ ਪਰਾਏ ਪੁੱਤ੍ਰ ਨਾਲ ਤੇ ਮਾਲੀ ਬਾਗ਼ ਨਾਲ ਵਰਦੇ ਹੈਨ ਐਉਂ ਸੰਬੰਧੀਆਂ ਵਿੱਚ ਵਰਤੇ।

ਯਥਾ:

ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥
ਪ੍ਰਭ ਕੀ ਆਗਿਆ ਮਾਨੈ ਮਾਥੈ ॥
ਉਸ ਤੇ ਚਉਗੁਨ ਕਰੈ ਨਿਹਾਲੁ ॥
ਨਾਨਕ ਸਾਹਿਬੁ ਸਦਾ ਦਇਆਲੁ ॥੨॥

(ਗਉੜੀ ਸੁਖਮਨੀ, ਮਃ ੫ - ੨੬੮)

(੨) ਸਰਬ ਭਾਂਤ ਦੇ ਲਾਭ ਹਾਣ ਸੁਖ ਦੁੱਖ ਵਿੱਚ ਖ਼ੁਸ਼ੀ ਦਿਲਗੀਰ ਨਾ ਹੋਵੇ। ਈਸ਼੍ਵਰ ਦੀ ਰਜਾ ਵਿੱਚ ਰਾਜ਼ੀ ਰਹੇ ਭਾਵੀ ਮੰਨੇ।

ਯਥਾ:

ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥੧॥

(ਰਾਮਕਲੀ ਵਾਰ-੧, ਮਃ ੧ - ੯੫੪)

---

*ਜਿਨ੍ਹਾਂ ਦੇ ਮਨ ਦੀ ਸਫ਼ਾਈ ਭਜਨ ਤੇ ਸਚਾਈ ਨਾਲ ਹੋ ਜਾਂਦੀ ਹੈ, ਓਨਾਂ ਦੇ ਬਚਨ ਵਿੱਚ ਤਾਸੀਰ ਤੇ ਮਨ ਵਿੱਚ ਆਤਮਕ ਸ਼ਕਤੀਆਂ ਅਰਥਾਤ ਅਣਮਾ, ਮਹਿਮਾ, ਆਦਿਕ ਸਿਧੀਆਂ ਕੁਦਰਤੀ ਪ੍ਰਗਟ ਹੋ ਜਾਂਦੀਆਂ ਹਨ। ਓਹ ਤਾਕਤ ਨਾਲ ਜੋ ਚਾਹੁੰਦੇ ਹਨ ਸੋ ਹੋ ਜਾਂਦਾ ਹੈ ਸਗੋਂ ਓਨ੍ਹਾਂ ਦੀ ਨਿੰਦਾ ਕਰਨ ਵਾਲੇ ਪੰਜੇ ਐਬ ਸ਼ਰਈ ਜਦ ਸਾਹਮਣੇ ਆਂਵਦੇ ਤੇ ਬਚਨ ਸੁਣਦੇ ਸਭ ਵਿਕਾਰ ਛੱਡ ਕੇ ਓਨਾਂ ਦੇ ਸੇਵਕ ਬਣਦੇ ਅਸਾਂ ਅੱਖੀਂ ਦੇਖੇ ਹਨ। ਭਾਈ ਰਾਮ ਸਿੰਘ ਕੂਕਾ, ਭਾਈ ਮਤਾਬ ਸਿੰਘ ਨਿਰਮਲ, ਰਾਮੇਸ਼੍ਵਰਪੁਰੀ, ਗੁਲਾਬ ਦਾਸ, ਸੁਰਜਨ ਦਾਸ, ਅਨੇਕਾਂ ਦੇ ਬਚਨਾਂ ਵਿੱਚ ਪ੍ਰਤੱਖ ਤਸੀਰ ਵੇਖੀ ਹੈ। ਜਦ ਗੁਰੂ ਘਰ ਦੇ ਸਿੱਖਾਂ, ਸਾਧਾਂ ਵਿੱਚ ਏਹ ਸ਼ਕਤਿ ਹੈ ਤਾਂ ਭਾਈ ਗੁਰਦਾਸ ਜੀ ਦੇ ਬਚਨ ਸੁਣ ਕੇ ਲੋਕਾਂ ਦਾ ਮਨ ਫਿਰ ਜਾਣਾ ਤਾਂ ਅਵੱਸ਼ ਹੋ ਸਕਦਾ ਹੈ ਜਿਸ ਨੂੰ ਏਹ ਵਰ ਗੁਰੂ ਅਰਜਨ ਸਾਹਿਬ ਜੀ ਦਾ ਦਿੱਤਾ ਹੋਯਾ ਹੈ ਜੋ ਕੋਈ ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹੇ ਸੁਣੇਗਾ, ਓਸ ਨੂੰ ਸਾਰੀ ਸਿੱਖੀ ਤੇ ਦੂਜੇ ਸਿੱਖਾਂ ਨੂੰ ਅੱਧੀ ਸਿੱਖੀ ਪ੍ਰਾਪਤ ਹੋਵੇਗੀ ਸੱਚ ਭੀ ਹੈ ਭਾਈ।

(੩) ਸਾਸ ਸਾਸ ਨਾਮ ਜਪੇ ਗੁਰੂ ਵਿਖੇ ਈਸ਼੍ਵਰ ਭਾਵਨਾ ਰੱਖੇ ਧਰਮ ਦੀ ਕ੍ਰਿਤ ਕਰੇ ਆਪਣਾ ਹੱਕ ਲਵੇ ਸਤ ਸੰਤੋਖ ਨਾਲ ਵਰਤੇ ਵੰਡ ਛਕੇ।

ਯਥਾ:

ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥

(ਗਉੜੀ ਸੁਖਮਨੀ, ਮਃ ੫ - ੨੯੫)

ਪੁਨਾ:

ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥

(ਵਾਰ-ਸਾਰਗ, ਮਃ ੧ - ੧੨੪੫)

(੪) ਸਤਸੰਗ ਕਰਨਾ, ਕੁਸੰਗ ਤਜਣਾ, ਪਰਮੇਸ਼ਰ ਨੂੰ ਪਰੀਪੂਰਨ ਸਰਬ ਵਿਖੇ ਸਮ ਸਮਝਣਾ।

ਯਥਾ:

ਸਾਧਸੰਗਿ ਪ੍ਰਭ ਦੇਹੁ ਨਿਵਾਸ ॥ ਸਰਬ ਸੂਖ ਨਾਨਕ ਪਰਗਾਸ ॥੮॥੨੦॥

(ਗਉੜੀ ਸੁਖਮਨੀ, ਮਃ ੫ - ੨੯੦)

ਪੁਨਾ:

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥

(ਆਸਾ, ਭਗਤ ਨਾਮਦੇਵ ਜੀ - ੪੮੫)

ਏਹ ਨਿਹਚਾ ਰੱਖਣਾ। ਵਰਤਣ ਭਗਤੀ ਗੁਰੂ ਕਾ ਮਤ ਹੈ। ਐਸੇ ਸੁਖਾਲੇ ਕਲਿਆਨਕਾਰੀ ਗੁਰਮਤ ਵਿੱਚ ਕਾਂਸ਼ੀ ਦੇ ਲੋਕ ਫੇਰ ਆ ਗਏ। ਹੋਰ ਭੀ ਅਨੇਕ ਵਾਰੀ ਭਾਈ ਜੀ ਦੀ ਚਰਚਾ ਪੰਡਤਾਂ ਨਾਲ ਹੋਈ ਪਰ ਭਾਈ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਬੇਦਾਂ ਤੋਂ ਅਧਕ ਤੇ ਅੰਮ੍ਰਿਤਸਰ ਦੀ ਸ਼ਕਤੀ ਸਾਰੇ ਤੀਰਥਾਂ ਤੋਂ ਵਿਸ਼ੇਸ਼ ਅਨੇਕ ਜੁਗਤੀਆਂ ਪ੍ਰਮਾਣਾਂ ਨਾਲ ਸਿੱਧ ਕਰ ਦਿਖਾਈ, ਜਿਸ ਤੋਂ ਰਾਜੇ ਦੀ ਸ਼ਰਧਾ ਬਹੁਤ ਵਧ ਗਈ ਤੇ ਭਾਈ ਜੀ ਦਾ ਭੀ ਰਾਜੇ ਦਾ ਗੁਰੂ ਹੋਣੇ ਕਰ ਕੇ ਬਹੁਤ ਮਾਣ ਹੋਯਾ। ਹੁਣ ਗੁਰੂ ਜੀ ਨੇ ਭਾਈ ਜੀ ਦਾ ਸਿਦਕ ਪ੍ਰਖਣ ਵਾਂਗੂੰ ਤਾਉ ਦੇ ਕੇ ਬਾਰਾ ਵੰਨੀ ਦਾ ਸ਼ੁੱਧ ਕਰਨ ਲਈ ਇੱਕ ਹੁਕਮਨਾਮਾ ਇਉਂ ਲਿਖਾ ਕੇ ਮੇਵੜੇ ਦੇ ਹੱਥ ਕਾਂਸ਼ੀ ਦੇ ਰਾਜੇ ਪਾਸ ਭੇਜਿਆ ਕਿ ਤੇਰੀ ਨਗਰੀ ਵਿੱਚ ਸਾਡਾ ਚੋਰ ਗੁਰਦਾਸ ਨਾਮੇ ਹੈ। ਉਸ ਨੂੰ ਬੰਨ੍ਹ ਕੇ ਸਾਡੇ ਪਾਸ ਭੇਜ ਦਿਓ। ਏਹ ਹੁਕਮਨਾਮਾ ਰਾਜੇ ਨੇ ਪੜ੍ਹ ਕੇ ਢੰਢੋਰਾ ਫਿਰਾਯਾ ਤਾਂ ਭਾਈ ਜੀ ਨੇ ਆਪ ਜਾ ਆਖਿਆ ਕਿ ਮੈਂ ਗੁਰੂ ਜੀ ਕਾ ਚੋਰ ਹਾਂ। ਏਹ ਗੱਲ ਸੁਣ ਕੇ ਰਾਜੇ ਨੇ ਆਖਿਆ, "ਆਪ ਚੋਰ ਨਹੀਂ ਕਿਉਂਕਿ ਆਪ ਦੇ ਵਿੱਚ ਮਹਾਂਰਿਖੀਆਂ, ਅਚਾਰਯਾਂ ਸੰਤਾਂ ਵਾਲੇ ਸਾਰੇ ਗੁਣ ਅਸਾਂ ਦੇਖ ਲੀਤੇ ਹਨ। ਫੇਰ ਤੁਸੀਂ ਹਰ ਵੇਲੇ ਗੁਰੂ ਸਾਹਿਬਾਂ ਦੀ ਮਹਿਮਾ ਅਨੇਕ ਪਰਕਾਰ ਦੀ ਸੁਣਾ ਸੁਣਾ ਗੁਰੂ ਕੀ ਸਿੱਖੀ ਸੇਵਕੀ ਵਧਾ ਰਹੇ ਹੋ। ਏਹ ਕੰਮ ਚੋਰਾਂ ਦੇ ਨਹੀਂ।" ਤਦ ਨੂੰ ਓਥੇ ਮੇਵੜਾ ਆ ਗਿਆ। ਫੇਰ ਤਾਂ ਮਿਲ ਕੇ ਬਹੁਤ ਖ਼ੁਸ਼ੀ ਹੋਏ ਤੇ ਗੁਰੂ ਜੀ ਦਾ ਕੁਸ਼ਲ ਅਨੰਦ ਪੁੱਛ ਕੇ ਫੇਰ ਭਾਈ ਗੁਰਦਾਸ ਜੀ ਨੇ ਕਾਬਲ ਵਾਲੀ ਸਾਰੀ ਕਥਾ ਸੁਣਾ ਕੇ ਰਾਜੇ ਨੂੰ ਨਿਰਸੰਸੇ ਕੀਤਾ, ਜੋ ਸੁਣ ਕੇ ਓਹ ਹੱਕੇ ਬੱਕੇ ਰਹਿ ਗਏ। ਹੁਣ ਭਾਈ ਜੀ ਨੇ ਆਖਿਆ, "ਅੱਜ ਮੇਰੇ ਜੈਸਾ ਕੌਣ ਵਡਭਾਗੀ ਹੈ ਜਿਸ ਨੂੰ ਸਤਿਗੁਰਾਂ ਨੇ ਐਸਾ ਤਾਉ ਦੇ ਕੇ ਸੁਧ ਕਰ ਆਪਣੇ ਸਤ ਚਿਤ ਅਨੰਦ ਰੂਪ ਵਿੱਚ ਮੇਲਣਾ ਚਾਹਿਆ ਹੈ। ਹੁਣੇ ਮੇਰੀਆਂ ਮੁਸ਼ਕਾਂ ਬੰਨ੍ਹਾ ਕੇ ਮੇਵੜੇ ਦੇ ਹਵਾਲੇ ਕਰ ਦਿਓ।" ਓਹ ਤਾਂ ਏਹ ਗੱਲ ਕਦ ਮੰਨ ਸਕਦੇ ਹਨ, ਪਰ ਭਾਈ ਜੀ ਆਪੇ ਮੁਸ਼ਕਾਂ ਬੰਨ੍ਹਾ ਕੇ ਮੇਵੜੇ ਦੇ ਨਾਲ ਹੋ ਤੁਰੇ। ਦੋ ਕੋਹ ਤੱਕ ਰਾਜੇ ਸਮੇਤ ਸੰਗਤ ਨਾਲ ਆਈ। ਓੜਕ ਨੂੰ ਮਸਾਂ ਮਸਾਂ ਮੋੜਿਆ। ਹੋਰ ਜੋ ਭਾਈ ਜੀ ਦੀ ਨਜ਼ਰ ਭੇਟ ਦਾ ਕਈ ਹਜ਼ਾਰ ਰੁਪਯਾ 'ਕੱਠਾ ਕੀਤਾ ਸੀ ਓਹ ਭੀ ਨਾ ਲੀਤਾ। ਪਰ ਓਨ੍ਹਾਂ ਹੁੰਡੀ ਕਰਾ ਕੇ ਗੁਰੂ ਜੀ ਪਾਸ ਭੇਜ ਦਿੱਤਾ। ਭਾਈ ਜੀ ਦੀ ਮਰਜ਼ੀ ਤਾਂ ਨਹੀਂ ਸੀ। ਪਰ ਮੇਵੜੇ ਨੇ ਮੁਸ਼ਕਾਂ ਬੰਨੇ ਹੋਏ ਏਤਨੀ ਦੂਰ ਪਹੁੰਚਣਾ ਬਹੁਤ ਔਖਾ ਸਮਝ ਕੇ ਆਪੇ ਖੋਲ੍ਹ ਦਿੱਤੀਆਂ।

ਜਦ ਸਨੇ ਸਨੇ ਚੱਲ ਕੇ ਅੰਮ੍ਰਿਤਸਰ ਪਾਸ ਪਹੁੰਚੇ ਤਾਂ ਫੇਰ ਬੰਨ੍ਹ ਦਿੱਤੀਆਂ। ਅੱਗੇ ਗੁਰੂ ਜੀ ਅਕਾਲ ਬੁੰਗੇ ਦੀਵਾਨ ਵਿੱਚ ਬੈਠੇ ਇੰਦ੍ਰ ਦੀ ਤਰ੍ਹਾਂ ਸੋਭਾ ਦੇ ਰਹੇ ਸੇ। ਭਾਈ ਜੀ ਹੱਥ ਜੋੜ ਕੇ ਸਾਹਮਣੇ ਆ ਖੜੇ ਹੋਏ। ਗੁਰੂ ਜੀ ਦੇਖ ਕੇ ਅੰਦਰੋਂ ਤਾਂ ਬੜੇ ਰਾਜ਼ੀ ਹੋਏ। ਪਰ ਉੱਪਰੋਂ ਕੁਛਕ ਰਿਸ ਕਰ ਕਹਿਆ, "ਵਾਹ ਭਾਈ! ਹੱਛੇ ਘੋੜੇ ਖਰੀਦੇ। ਗੁਰੂ ਘਰ ਦਾ ਪਦਾਰਥ ਸੁੰਨਾਂ ਛੱਡ ਕੇ ਨੱਠ ਤੁਰੇ। ਨੁਕਸਾਨ ਹੋਣਾ ਨਾ ਸੋਚਿਆ। ਜੇ ਕਾਂਸ਼ੀ ਜਾਣਾ ਸੀ ਤਾਂ ਘੋੜੇ ਲੈਣ ਨਾ ਜਾਂਦੋ?" ਭਾਈ ਜੀ ਨੇ ਆਖਿਆ, "ਸੱਚੇ ਸਾਹਿਬਾ! ਤੇਰੀਆਂ ਤੂੰਹੇਂ ਜਾਣੇ। ਜੀਕੂੰ ਪੰਛੀ ਅਕਾਸ਼ ਦਾ, ਨਦੀਆਂ ਸਮੁੰਦਰਾਂ ਦਾ ਮੱਛਰ ਸੁਮੇਰ ਆਦਿਕ ਦਾ ਥਾਹ ਨਹੀਂ ਪਾ ਸਕਦੇ, ਤੈਸੇ ਤੂੰ ਸਰਬ ਸ਼ਕਤੀਮਾਨ ਈਸ਼੍ਵਰ ਹੈਂ। ਅਸੀਂ ਤੇਰੇ ਕੀਤੇ ਹੋਏ ਜੰਤ, ਤੇਰੀ ਲੀਲਾ ਨੂੰ ਨਹੀਂ ਜਾਣ ਸਕਦੇ। ਤੂੰ ਬਖ਼ਸ਼ੇਂ ਤਾਂ ਬਖ਼ਸ਼ੇ ਜਾਂਦੇ ਹਾਂ।" ਏਹ ਬਚਨ ਸੁਣ ਕੇ ਗੁਰੂ ਜੀ ਨੇ ਛੇਤੀ ਨਾਲ ਉੱਠ ਕੇ 'ਧੰਨਜ ਸਿੱਖੀ!' ਕਹਿੰਦੇ ਹੋਏ ਆਪ ਮੁਸ਼ਕਾਂ ਖੋਲ੍ਹ ਕੇ ਭਾਈ ਜੀ ਨੂੰ ਭੁਜਾਂ ਵਿੱਚ ਭਰ ਆਪਣੇ ਪਾਸ ਬੈਠਾ ਲਿਆ। ਭਾਈ ਜੀ ਨੇ ਚਰਨਾਂ ਪਰ ਮੱਥਾ ਰੱਖਿਆ। ਗੁਰੂ ਜੀ ਨੇ ਫੇਰ ਹੱਸ ਕੇ ਆਖਿਆ ਕਿ 'ਜੇ ਗੁਰ ਸਾਂਗ ਵਰਤਦਾ ਸਿੱਖ ਸਿਦਕ ਨਾ ਹਾਰੇ' ਭਾਈ! ਕਾਬਲੋਂ ਨੱਸਣ ਦੇ ਸਮੇਂ ਏਹ ਅਪਨੀ ਆਖਣੀ ਆਪ ਨੇ ਕਿਉਂ ਨ ਕਮਾਈ? ਭਾਈ ਜੀ ਨੇ ਅਰਜ਼ ਕੀਤੀ, "ਜੇ ਵਾੜ ਖੇਤ ਨੂੰ ਉਜਾੜਨਾ ਚਾਹੇ, ਤਾਂ ਕੌਣ ਬਚਾ ਸਕਦਾ ਹੈ?" ਏਹ ਜੁਗਤ ਸੁਣ ਕੇ ਮਹਾਰਾਜ ਨੇ ਬਹੁਤ ਖ਼ੁਸ਼ੀ ਹੋ ਕੇ ਇੱਕ ਬੜਾ ਕੀਮਤੀ ਘੋੜਾ ਤੇ ਸਿਰੋਪਾਉ ਭਾਈ ਜੀ ਨੂੰ ਬਖਸ਼ਿਆ ਤੇ ਕਹਿਆ, "ਧੰਨ ਭਾਈ! ਇੱਕ ਗਿਆ ਸੱਤ ਸੌ ਲਿਆਇਆ।" ਸਿੱਖਾਂ ਨੇ ਪੁੱਛਜਾ ਤਾਂ ਸਾਹਿਬਾਂ ਨੇ ਦੱਸਿਆ ਕਾਂਸ਼ੀ ਵਿੱਚ ਭਾਈ ਜੀ ਸੱਤ ਸੌ ਸਿੱਖ ਗੁਰੂ ਕੇ ਨਵੀਨ ਬਣਾ ਆਯਾ ਹੈ। ਏਹ ਕਹਿ ਕੇ ਜੋ ਕਾਂਸ਼ੀ ਤੋਂ ਹੁੰਡੀ ਆਈ ਸੀ, ਓਹ ਮਾਯਾ ਭਾਈ ਜੀ ਦੀ ਜਾਣ ਕੇ ਓਸੇ ਅੱਗੇ ਰੱਖ ਦਿੱਤੀ। ਪਰ ਭਾਈ ਜੀ ਨੇ ਸਭ ਲੰਗਰ ਵਿੱਚ ਪਵਾ ਦਿੱਤੀ। ਓਸ ਦਿਨ ਤੋਂ ਭਾਈ ਜੀ ਦਾ ਮਨ ਨਿਰਹੰਕਾਰ ਰਹਿਣੇ ਕਰ ਬਹੁਤ ਸੁਜਸ ਤੇ ਮਾਨ ਜੋਗਜ ਹੋਇਆ।

ਦੋਹਰਾ: ਧੰਨ ਗੁਰੂ ਗੁਰਸਿੱਖ ਧੰਨ, ਮਹਿਮਾ ਲਖੀ ਨ ਜਾਇ।
ਕਰਤ ਗਜ਼ਾਨ ਸਿੰਘ ਬੰਦਨਾ ਸਭ ਹੀ ਕੋ ਸਿਰਨਾਇ।

## ਵਡਾਲੀ ਸੂਰ ਦਾ ਸ਼ਿਕਾਰ, ਗੁਰੂ ਜੀ ਦੇ ਬੀੜ ਤੇ ਸ਼ਾਹਜਹਾਂ ਨੂੰ ਸਮਝਾਣ ਦੀ ਕਥਾ

ਏਸੇ ਸਾਲ ਸੰਮਤ ੧੬੭੬ ਬਿਕ੍ਰਮੀ ਨੂੰ ਸੂਰਜ ਮੱਲ ਦੀ ਸ਼ਾਦੀ ਕਰਤਾਰ ਪੁਰੇ ਪਰੇਮ ਚੰਦ ਖਤ੍ਰੀ ਦੇ ਘਰ ਬੜੀ ਧੂਮ ਨਾਲ ਹੋਈ, ਜਿਸ ਕਰ ਕੇ ਓਸੇ ਥਾਂ {ਤੇਗ ਬਹਾਦਰ ਜੀ ਦੀ ਸਗਾਈ} ਸਾਹਿਬਜ਼ਾਦੇ (ਗੁਰੂ) ਤੇਗ ਬਹਾਦਰ ਜੀ ਨੂੰ ਪਸਿੰਦ ਕਰ ਕੇ ਸੁਭਿਖੀਏ ਖਤ੍ਰੀ ਤੇ ਲਾਲ ਚੰਦ ਤੇ ਓਸ ਦੀ ਇਸਤ੍ਰੀ ਬਿਸ਼ਨ ਦੇਈ ਨੇ ਆਪਣੀ ਧੀ ਗੁਜਰੀ ਜੀ ਦੀ ਸਗਾਈ ਕਰ ਦਿੱਤੀ। ਇੱਕ ਦਿਨ ਗੁਰੂ ਸਾਹਿਬ ਜੀ ਵਡਾਲੀ ਪਿੰਡ ਵਲ ਆਪਣੇ ਜੋਧਿਆਂ ਨੂੰ ਲੈ ਕੇ ਸ਼ਿਕਾਰ ਖੇਡਣ ਗਏ। ਮੁੜ ਕੇ ਵਡਾਲੀ ਪਾਸੋਂ ਲੰਘਣ ਲੱਗੇ ਤਾਂ ਓਥੇ ਪਰੇਮੀ ਸਿੱਖਾਂ ਨੇ ਠਹਿਰਾ ਲੀਤਾ। ਘੋੜਿਆਂ ਨੂੰ ਦਾਣਾ ਪਾ ਘਾਸ ਨਿਹਾਰੀ ਦੇ ਕੇ ਸਾਥੀਆਂ ਸਮੇਤ ਸਾਹਿਬਾਂ ਲਈ ਪ੍ਰਸ਼ਾਦ ਤਜਾਰ ਕਰਾ ਕੇ ਛਕਾਯਾ। ਭਾਈ ਬਿਧੀ ਚੰਦ, ਭੱਲਣ, ਖੇਮਾ, ਪ੍ਰਤਾਪ ਸਿੰਘ, ਸੰਤੂ, ਪੈਂਦੇ ਖ਼ਾਂ ਆਦਿਕਾਂ ਨੇ ਗੁਰੂ ਜੀ ਦੇ ਜਨਮ ਅਸਥਾਨ ਦੇ ਦਰਸ਼ਨ ਪਾਏ। ਭੇਟਾ ਪ੍ਰਸ਼ਾਦ ਚੜ੍ਹਾ ਕੇ ਵੰਡਿਆ। ਦੋ ਪਹਿਰ ਨਿਵਾਸ ਕੀਤਾ। ਪ੍ਰਤਾਪ ਸਿੰਘ ਰਾਜਪੂਤ ਦੇ ਪੁੱਛਣੇ ਕਰ ਆਪਣੀ ਜਨਮ ਕਥਾ ਤੇ ਵਡਾਲੀ ਨਿਵਾਸ ਕਰਨ ਦਾ ਕਾਰਨ ਅਰ ਪ੍ਰਿਥੀਚੰਦ ਦੇ ਮੰਦ ਕਰਮ ਜ਼ਹਿਰ ਦਿਵਾਉਣ ਆਦਿਕ ਸੁਣ ਕੇ ਸੰਗਤ ਨੇ ਓਸ ਨੂੰ ਬਹੁਤ ਦੋਖੀ ਸਮਝਿਆ। ਸੁਚੇਤ ਪਾਣੀ ਹੋ ਛਿਹੱਟੇ ਖੂਹ ਦੇ ਜਲ ਨਾਲ; ਜੋ ਪੰਜਵੇਂ ਗੁਰੂ ਜੀ ਨੇ ਇਨ੍ਹਾਂ ਦੇ ਜਨਮ ਦੀ ਯਾਦਗਾਰ ਵਿੱਚ ਲਗਵਾਯਾ ਸੀ, ਇਸ਼ਨਾਨ ਕਰ ਕੇ ਬਸਤ੍ਰ ਸ਼ਸਤ੍ਰ ਪਹਿਨੇ। ਤਦੋਂ ਨੂੰ ਇੱਕ ਜ਼ਿਮੀਂਦਾਰ ਨੇ ਖ਼ਬਰ ਦਿੱਤੀ ਕਿ ਇੱਕ ਸੂਰ ਬੜਾ ਭਾਰੀ ਐਸ ਸਮੇਂ ਸਾਡੇ ਕੁਮਾਦ ਵਿੱਚ ਹੈ। ਕਈ ਸਾਲ ਤੋਂ ਸਾਡੀਆਂ ਖੇਤੀਆਂ ਦਾ ਬਹੁਤ ਨੁਕਸਾਨ ਕਰ ਰਿਹਾ ਹੈ। ਅਨੇਕ ਸ਼ਿਕਾਰੀ ਜ਼ੋਰ ਲਾ ਗਏ ਹਨ, ਮਾਰਿਆ ਕਿਸੇ ਤੋਂ ਨਹੀਂ ਗਿਆ। ਓਸੇ ਘੜੀ ਗੁਰੂ ਸਾਹਿਬ ਜੀ ਅਸਵਾਰ ਹੋ ਕੇ ਓਥੇ ਪਹੁੰਚੇ ਤਾਂ ਪੈਂਦੇ ਖ਼ਾਂ ਦੇ ਅੱਗੋਂ ਦੀ ਓਹ ਸੂਰ ਨਿੱਕਲਿਆ। ਓਨ ਭਾਲਾ ਮਾਰਜਾ। ਕਾਰੀ ਨਾ ਲੱਗਾ। ਸੂਰ ਨੇ ਅੱਖ ਨਾ ਝਮਕਣ ਦਿੱਤੀ। ਅਜੇਹੀ ਹੁੱਡ ਘੋੜੇ ਨੂੰ ਮਾਰੀ ਕਿ ਚੀਰ ਕੇ ਸੁੱਟ ਦਿੱਤਾ। ਪੈਂਦੇ ਖ਼ਾਂ ਨੇ ਡਿਗਦੇ ਹੋਏ ਪੁਕਾਰਿਆ, "ਮੈਂ ਮੋਇਆ, ਗੁਰੂ ਜੀ! ਬਚਾਓ। ਅਜੇ ਸੂਰ ਥੋੜ੍ਹੀ ਦੂਰ ਗਿਆ ਸੀ ਕਿ ਭੱਲਣ ਨੇ ਜਾ ਘੇਰਿਆ। ਤਾਂ ਗੁਰੂ ਜੀ ਦੇ ਘੋੜੇ ਨੂੰ ਖੁਰੀ ਕਰ ਕੇ ਆ ਪਿਆ। ਉਸ ਦੀ ਚੋਟ ਬਚਾ ਕੇ ਗੁਰੂ ਜੀ ਨੇ ਲਮਕ ਕੇ ਅਜੇਹੀ ਸਰੋਹੀ ਵਾਹੀ* ਕਿ ਦੋ ਕਰ ਸਿੱਟਿਆ। ਜੱਟਾਂ ਨੇ ਬਹੁਤ ਖ਼ੁਸ਼ੀ ਮਨਾਈ। ਓਸ ਨੂੰ ਉਠਵਾ ਕੇ ਸਾਹਿਬ ਅੰਮ੍ਰਿਤਸਰ ਆ ਬਿਰਾਜੇ। ਓਸ ਦਾ ਮਹਾਂ ਪ੍ਰਸ਼ਾਦ ਸਭ ਨੇ ਸਰਾਹ ਸਰਾਹ ਕੇ ਛਕਿਆ।

ਦੂਜੇ ਦਿਨ ਭਾਈ ਭਾਨੇ ਨੇ ਆਪਣੇ ਪੜਦਾਦੇ ਬਾਬੇ ਬੁੱਢੇ ਜੀ ਦੀ ਜਗ੍ਹਾ ਜਿੱਥੇ ਓਹ ਬੀੜ ਵਿੱਚ ਤਪ ਕਰਦੇ ਹੁੰਦੇ ਸੀ, ਦੇਖਣੀ ਚਾਹੀ ਤਾਂ ਗੁਰੂ ਸਾਹਿਬ ਜੀ ਓਸੇ ਪਾਸੇ ਸ਼ਿਕਾਰ ਚੜ੍ਹ ਬੈਠੇ। ਅਨੇਕ ਜਨੌਰ ਵਡਭਾਗੀ ਗੁਰੂ ਜੀ ਦੇ ਹੱਥੀਂ ਬੈਕੁੰਠ ਗਾਮੀ ਹੋਏ। ਭਾਈ ਭਾਨੇ ਆਦਿਕ ਨਵੀਨ ਸਿੱਖਾਂ ਨੂੰ ਬਾਬੇ ਦੇ ਤਪੱਸਜਾ ਕਰਨ ਦੀ ਜਗ੍ਹਾ ਦਿਖਾਈ। ਭਜਨ ਦੇ ਪ੍ਰਤਾਪ ਕਰ ਕੇ ਓਹ ਭੂਮੀ ਅਜੇਹੀ ਸ਼ਾਂਤ ਰੂਪ ਪਵਿੱਤ੍ਰ ਪ੍ਰਤੀਤ ਹੋਈ, ਜੋ ਸਭ ਨੇ ਨਮਸਕਾਰ ਕੀਤੀ। ਭਾਈ ਭਾਨੇ ਨੇ ਥੜਾ ਬਾਬੇ ਜੀ ਦੀ ਯਾਦਗਾਰੀ ਦਾ ਬਣਵਾਯਾ ਤਾਂ ਬਚਨ ਹੋਯਾ, "ਏਥੇ ਮੇਲਾ ਹੋਯਾ ਕਰੇਗਾ ਕਿਉਂਕਿ ਗੁਰੂ ਅਮਰ ਦੇਵ ਜੀ ਭੀ ਏਥੇ ਆ ਕਰ ਰਹੇ ਸਨ।" ਸੋ ਹੁਣ ਏਥੇ ਹਰ ਸਾਲ ਨੂੰ ਮੇਲਾ ਹੁੰਦਾ ਹੈ।

ਭਾਈ ਭਾਨੇ ਨੇ ਗੁਰੂ ਜੀ ਤੋਂ ਪੁਛਿਆ, "ਏਹ ਗੁਰੂ ਕਾ ਬੀੜ ਕਿਉਂ ਸੱਦੀਦਾ ਹੈ?" ਗੁਰੂ ਜੀ ਨੇ ਫੁਰਮਾਯਾ ਸੰਮਤ ੧੬੨੧ ਵਿੱਚ ਚਤੌੜ ਗੜ੍ਹ ਟੁੱਟਣ ਸਮੇਂ ਅਕਬਰ ਬਾਦਸ਼ਾਹ ਨੇ ਗੁਰੂ ਅਮਰਦੇਵ ਜੀ ਦਾ ਪਰਚਾ ਦੇਖ ਕੇ ਓਨ੍ਹਾਂ ਦੇ ਦਰਸ਼ਨ ਕੀਤੇ ਤੇ ਬਾਰਾਂ ਪਿੰਡ ਪ੍ਰਗਣਾ ਝੁਬਾਲ ਦਾ

---

*ਪੋਥੀਆਂ ਵਿੱਚ ਲਿਖਿਆ ਹੈ ਕਿ ਓਨਾਂ ਦੇਵਤਾ ਬਨਕੇ ਗੁਰੂ ਜੀ ਦੀ ਉਸਤਤੀ ਕੀਤੀ। ਬਿਧੀਚੰਦ ਦੇ ਪੁੱਛਣੇ ਪਰ ਓਨ ਆਪਨੀ ਕਥਾ ਐਉਂ ਦਸੀ ਕਿ ਮੈਂ ਗੁਰੂ ਕਾ ਸਿੱਖ ਬਾਬੇ ਬੁਢੇ ਜੀ ਦੀ ਸੇਵਾ ਬੀੜ ਵਿੱਚ ਕਰਦਾ ਹੁੰਦਾ ਸੀ। ਜਦ ਮਾਤਾ ਗੰਗਾ ਜੀ ਪੁੱਤ੍ਰ ਕਾਮਨਾ ਹੇਤ ਰਥ ਜੁੜਾ ਕੇ ਓਥੇ ਗਈ ਤੇ ਬਾਬੇ ਸਰਾਪ ਦੇ ਦਿੱਤਾ ਕਿ ਗੁਰੂ ਕੇ ਮਹਿਲਾਂ ਨੂੰ ਕਿਧਰੋਂ ਭਾਜੜ ਪਈ ਹੈ, ਤਾਂ ਏਹ ਬਾਤ ਮੈਨੂੰ ਬੁਰੀ ਲੱਗੀ। ਮੈਂ ਬਾਬੇ ਨਾਲ ਝਗੜ ਪਿਆ ਓਨ੍ਹਾਂ ਸਰਾਪ ਦਿੱਤਾ ਕਿ ਤੂੰ ਭੀ ਸੁਰ ਵਾਂਗੂੰ ਘੁਰ ਘੁਰ ਕਰਦਾ ਹੈਂ, ਸੂਰ ਹੋਵੇਂਗਾ। ਤਾਂ ਫੇਰ ਮੈਂ ਡਰਿਆ ਤੇ ਆਪ ਨੇ ਉਧਾਰ ਹੋਣ ਦੀ ਅਰਜ਼ ਕੀਤੀ। ਓਹਨਾਂ ਬਚਨ ਕੀਤਾ ਏਸੇ ਮਾਈ ਗੰਗਾ ਦਾ ਪੁੱਤਰ ਤੈਨੂੰ ਮਾਰ ਕੇ ਤੇਰੀ ਕਲਿਆਣ ਕਰੇਗਾ।

ਗੁਰੂ ਕੇ ਲੰਗਰ ਵਾਸਤੇ ਅਰਪਣ ਕੀਤੇ। ਓਦੋਂ ਏਹ ਬੀੜ ਤੇ ਪਿੰਡ ਗੁਰੂ ਕਾ ਹੋਣੇ ਕਰ ਗੁਰੂ ਕਾ ਬੀੜ ਸਦਾਉਂਦਾ ਹੈ।"

ਜੇਠ ਸੰਮਤ ੧੬੮੧ ਬਿਕ੍ਰਮੀ ਨੂੰ ਜਦ ਸ਼ਾਹਜਹਾਂ ਬਾਦਸ਼ਾਹ ਕਸ਼ਮੀਰ ਜਾਣ ਲਈ ਲਾਹੌਰ ਨੂੰ ਆਉਂਦਾ ਹੋਯਾ ਜਲੰਧਰ ਉੱਤਰਿਆ, ਤਾਂ ਅਬਦੁਲੇ ਖ਼ਾਂ ਦੇ ਬੇਟੇ ਵਲੀ ਖ਼ਾਂ ਨੇ ਕਿਸੇ ਉਮਰਾਉ ਦੁਆਰਾ ਇੱਕ ਬੜਾ ਅੱਛਾ ਘੋੜਾ ਬਾਦਸ਼ਾਹ ਦੀ ਨਜ਼ਰ ਕੀਤਾ। ਸ਼ਾਹ ਨੇ ਪੁੱਛਿਆ ਅਬਦੁਲੇ ਖ਼ਾਂ ਕਿਉਂ ਨਹੀਂ ਮਿਲਣ ਆਯਾ? ਵਲੀ ਖਾਂ ਨੇ ਚੰਗਾ ਸਮਾਂ ਦੇਖ ਕੇ ਅਰਜ਼ ਕੀਤੀ ਕਿ ਹਿੰਦੂਆਂ ਦਾ ਪੀਰ ਹਰਿਗੋਬਿੰਦ ਜੀ ਬਾਜ਼ ਬਦਲੇ ਲੜਾਈ ਕਰ ਗੁਰੂ ਚੱਕ ਤੋਂ ਨੱਸਿਆ ਫਿਰਦਾ ਸੀ। ਇਸ ਦੇਸ ਵਿੱਚ ਜਦ ਓਨ ਬਹੁਤ ਫਤੂਰ ਉਠਾਯਾ ਤੇ ਰੁਹੀਲਾ ਪਿੰਡ; ਜੋ ਚੰਦੂ ਲਾਲ ਦੀਵਾਨ ਦਾ ਸੀ, ਉਜਾੜ ਕੇ ਆਪਣੇ ਨਾਮ ਦਾ ਵਸਾ ਲੀਤਾ। ਪਰ ਸ਼ਾਹੀ ਬਾਜ਼ ਗੁਜ਼ਾਰ ਭਗਵਾਨ ਚੰਦ ਘੇਰੜ ਨੇ ਵਰਜਜਾ ਤਾਂ ਓਸ ਨੂੰ ਮਾਰ ਕੇ ਨਦੀ ਵਿੱਚ ਰੁੜ੍ਹਾ ਦਿੱਤਾ। ਨਾਜ਼ਮ ਨੇ ਗੁਰੂ ਜੀ ਨੂੰ ਬਹੁਤ ਸਮਝਾਯਾ। ਜਦ ਓਨ ਕਾਈ ਨਾ ਮੰਨੀ ਤਾਂ ਓੜਕ ਲੜਾਈ ਕਰਨੀ ਪਈ। ਜਿੱਤ ਹਾਰ ਖ਼ੁਦਾ ਦੇ ਹੱਥ ਹੈ। ਕਈ ਹਜ਼ਾਰ ਆਦਮੀ ਤੇ ਦੋਹਾਂ ਪੁਤ੍ਰਾਂ ਸਮੇਤ ਨਵਾਬ ਮਾਰਿਆ ਗਿਆ। ਫੌਜ ਨੱਸ ਆਈ। ਜਿੱਥੋਂ ਗੁਰੂ ਨੂੰ ਸ਼ਾਹੀ ਫੌਜ ਨੇ ਕੱਢਿਆ ਸੀ, ਹੁਣ ਫੇਰ ਓਸੇ ਗੁਰੂ ਚੱਕ ਵਿੱਚ ਬੈਠਾ ਚੋਰੀ ਧਾੜਾ ਕਰਵਾ ਰਿਹਾ ਹੈ।"

ਇਹੋ ਜਿਹੇ ਹੋਰ ਕਈ ਕੁਫਰ ਤੋਲੇ, ਜਿਸ ਤੋਂ ਰਿਸ ਕੇ ਸ਼ਾਹ ਨੇ ਬਖ਼ਸ਼ੀ ਨੂੰ ਹੁਕਮ ਦਿੱਤਾ ਕਿ ਵੀਹ ਹਜ਼ਾਰ ਫੌਜ ਭੇਜੋ ਤੇ ਗੁਰੂ ਨੂੰ ਓਸ ਦੇ ਜ਼ੋਰ ਜ਼ੁਲਮ ਦਾ ਨਤੀਜਾ ਦੇ ਕੇ ਹਾਜ਼ਰ ਕਰੋ। ਜਦ ਬਾਦਸ਼ਾਹ ਬਜਾਸਾ ਲੰਘ ਕੇ ਗੋਇੰਦਵਾਲ ਬਾਉਲੀ ਪਾਸ ਉੱਤਰਿਆ ਤੇ ਪੁੱਛਿਆ ਕਿ ਏਹ ਬਾਉਲੀ ਕਿਸ ਦੀ ਹੈ? ਤਾਂ ਵਜ਼ੀਰ ਖਾਂ ਨੇ ਓਹ ਕਥਾ ਸਾਰੀ ਸੁਣਾਈ ਜੋ ਇਸ ਬਾਉਲੀ ਦਾ ਕੜ ਟੁੱਟਣੇ ਕਰ ਚਤੌੜ ਗੜ੍ਹ ਟੁੱਟਿਆ ਸੀ ਤੇ ਅਕਬਰ ਸ਼ਾਹ ਨੇ ਓਸ ਅਜ਼ਮਤ ਨੂੰ ਵੇਖ ਗੁਰੂ ਜੀ ਪਾਸ ਹਾਜ਼ਰ ਹੋ ਲੰਗਰ ਲਈ ਇੱਕ ਪ੍ਰਗਣਾ ਨਜ਼ਰ ਕੀਤਾ ਸੀ। ਫੇਰ ਪੰਜਵੇਂ ਗੁਰੂ ਜੀ ਦੇ ਕਹੇ ਕਾਲ ਵਿੱਚ ਮੁਲਕ ਦਾ ਮਾਮਲਾ ਛੱਡਿਆ। ਇਸ ਗੱਦੀ ਦੀ ਹਮੇਸ਼ ਹਜ਼ੂਰ ਦੇ ਬਜ਼ੁਰਗ ਇੱਜ਼ਤ ਤੇ ਖਿਜ਼ਮਤ ਕਰਦੇ ਆਏ ਹਨ। ਓਹ ਭੀ ਹਮੇਸ਼ ਹਜ਼ੂਰ ਦੇ ਤਖ਼ਤ ਰਾਜ ਦੀ ਖ਼ੈਰ ਮਨਾਉਂਦੇ ਤੇ ਨੇਕ ਦੁਆ ਕਰਦੇ ਰਹਿੰਦੇ ਹਨ। ਬਲਕਿ ਜਿਸ ਗੁਰੂ ਜੀ ਬਾਬਤ ਹਜ਼ੂਰ ਦੇ ਜਲੰਧਰ ਦੇ ਮੁਕਾਮ ਵਲੀ ਖ਼ਾਂ ਨੇ ਚੁਗਲੀ ਵੱਟੀ ਓਹ ਮਾਮਲਾ ਆਪ ਨੂੰ ਪਹਿਲੇ ਰੌਸ਼ਨ ਹੋ ਚੁੱਕਾ ਹੈ। ਦੁਆਬੇ ਬਾਰੀ ਦੇ ਸ਼ਾਹ ਹਾਕਮ ਚੋਰਾਂ ਡਕੈਤਾਂ ਤੋਂ ਰਿਸ਼ਵਤ ਖਾ ਕੇ ਪਰਜਾ ਨੂੰ ਲੁਟਵਾ ਰਹੇ ਸੇ। ਗੁਰੂ ਸਾਹਿਬ ਨੇ ਖੁਦ ਬਖੁਦ ਓਸ ਦੇਸ ਦੇ ਤਮਾਮ ਬਦਮਾਸ਼ਾਂ ਨੂੰ ਅਜੇਹੀ ਸਜ਼ਾ ਦਿੱਤੀ ਕਿ ਮੁੜ ਚੋਰੀ ਨਾ ਹੋਈ, ਕਿਉਂਕਿ ਗੁਰੂ ਸਾਹਿਬ ਨੇ ਖ਼ੁਦਾ ਦਾਦ ਆਪਣੀ ਅਜ਼ਮਤ ਦੇ ਜ਼ੋਰ ਜਿੱਥੇ ਜਿੱਥੇ ਚੋਰਾਂ ਧਾੜਵੀਆਂ ਨੇ ਕਿਸੇ ਦੀ ਵਸਤੂ ਲੁਕਾ ਕੇ ਰਖੀ ਸੀ, ਸਭ ਮੁੱਦੇ ਕਢਾਏ। ਚੋਰਾਂ ਨੂੰ ਝੂਠੇ ਕਰ ਲੀਤਾ। ਉਨ੍ਹਾਂ ਤੋਂ ਡਰਦੇ ਸਭ ਚੋਰੀ ਧਾੜਾ ਛੱਡ ਬੈਠੇ ਹਨ। ਆਪ ਦੀ ਪਰਜਾ ਨੂੰ ਭਾਰੀ ਸੁਖ ਹੋ ਗਿਆ ਹੈ। ਹੁਣ ਸ਼ਾਹੀ ਹਾਕਮਾਂ ਨੂੰ ਵੱਢੀ ਨਾ ਲੱਭਨੇ ਕਰ ਉਨ੍ਹਾਂ ਮਿਲ ਕੇ ੮ ਸਾਉਣ ਸੰਮਤ ੧੬੮੫ ਬਿਕ੍ਰਮੀ ਨੂੰ ਹਜ਼ੂਰ ਦੀ ਖ਼ਿਦਮਤ ਵਿੱਚ ਗੁਰੂ ਜੀ ਪਰ ਸ਼ਿਕਾਇਤ ਕੀਤੀ। ਅਰਜ਼ੀ ਭੀ ਪੇਸ਼ ਰਹੀ ਸੀ ਜੋ ਬਾਦ ਦਰਿਆਫਤ ਦਾਖ਼ਲ ਦਫਤਰ ਕੀਤੀ ਗਈ। ਓਹੋ ਜਿੱਦ ਪਿੱਛੋਂ ਸੂਬਾ ਜਲੰਧਰ ਓਨ੍ਹਾਂ ਨਾਲ ਰੱਖਦਾ ਰਿਹਾ। ਰੁਹੀਲਾ ਪਿੰਡ ਦੀਵਾਨ ਚੰਦੂ ਸ਼ਾਹੀ ਗ਼ੁਨਾਹੀ ਦਾ ਜੋ ਜਹਾਂਗੀਰ ਨੇ ਉਜਾੜ ਕੇ ਗੁਰੂ ਜੀ ਦੀ ਨਜ਼ਰ ਕੀਤਾ, ਓਹ ਸ਼ਾਹੀ ਸਨਦ ਲੈ ਕੇ ਆਪਣੇ ਨਾਮ ਦਾ ਪਿੰਡ ਵਸਾ ਕਰ ਇੱਕ ਮਸੀਤ ਬਣਵਾਈ ਤਾਂ ਓਸ ਦੇ ਢਾਹੁਣ ਲਈ ਹਿੰਦੂਆਂ ਨੂੰ 'ਕੱਠੇ ਕਰ ਕੇ ਭਗਵਾਨੇ ਨੇ ਵੱਡਾ ਭਾਰੀ ਸ਼ੋਰ ਮਚਾਇਆ ਤੇ ਦੰਗਾ ਕੀਤਾ ਸੀ, ਜਿਸ ਵਿੱਚ ਓਹ ਅੱਸੀ ਬਰਸ ਦਾ ਬੁੱਢੜਾ ਮਰ ਗਿਆ। ਸੂਬਾ ਅਬਦੁਲੇ ਖ਼ਾਂ ਓਸ ਦਾ ਦੋਸਤ ਸੀ। ਘੇਰੜ ਦੇ ਪੁੱਤ੍ਰ ਦੀ ਫਰਿਆਦ ਸੁਣ ਕੇ ਗੁਰੂ ਜੀ ਦੇ ਗਲ ਆ ਪਿਆ। ਪੀਰਾਂ ਫ਼ਕੀਰਾਂ ਨੂੰ ਦੁੱਖ ਦੇਣ ਦਾ ਫ਼ਲ ਏਹ ਹੋਇਆ ਕਿ ਚਾਰ ਪੰਜ ਹਜ਼ਾਰ ਆਦਮੀ ਦੋਹਾਂ ਪਾਸਿਆਂ ਤੋਂ ਬਾਦਸ਼ਾਹੀ ਪਰਜਾ ਤੇ

ਫੌਜ ਦਾ ਮਰਵਾ ਕੇ ਆਪ ਭੀ ਦੋਹਾਂ ਪੁਤ੍ਰਾਂ ਸਮੇਤ ਕੰਮ ਆਇਆ। ਗੁਰੂ ਪਾਸ ਕੋਈ ਦੇਸ ਖ਼ਜ਼ਾਨਾ ਨਹੀਂ, ਜੋ ਜਿੱਤਣਾ ਹੈ। ਓਹ ਫ਼ਕੀਰ ਆਦਮੀ ਹੈ। ਜੋ ਕੋਈ ਓਸ ਨੂੰ ਦੁੱਖ ਦੇਣਾ ਚਾਹੁੰਦਾ ਹੈ, ਤਾਂ ਓਸ ਦੇ ਸਿੱਖ ਇਕੱਠੇ ਹੋ ਕੇ ਵੈਰੀ ਨਾਲ ਲੜਦੇ ਹਨ। ਹੁਣ ਤਾਂ ਇਹ ਸਾਰਾ ਬਖੇੜਾ ਇੱਕ ਰੱਬ ਦੇ ਘਰ ਮਸੀਤ ਬਦਲੇ ਹੈ। ਜੇਕਰ ਹਜ਼ਰਤ ਦੀ ਮਰਜ਼ੀ ਓਹਦੇ ਢਾਹੁਣ ਦੀ ਹੈ, ਤਾਂ ਮੈਨੂੰ ਹੁਕਮ ਦੇ ਦਿਓ ਮੈਂ ਕੱਲਾ ਹੀ ਜਾ ਕੇ ਢਾਹ ਆਵਾਂ। ਫੌਜ ਕਿਉਂ ਚੜ੍ਹਾਉਣੀ ਹੈ? ਏਹੋ ਬਾਤ ਜਦ ਪਾਸੋਂ ਗੁੰਚਹਿ ਬੇਗ ਤੇ ਅਨਵਰ ਖ਼ਾਂ ਨੇ ਆਖੀ ਤਾਂ ਸ਼ਾਹਜਹਾਂ ਬੋਲਿਆ ਮੈਂ ਖ਼ੁਦ ਚੰਗੀ ਤਰ੍ਹਾਂ ਜਾਣਦਾ ਹਾਂ, ਗੁਰੂ ਨਾਨਕ ਸ਼ਾਹ ਦਾ ਘਰਾਣਾ ਸੁਲ੍ਹਾ ਕੁਲ ਦੋਹਾਂ ਮਜ਼੍ਹਬਾਂ ਦਾ ਸਾਂਝਾ ਹ।, ਏਸ ਧੋਖੇਬਾਜ਼ ਵਲੀ ਖਾਂ ਨੂੰ ਦਰਬਾਰ ਵਿੱਚੋਂ ਕਢਵਾ ਦਿਓ। ਉਸੇ ਘੜੀ ਵਲੀ ਖਾਂ ਕੱਢਿਆ ਗਿਆ। ਬਖੇੜਾ ਮਿਟ ਗਿਆ। ਏਸ ਪ੍ਰਸੰਗ ਤੋਂ ਅਹਿਲਕਾਰਾਂ ਨੂੰ ਸਿੱਖ ਮਤ ਲੈਣੀ ਚਾਹੀਏ, ਆਪਣੇ ਮਾਲਕ ਦੇ ਘਰ ਵਿੱਚ ਫਸਾਦ ਨਾ ਵਧਣ ਦੇਵਣ। ਪਰ ਕੀ ਕਰਨ? ਖ਼ੁਦਗਰਜ਼ੀ ਬਖੇੜਾ ਨਾ ਹੁੰਦਾ ਹੋਵੇ, ਤਾਂ ਭੀ ਕਰਵਾ ਦਿੰਦੀ ਹੈ।

## ਤਰਨਤਾਰਨ ਦਾ ਮੇਲਾ ਸਤਵੰਤੀ ਦਾ ਆਉਣਾ ਅਤੇ ਭਾਈ ਗੁਰਦਾਸ ਜੀ ਦਾ ਗੁਜ਼ਰਨਾ

ਓਸੇ ਸਮੇਂ ਮਸੰਦਾਂ ਨੂੰ ਹੁਕਮਨਾਮੇ ਭੇਜ ਕੇ ਤਰਨਤਾਰਨ ਤੀਰਥ ਦੇ ਮੇਲੇ ਤੇ ਇਸ਼ਨਾਨ ਲਈ ਸੰਗਤਾਂ ਨੂੰ ਸੱਦ ਭੇਜਿਆ ਅਤੇ ਆਪ ਭੀ ਗੁਰੂ ਸਾਹਿਬ ਪ੍ਰਵਾਰ ਸਮੇਤ ਭਾਦ੍ਰੋਂ ਵਦੀ ੫ ਨੂੰ ਓਥੇ ਜਾ ਰਹੇ। ਹਟਵਾਣੀਆਂ ਨੇ ਬਜ਼ਾਰ ਜਾ ਲਾਏ। ਸੰਗਤਾਂ ਆਉਣ ਲੱਗਿਆਂ। ਸੰਮਤ ੧੬੮੬ ਬਿਕ੍ਰਮੀ ਭਾਦ੍ਰੋਂ ਦੀ ਮੱਸਿਆ ਨੂੰ ਭਾਰੀ ਮੇਲਾ ਹੋਯਾ। ਸੰਗਤਾਂ ਨੇ ਇਸ਼ਨਾਨ ਕਰ ਕਰ ਸ਼ਬਦ ਗਾਵੇ। ਪ੍ਰਸ਼ਾਦ ਚੜ੍ਹਾਏ। ਗੁਰੂ ਜੀ ਦੇ ਦਰਸ਼ਨ ਪਾਏ, ਮਨੋਕਾਮਨਾ ਪੂਰਨ ਕੀਤੀਆਂ। ਗੁਰੂ ਜੀ ਨੇ ਵਰ ਦਿੱਤਾ ਜੇ ਕੋਈ ਏਸ ਤੀਰਥ ਤਰਨਤਾਰਨ ਦਾ ਇਸ਼ਨਾਨ ਹਰ ਮੱਸਿਆ ਨੂੰ ਕਰੇਗਾ, ਓਸ ਦੇ ਮਨਰੋਥ ਪੂਰੇ ਹੋਣਗੇ। ਓਸ ਸਮੇਂ ਪੱਟੀ ਵਾਲੇ {ਬੀਬੀ ਰਜਨੀ ਅਤੇ ਉਸਦਾ ਪਤੀ} ਰਾਇ ਗੁਰਬਖ਼ਸ਼ ਤੇ ਓਸ ਦੀ ਰਾਣੀ ਸਤਵੰਤੀ ਬਹੁਤ ਬ੍ਰਿਧਾਂ ਨੇ ਗੁਰੂ ਜੀ ਅੱਗੇ ਬਹੁਤ ਬੇਨਤੀ ਕੀਤੀ ਕਿ ਸਾਡੀ ਮੁਕਤ ਹੋਵੇ ਜੀ! ਗੁਰੂ ਜੀ ਨੇ ਫੁਰਮਾਯਾ, "ਹੁਣ ਤਾਂ ਨੇੜੇ ਹੀ ਪਾਰ ਦਾ ਕੰਢ ਦਿਸਦਾ ਹੈ। ਦੋ ਮਹੀਨੇ ਤੱਕ ਤੁਸੀਂ ਸੱਚਖੰਡ ਨੂੰ ਜਾਓਗੇ।" ਏਹ ਬਚਨ ਸੁਣ ਕੇ ਓਨ੍ਹਾਂ ਨੂੰ ਬੜਾ ਧੀਰਜ ਤੇ ਨਿਸਚਾ ਆ ਗਿਆ। ਓਨ੍ਹਾਂ ਜਾਣਿਆ ਕਿ ਹੁਣ ਅਸਾਂ ਸਭ ਪਦਾਰਥ ਛੱਡ ਜਾਣਾ ਹੈ। ਜੋ ਕੁਛ ਗੁਰੂ ਕੇ ਨਮਿੱਤ ਦਿੱਤਾ ਜਾਏ ਸੋਈ ਚੰਗਾ ਹੈ। ਦੰਪਤੀ ਨੇ ਬਹੁਤ ਪਦਾਰਥ ਗੁਰੂ ਜੀ ਦੇ ਲੰਗਰ ਵਿੱਚ ਪਾਇਆ। ਸਤਵੰਤੀ ਰਾਣੀ ਨੇ ਇੱਕ ਡੱਬਾ ਜੜਾਊ ਜੇਵਰਾਂ ਦਾ ਅਤੇ ਹੀਰੇ, ਮੋਤੀ, ਨੀਲਮ, ਲਸਨੀਏ, ਚੁਨੀਆਂ, ਮਾਣਕ ਆਦਿਕ ਬਹੁਤ ਭਾਂਤ ਦਾ ਜਵਾਹਰਾਤ ਗੁਰੂ ਜੀ ਦੇ ਅਰਪਨ ਕੀਤਾ। ਓਨ੍ਹਾਂ ਦੀ ਉਦਾਰਤਾ ਨੂੰ ਦੇਖ ਕੇ ਭਾਈ ਭਾਨੇ ਨੇ ਪੁਛਿਆ, "ਏਹ ਕੌਣ ਹਨ?" ਤਾਂ ਭਾਈ ਮੰਨ ਕੇ ਭਾਈ ਗੁਰਦਾਸ ਜੀ ਨੇ ਦੱਸਿਆ, "ਏਹ ਪੱਟੀ ਵਾਲੇ ਰਾਜੇ ਦੁਨੀ ਚੰਦ ਦੇ ਬੇਟੀ ਅਰ ਜਵਾਈ ਹਨ। ਓਸ ਨੇ ਆਪਣੀ ਏਹ ਬੇਟੀ ਇੱਕ ਕੁਸ਼ਟੀ ਨੂੰ ਵਿਆਹ ਦਿੱਤੀ ਸੀ। ਜਦ ਇਹ ਕੁਸ਼ਟੀ ਅੰਮ੍ਰਿਤਸਰ ਤੀਰਥ ਦੇ ਦੁੱਖ ਭੰਜਣੀ ਘਾਟ ਉੱਤੇ ਇਸ਼ਨਾਨ ਕਰ ਕੇ ਰਾਜ਼ੀ ਹੋ ਗਿਆ ਤਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਹੁਕਮ ਨਾਲ ਦੁਨੀ ਚੰਦ ਨੇ ਆਪਣੇ ਘਰ ਬੇਟਾ ਨਾ ਹੋਣ ਕਰ ਕੇ ਏਨ੍ਹਾਂ ਨੂੰ ਹੀ ਵਾਰਸ ਕਰ ਦਿੱਤਾ ਸੀ। ਹੁਣ ਏਨ੍ਹਾਂ ਦੀ ਸੰਤਾਨ ਬਹੁਤ ਹੈ।"

ਏਹ ਪ੍ਰਸੰਗ ਸੁਣ ਕੇ ਸਭ ਸੰਗਤ ਖ਼ੁਸ਼ੀ ਹੋਈ ਤੇ ਤੀਰਥ ਵਿੱਚ ਸ਼ਰਧਾ ਵਧੀ। ਮੇਲਾ ਕਰ ਕੇ ਗੁਰੂ ਸਾਹਿਬ ਜੀ ਸਰਹਾਲੀ ਪਿੰਡ; ਜਿੱਥੇ ਪੰਜਵੇਂ ਗੁਰੂ ਜੀ ਦੇ ਸਰਾਪ ਨਾਲ ਚੌਥੀ ਪੱਤੀ ਕੱਲਰ ਪਈ ਸੀ, ਜਾ ਉੱਤਰੇ। ਓਨ੍ਹਾਂ ਬਹੁਤ ਸੇਵਾ ਕੀਤੀ। ਬਚਨ ਹੋਇਆ, "ਸਮਾਂ ਪਾ ਕੇ ਏਹੋ ਜ਼ਿਮੀਂ ਜੰਮਣ ਲਗ ਜਾਊ।" ਸੋ ਹੁਣ ਜੰਮਦੀ ਹੈ। ਓਥੋਂ ਚੋਲੇ ਪਿੰਡ ਦੀ ਸੰਗਤ ਲੈ ਗਈ। ਭਾਈ ਗੁਰਦਾਸ ਜੀ ਨੇ ਭੈਣੀ ਨਾਮ ਤੋਂ ਚੋਲਾ ਨਾਮ ਹੋਣ ਦੀ; ਜੋ ਗੁਰੂ ਅਰਜਨ ਜੀ ਦੇ ਬਚਨ ਨਾਲ ਹੋਯਾ ਸੀ, ਕਥਾ ਸੁਣਾਈ ਜਿਸ ਤੋਂ ਸੰਗਤ ਨੂੰ ਬਹੁਤ ਪ੍ਰੇਮ ਤੇ ਗੁਰੂ ਜੀ ਪਰ ਭਰੋਸਾ ਹੋਇਆ। ਚੋਲੇ ਤੋਂ ਢਾਈ ਕੋਹ ਅੱਗੇ ਗੁਰੂ ਜੀ ਨੇ ਇੱਕ ਜਗ੍ਹਾ ਉੱਤਰ ਕੇ ਮੱਥਾ ਟੇਕਿਆ। ਭਾਈ ਭਾਨੇ ਦੇ ਪੁੱਛਣੇ ਕਰ ਫੁਰਮਾਯਾ ਕਿ ਏਸੇ ਪੱਠੇ ਪਿੰਡ ਪਾਸ ਗੁਰੂ ਨਾਨਕ ਜੀ ਨੇ ਤਿੰਨ ਦਿਨ ਰਹਿ ਕੇ ਬਹੁਤ ਜਰਣਾ ਕੀਤੀ ਸੀ, ਕਿਉਂਕਿ ਏਥੋਂ ਦੇ ਬੇਦੀ ਖੱਤ੍ਰੀਆਂ ਨੇ ਓਨ੍ਹਾਂ ਨੂੰ ਆਪਣੇ ਸ਼ਰੀਕ ਮੰਨ ਕੇ ਭਾਰੀ ਦੁੱਖ ਦਿੱਤਾ ਸੀ, ਜਿਸ ਕਰ ਕੇ ਪੱਠਾ ਪਿੰਡ ਉੱਜੜ ਗਿਆ। ਤੀਜੇ ਗੁਰੂ ਜੀ ਦਾ ਬਚਨ ਹੋਯਾ ਆਪ ਨੂੰ ਗੁਰੂ ਕਾ ਸ਼ਰੀਕ ਮੰਨਣੇ ਵਾਲਾ ਬੇਦੀ ਸੋਢੀ ਕੋਈ ਨਾ ਰਹੇਗਾ। ਸੋ ਕੋਈ ਭੀ ਨਾ ਰਿਹਾ (ਸੱਚ ਹੈ ਹੁਣ ਬਿਨਾਂ ਗੁਰੂ ਜੀ ਦੀ ਅੰਸ ਦੇ ਹੋਰ ਕੋਈ ਪੰਜਾਬ ਵਿੱਚ ਬੇਦੀ ਸੋਢੀ ਖੱਤ੍ਰੀ ਨਹੀਂ)। ਓਥੋਂ ਅੱਗੇ ਦੋ ਕੋਹ ਪਹੁੰਚੇ ਤਾਂ ਬਿਧੀਚੰਦ ਨੇ ਅਰਜ਼ ਕੀਤੀ, "ਏਥੇ ਖਾਨਪੁਰ ਦੇ ਲੋਕਾਂ ਨੇ ਗੁਰੂ ਅਰਜਨ ਸਾਹਿਬ ਜੀ ਦੀ ਨਿਰਾਦਰੀ ਕੀਤੀ ਸੀ। ਅਸੀਂ ਪੰਜ ਸਿੱਖ ਨਾਲ ਸੇ। ਗੁਰੂ ਜੀ ਭਾਈ ਹੇਮੇ ਦੇ ਖੂਹ ਉੱਤੇ ਗਏ। ਅੱਗੇ ਓਹ ਛੱਪਰੀ ਵਿੱਚ ਬੈਹਾ ਚੱਕੀ ਪੀਸਦਾ ਹੋਇਆ ਜਪੁਜੀ ਸਾਹਿਬ ਦਾ ਪਾਠ ਕਰ ਰਿਹਾ ਸੀ ਕਿਉਂਕਿ ਓਹ ਹਮੇਸ਼ ਪੀਸ ਪਕਾ ਕੇ ਸਿੱਖਾਂ ਸਾਧਾਂ ਨੂੰ ਛਕਾਉਂਦਾ ਰਹਿੰਦਾ ਸੀ। ਓਨ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਓਸ ਨੂੰ ਸ਼ਰਧਾ

ਭਗਤੀ ਦੀ ਮੂਰਤ ਦੇਖ ਕੇ ਤਿੰਨ ਦਿਨ ਓਸ ਪਾਸ ਨਿਵਾਸ ਕੀਤਾ। ਫੇਰ ਤਾਂ ਚੁਫੇਰੇ ਦੇ ਪਿੰਡਾਂ ਦੀ ਸੰਗਤ ਆ ਗਈ। ਓਥੇ ਹੀ ਗੁਰੂ ਜੀ ਨੇ ਏਹ ਸ਼ਬਦ ਉਚਾਰਿਆ:

ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥
ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥ ਰਹਾਉ ॥
ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ ॥
ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥੧॥
ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥
ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥
ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥੩॥
ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥
ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥੪॥੧॥੪੧॥

(ਸੂਹੀ, ਮਃ ੫ - ੭੪੫)

ਏਹ ਸਾਰਾ ਸ਼ਬਦ ਸੁਣ ਕੇ ਸੰਗਤ ਬਹੁਤ ਖ਼ੁਸ਼ ਹੋਈ। ਓਹ ਖਾਨਪੁਰ ਸ਼ੇਰਸ਼ਾਹ ਦੇ ਗ਼ਦਰ ਵਿੱਚ ਪਠਾਣਾਂ ਨੇ ਉਜਾੜ ਦਿੱਤਾ। ਓਨ੍ਹਾਂ ਵਿੱਚੋਂ ਬਹੁਤ ਲੋਕ ਭਾਈ ਹੇਮੇ ਦੀ ਛੱਪਰੀ ਪਾਸ ਆ ਬੈਠੇ। ਧੀਰੇ ਧੀਰੇ ਓਸੇ ਥਾਂ ਪਿੰਡ ਬਸ ਜਾਣੇ ਕਰ ਓਸ ਦਾ ਨਾਮ ਛਾਪਰੀ ਹੋ ਗਿਆ, ਜੋ ਹੁਣ ਤੱਕ ਛਾਪਰੀ ਪਿੰਡ ਹੈ।" ਗੁਰੂ ਹਰਗੋਬਿੰਦ ਜੀ ਏਹ ਕਥਾ ਸੁਣ ਕੇ ਬਹੁਤ ਖ਼ੁਸ਼ੀ ਹੋਏ। ਓਥੇ ਰਾਤ ਜਾਗਾ ਕੀਰਤਨ ਕਰਾਇਆ, ਪ੍ਰਸ਼ਾਦ ਵਰਤੇ।

ਅਗਲੇ ਦਿਨ ਗੋਇੰਦਵਾਲ ਜਾ ਰੌਣਕ ਕੀਤੀ। ਸਤਿਸੰਗ ਦਾ ਰੰਗ ਲਗਾ ਰਿਹਾ। ਓਸੇ ਸਮੇਂ {ਭਾਈ ਗੁਰਦਾਸ ਜੀ ਪ੍ਰਲੋਕ ਗਮਨ} ੧੧ ਅੱਸੂ ਸੰਮਤ ੧੬੯੬ ਬਿਕ੍ਰਮੀ ਨੂੰ ਭਾਈ ਗੁਰਦਾਸ ਜੀ ਨੇ ਗੁਰੂ ਜੀ ਦੇ ਦਰਸ਼ਨ ਕਰਦੇ ਹੋਏ ਦੇਹ ਤਿਆਗੀ। ਏਹ ਬੜਾ ਭਾਰੀ ਮਹਾਂਰਿਖੀ ਗੁਰੂ ਜੀ ਦੇ ਘਰ ਵਿੱਚ ਬਿਆਸ ਵਾਂਗੂੰ ਅਦੁਤੀ ਪੁਰਖ ਸੀ। ੩੯ ਵਾਰਾਂ ੫੦੦ ਕਬਿੱਤ ਅਜੇਹੇ ਅਦਭੁਤ ਦ੍ਰਿਸ਼ਟਾਂਤ ਦੇ ਕਰ ਓਸ ਨੇ ਰਚੇ ਹਨ, ਜਿਨ੍ਹਾਂ ਦੇ ਪੜ੍ਹਨ ਤੋਂ ਜ਼ਰੂਰ ਸਿੱਖੀ ਧਰਮ ਪੁਰਸ਼ ਦੇ ਚਿੱਤ ਵਿੱਚ ਵਸ ਜਾਂਦਾ ਹੈ। ਏਸੇ ਵਾਸਤੇ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ ਕਿ ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹਨੇ ਸੁਨਣੇ ਵਾਲੇ ਨੂੰ ਸਿੱਖੀ ਧਰਮ ਪ੍ਰਾਪਤ ਹੋਵੇਗਾ। ਉਂਵ ਭੀ ਏਹ ਗੁਰੂ ਅਰਜਨ ਜੀ ਦਾ ਮਾਮਾ ਸੀ। ਭਾਈ ਸਾਹਿਬ ਜੀ ਦੀ ਸਤਾਰਵੀਂ ਕਰ ਕੇ ਗੁਰੂ ਜੀ ਸ੍ਰੀ ਅੰਮ੍ਰਿਤਸਰ ਆ ਬਿਰਾਜੇ। ਦਰਬਾਰ ਸਾਹਿਬ ਅਕਾਲ ਬੁੰਗੇ ਪ੍ਰਸ਼ਾਦ ਕਰਾਯਾ ਸ਼ਹਿਰ ਦੇ ਲੋਕਾਂ ਨੇ ਗੁਰੂ ਜੀ ਦੇ ਦਰਸ਼ਨ ਪਾ ਕੇ ਖ਼ੁਸ਼ੀ ਮਨਾਈ।

## ਭਾਈ ਗੜੀਏ ਦਾ ਕਸ਼ਮੀਰ ਜਾਣਾ ਤੇ ਅਲਮਸਤ ਦਾ ਗੁਰੂ ਜੀ ਪਾਸ ਆਉਣਾ

ਗੁਰੂ ਜੀ ਪਾਸ ਹੋਰ ਦੇਸ਼ਾਂ ਦੀ ਸੰਗਤ ਤਾਂ ਕਾਰ ਭੇਟ ਲੈ ਕੇ ਆਉਂਦੀ ਹੀ ਰਹੀ ਪਰ ਕਸ਼ਮੀਰ ਦੀ ਸੰਗਤ ਦੂਰ ਦੇਸ ਤੇ ਤੁਰਕਾਂ ਦੇ ਜ਼ੋਰ ਕਾਰਨ ਨਹੀਂ ਆ ਸਕੀ ਸੀ। ਓਥੋਂ ਅਰਦਾਸਾਂ ਆਈਆਂ ਤਾਂ ਗੁਰੂ ਜੀ ਨੇ ੨੧ ਵੈਸਾਖ ਸੰਮਤ ੧੬੮੭ ਬਿਕ੍ਰਮੀ ਨੂੰ ਭਾਈ ਗੜੀਏ ਮਸੰਦ ਨੂੰ ਕਸ਼ਮੀਰ ਵੱਨੀ ਤੋਰਿਆ। ਜਾਂ ਓਹ ਗੁਜਰਾਤ ਪਹੁੰਚਿਆ, ਤਾਂ ਸ਼ਾਹ ਦੌਲੇ ਆਦਿਕ ਗੁਰੂ ਕੇ ਪ੍ਰੇਮੀ ਸਾਧੂ ਤੇ ਸਿੱਖ ਧਰਮ ਜੁੱਧ, ਜੋ ਅੰਮ੍ਰਿਤਸਰ ਤੇ ਹਰਿਗੋਬਿੰਦ ਪੁਰ ਹੋਏ ਸਨ, ਓਨ੍ਹਾਂ ਦੀ ਕਥਾ ਸੁਣਨ ਲਈ ਸਭ 'ਕੱਠੇ ਹੋ ਗਏ। ਭਾਈ ਗੜੀਏ ਤੋਂ ਸਾਂਗੋ ਪਾਂਗ ਸਾਰੀ ਕਥਾ ਸੁਣ ਕੇ ਸਭ ਨੇ ਖ਼ੁਸ਼ੀ ਮੰਨੀ। ਸ਼ਾਹ ਦੌਲੇ ਨੇ ਆਖਿਆ ਐਸ ਸਮੇਂ ਤੁਰਕਾਂ ਨੂੰ ਅਨੀਤ ਤੋਂ ਹਟਾਉਣ ਵਾਲਾ ਤੇ ਹਿੰਦੂ ਧਰਮ ਦੀ ਰੱਖਯਾ ਕਰਨ ਵਾਲਾ ਬਿਨਾਂ ਗੁਰੂ ਹਰਿਗੋਬਿੰਦ ਜੀ ਦੇ ਹੋਰ ਕੌਣ ਹੈ, ਜੋ ਬਾਦਸ਼ਾਹ ਨਾਲ ਟਾਕਰਾ ਲਾ ਕੇ ਫੇਰ ਕਾਇਮ ਰਹਿ ਜਾਵੇ। ਦੂਜੇ ਦਿਨ ਸ਼ਾਹ ਦੌਲੇ ਨੇ ਆਪਣੇ ਪਾਸੋਂ ਤੇ ਸੇਵਕਾਂ ਤੋਂ ਗੁਰੂ ਜੀ ਦੇ ਜੰਗ ਦੇ ਖ਼ਰਚ ਲਈ ਕਾਰ ਭੇਟ ਕੱਠੀ ਕਰ ਭਾਈ ਗੜੀਏ ਦੇ ਹੱਥ ਦਿੱਤੀ। ਓਨ ਹੁੰਡੀ ਕਰਾ ਕੇ ਸਭ ਗੁਰੂ ਜੀ ਪਾਸ ਭੇਜ ਦਿੱਤੀ। ਆਪਣੇ ਪਾਸ ਇੱਕ ਕੌਡੀ ਭੀ ਨਾ ਰੱਖੀ। ਬਲਕਿ ਕਪੜੇ ਭੀ ਫਟੇ ਜੇਹੇ ਹੀ ਰੱਖੇ ਤੇ ਆਪਣੇ ਵਾਸਤੇ ਕੁਛ ਨਾ ਬਣਾਇਆ। ਏਹ ਸਿਦਕ ਸਚਾਈ ਓਸ ਦੀ ਦੇਖ ਕੇ ਸ਼ਾਹ ਦੌਲੇ ਨੇ ਬਹੁਤ ਖ਼ੁਸ਼ੀ ਹੋ ਕੇ ਸਾਰੀ ਪੁਸ਼ਾਕ ਜੋੜੇ ਸਮੇਤ ਗੜੀਏ ਨੂੰ ਬਣਵਾ ਦਿਤੀ। ਓਨ ਓਹ ਭੀ {ਭਾਈ ਗੜ੍ਹੀਏ ਦੀ ਉਦਾਰਤਾ} ਗੁਰੂ ਨਮਿੱਤ ਇੱਕ ਗ਼ਰੀਬ ਸਿੱਖ ਨੂੰ ਪਹਿਨਾ ਦਿੱਤੀ। ਏਸ ਗੱਲੋਂ ਸ਼ਾਹ ਦੌਲਾ ਗ਼ੁੱਸੇ ਹੋ ਕੇ ਬੋਲਿਆ, "ਤੇਰੀ ਇਹ ਉਦਾਰਤਾ ਸਾਨੂੰ ਨਹੀਂ ਭਾਉਂਦੀ। ਆਪ ਟੁੱਟੀ ਫੁੱਟੀ ਕ੍ਰਿਆ ਰੱਖਣੀ ਦੂਸਰੇ ਨੂੰ ਪੁਸ਼ਾਕ ਬਖ਼ਸ਼ ਦੇਣੀ, ਏਹ ਦਿਖਾਵਾ ਚੰਗਾ ਨਹੀਂ।" ਭਾਈ ਜੀ ਨੇ ਸ਼ਾਹ ਦੌਲੇ ਦੇ ਸਾਹਮਣੇ ਜੁਤੀ ਝਾੜੀ। ਤਾਂ ਲਿਖਿਆ ਹੈ ਕਿ ਜਿਤਨੇ ਕੰਕਰ ਝੜੇ, ਸਭ ਕੀਮਤੀ ਹੀਰੇ, ਪੰਨੇ, ਨੀਲਮ ਸੇ ਜਿਸ ਨੂੰ ਦੇਖ ਕੇ ਸ਼ਾਹ ਦੌਲਾ ਦਾ ਓਹ ਹੰਕਾਰ ਟੁੱਟ ਗਿਆ ਜੋ, ਚਨਾਬ ਪਰ ਫ਼ੁੱਲ ਬਣਾਉਣ ਸਮੇਂ ਓਹ ਆਪਣੇ ਆਸਣ ਹੇਠੋਂ ਕੱਢ ਕੇ ਪੈਸੇ ਰਾਜਾਂ ਮਜੂਰਾਂ ਨੂੰ ਦੇਂਦਾ ਰਿਹਾ ਸੀ। ਫੇਰ ਤਾਂ ਗੁਰੂ ਕੇ ਘਰ ਨੂੰ ਅਜੇਹਾ ਸਮ੍ਰਥ ਸਮਝ ਕੇ ਭਾਈ ਗੜੀਏ ਦੀ ਆਪਣੇ ਪਛਾਣੂਆਂ ਮੁਰੀਦਾਂ ਤੋਂ ਸੇਵਾ ਕਰਾਉਂਦਾ ਗਿਆ ਤੇ ਨਾਲੇ ਸੰਗਤ ਕਰਦਾ ਰਿਹਾ। ਭਾਈ ਗੜੀਏ ਨੇ ਕਸ਼ਮੀਰ ਜਾ ਕੇ ਆਪਣੀ ਅਕਲ ਤੇ ਮਿੱਠੀ ਬਾਣੀ, ਅਰ ਗੁਰੂ ਜੀ ਦੀ ਬਖ਼ਸ਼ੀ ਹੋਈ ਆਤਮਕ ਸ਼ਕਤੀ ਦੇ ਬਲ ਨਾਲ; ਜਿਸ ਨੂੰ ਸਿੱਧੀ ਆਖਦੇ ਹਨ, ਉਪਦੇਸ਼ ਨੂੰ ਚਿਤਾ ਕਰ ਆਪਣੇ ਵੱਨੀ ਝੁਕਾ ਲੀਤਾ ਜਿਸ ਕਰ ਕੇ ਬਹੁਤ ਚੰਗੇ ਚੰਗੇ ਪਸ਼ਮੀਨੇ ਦੇ ਬਸਤਰ, ਰੁਮਾਲ, ਗਲੀਚੇ, ਹਲਵਾਨ, ਨਕਦੀ ਬਹੁਤ ਕੁਛ ਗੁਰੂ ਕੇ ਖ਼ਜ਼ਾਨੇ ਵਿੱਚ ਹਮੇਸ਼ਾ ਪੁਚਾਉਂਦਾ ਰਿਹਾ ਤੇ ਆਪ ਓਸ ਦੇਸ ਦਾ ਪੂਜ ਬਣਿਆ ਰਿਹਾ।

ਓਸੇ ਸਮੇਂ ਰਾਜੇ ਬਾਜ਼ ਬਹਾਦਰ ਦੇ ਘਰ ਗੁਰੂ ਜੀ ਦੀ ਕ੍ਰਿਪਾ ਨਾਲ ਬੇਟਾ ਹੋਇਆ, ਜਿਸ ਨੂੰ ਨਾਨਕ ਮਤੇ ਜਾਣੇ ਸਮੇਂ ਗੁਰੂ ਘਰ ਦਾ ਸੇਵਕ ਕਰ ਆਏ ਸੇ। ਉਸ ਨੇ ਓਸ ਖ਼ੁਸ਼ੀ ਵਿੱਚ ਅਨੇਕ ਪ੍ਰਕਾਰ ਦੇ ਤੋਹਫੇ, ਪਦਾਰਥ ਅਲਮਸਤ ਸਾਧੂ ਦੇ ਹੱਥ; ਜਿਸ ਨੂੰ ਉਸ ਦੇਸ ਦਾ ਮਸੰਦ ਨਾਨਕ ਮਤੇ ਦਾ ਮਹੰਤ ਗੁਰੂ ਜੀ ਨੇ ਕਰ ਰੱਖਿਆ ਸੀ, ਗੁਰੂ ਪਾਸ ਭੇਜੇ। ਅਲਮਸਤ ਨੇ ਓਸ ਦੇਸ਼ ਦੀ ਹੋਰ ਸੰਗਤ ਸਮੇਤ ਹਾੜ ਸੰਮਤ ੧੬੮੭ ਬਿਕ੍ਰਮੀ ਨੂੰ ਅੰਮ੍ਰਿਤਸਰ ਗੁਰੂ ਸਾਹਿਬ ਦੇ ਚਰਨਾਂ ਵਿੱਚ ਹਾਜ਼ਰ ਹੋ ਰਾਜੇ ਦੀ ਭੇਜੀ ਹੋਈ ਕਾਰ ਭੇਟਾ ਅਰਪਣ ਕਰ ਕੇ ਫੇਰ ਸੰਗਤ ਦੀ ਭੇਟਾ ਨਾਮ ਲੈ ਲੈ ਅਰਦਾਸ ਕਰਾਈ। ਲੰਗਰ ਦੀ ਤੇ ਸਭਾ, ਸਤਸੰਗ, ਉਪਦੇਸ਼ ਦੀ ਮਰਯਾਦਾ ਦੇਖ ਕੇ ਅਤੇ ਗੁਰੂ ਜੀ ਦੇ ਦਰਬਾਰ ਸਾਹਿਬ ਤੇ ਗੁਰੂ ਜੀ ਦੀ ਫ਼ੌਜ ਤੇ ਗੁਰਸਿੱਖਾਂ ਦੇ ਦਰਸ਼ਨ ਕਰ ਪੂਰਬ ਦੇਸ ਦੇ ਸਿੱਖ ਬਹੁਤ ਪ੍ਰਸੰਨ ਹੋਏ। ਅਨੇਕ ਨਵੇਂ ਸਿੱਖ ਹੋਏ ਗੁਰੂ ਜੀ ਦੇ ਬਚਨ ਧਾਰਨ ਕਰ ਤੇ ਮਨੋਕਾਮਨਾ ਪਾ ਕੇ ਨਿਹਾਲ ਹੋਏ। ਗੁਰੂ ਸਾਹਿਬ ਨੇ ਜਥਾ ਜੋਗ ਅਲਮਸਤ* ਸਮੇਤ ਸਭ ਨੂੰ

---

*ਲਿਖਿਆ ਹੈ ਕਿ ਅਲਮਸਤ ਜੀ ਆਪਣੇ ਚੇਲੇ ਲਾਲ ਦਰਿਆਈ ਹਰੀ ਦਾਸ ਸਮੇਤ ਜਦ ਜਗਨ ਨਾਥ ਗਏ ਤਾਂ ਏਨ੍ਹਾਂ ਨੂੰ ਭੋਜਨ ਕਿਨੇ ਨਾ ਦਿੱਤਾ। ਤਿੰਨ ਦਿਨ ਮੰਦਰ ਅੱਗੇ ਬੈਠ ਕੇ ਸਮੁੰਦਰ ਕਨਾਰੇ ਜਾ ਬੈਠੇ। ਈਸ਼ਵਰ ਦਾ ਅਰਾਧਨ ਕੀਤਾ। ਪੰਡਿਆਂ ਨੇ ਜਗਨਨਾਥ ਨੂੰ

ਸਿਰੋਪਾਉ ਬਖ਼ਸ਼ੇ। ਸਭ ਵਿਦਾ ਹੋ ਕੇ ਗੁਰੂ ਜੀ ਦੇ ਗੁਣ ਗਾਉਂਦੇ ਹੋਏ ਗਏ। ਓਨ੍ਹਾਂ ਆਪਣੇ ਦੇਸ ਵਿੱਚ ਜਾ ਕੇ ਹੋਰ ਅਨੇਕਾਂ ਨੂੰ ਸਿੱਖ ਬਨਾਇਆ ਤੇ ਸੁਮੱਤੇ ਲਾਇਆ।

---

ਭੋਗ ਰੱਖਿਆ ਤਾਂ ਰਾਤ ਨੂੰ ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਓਹੋ ਥਾਲ ਕੌਲ ਭੋਜਨ ਸੰਤਾਂ ਪਾਸ ਪਹੁੰਚਿਆ। ਉਨ੍ਹਾਂ ਭੋਜਨ ਛਕ ਕੇ ਥਾਲ ਕੌਲ ਸਮੁੰਦਰ ਵਿੱਚ ਸਿੱਟ ਘੱਤਿਆ ਪੰਡਿਆਂ ਨੂੰ ਥਾਲ ਨਾ ਲਭਜਾ ਤਾਂ ਓਹ ਬੜੇ ਬਜ਼ਾਕੁਲ ਹੋਏ। ਅਖ਼ੀਰ ਪਤਾ ਲਗਾ ਕਿ ਥਾਲ ਸੰਤਾਂ ਪਾਸ ਹੈ। ਰਾਜੇ ਸਮੇਤ ਪੰਡੇ ਓਥੇ ਗਏ। ਓਹਨਾਂ ਆਖਿਆ, "ਸਮੁੰਦਰ ਵਿੱਚੋਂ ਕੱਢ ਲਓ।" ਅੱਗੇ ਓਥੇ ਓਹੋ ਜਿਹੇ ਬੇਅੰਤ ਥਾਲ ਪਏ ਦੇਖੇ। ਏਹ ਅਜ਼ਮਤ ਅਲਮਸਤ ਜੀ ਦੀ ਦੇਖ ਕੇ ਰਾਜਾ ਮੰਗੂ ਨਾਮ ਓਨਾਂ ਦਾ ਸੇਵਕ ਬਣ ਗਿਆ। ਇੱਕ ਮਕਾਨ ਮੰਦਰ ਜਗਨ ਨਾਥ ਦੇ ਪਾਸ ਬਣਵਾ ਦਿੱਤਾ ਦੋ ਪਿੰਡ ਜਗੀਰ ਸੱਤ ਮੂਰਤੀ ਦਾ ਅੰਨ ਮੰਦਰ ਵਿੱਚੋਂ ਲਾ ਦਿੱਤਾ। ਓਸ ਮਕਾਨ ਦਾ ਨਾਉਂ ਸੰਤਾਂ ਨੇ ਮੰਗੂ ਮਠ ਰੱਖਿਆ। ਨਾਨਕ ਸ਼ਾਹੀ ਸਾਧੂ ਓਥੇ ਜਾ ਕੇ ਉੱਤਰਦੇ ਭੋਜਨ ਛਕਦੇ ਰਹੇ। ਸੰਮਤ ੧੯੨੬ ਬਿਕ੍ਰਮੀ ਨੂੰ ਓਥੋਂ ਦੇ ਮਹੰਤ ਮੰਗਲ ਦਾਸ ਉਦਾਸੀ ਨੇ ਗ੍ਰਹਸਤੀ ਹੋ ਕੇ ਜਗੀਰ ਮਕਾਨ ਹਵੇਲੀ ਵੇਚ ਸਿੱਟੀ। ਹੁਣ ਅੰਨ ਭੀ ਨਹੀਂ ਮਿਲਦਾ। ਮੰਗੂ ਮਠ ਭੀ ਹੁਣ ਢੱਠਾ ਪਿਆ ਹੈ। ਚੰਗਿਆਂ ਦੇ ਘਰ ਪੈਦਾ ਹੋ ਕੇ ਖੋ ਬੈਠੇ। ਅਲਮਸਤ ਅਤੇ ਹਰੀਦਾਸ ਚਮੜਪੋਸ਼ ਦੀਆਂ ਅਨੇਕ ਅਜ਼ਮਤਾਂ ਲਿਖੀਆਂ ਹੋਈਆਂ ਹਨ।

## ਨਾਮਦੇਵ ਦੇ ਉਪਾਸ਼ਕ, ਜਲ੍ਹੋ ਬੈਰਾਗੀ ਪੱਲਾ ਚੌਧਰੀ ਸੇਵਕ ਹੋਣੇ ਤੇ ਜੱਲਣ ਭਗਤ ਦੁਦੂ ਰਾਮ ਦਾ ਮਿਲਾਪ

ਹੁਣ ਦੀਪਮਾਲਾ ਦਾ ਮੇਲਾ ਨੇੜੇ ਆਯਾ ਦੇਖ ਕੇ ਦੜੱਪ, ਕੱਛੀ, ਕੰਢੀ, ਪੋਠੋਹਾਰ, ਧੰਨੀ ਆਦਿਕ ਦੇਸ਼ਾਂ ਦੀ ਸੰਗਤ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣ ਤੇ ਜਥਾ ਜੋਗ ਭੇਟਾ ਚੜ੍ਹਾ ਕੇ ਮਨਿੱਛਤ ਫ਼ਲ ਪਾਉਣ ਲੱਗੀ। ਦੀਪਮਾਲਾ ਦਾ ਮੇਲਾ ਬੜੇ ਉਤਸ਼ਾਹ ਨਾਲ ਕੀਤਾ। ਬਹੁਤ ਨਕਦ ਜਿਨਸ ਭੇਟਾ ਆਈ। ਗੁਰਦਾਸਪੁਰ ਵਟਾਲੇ ਦੇ ਪ੍ਰਗਣੇ ਦੀ ਸੰਗਤ ਦੇ ਬੇਨਤੀ ਕਰਨ ਤੇ ਗੁਰੂ ਜੀ ਨੇ ਓਧਰ ਦੀ ਰਮਤ ਵਿੱਚ ਦਰਸ਼ਨ ਉਪਦੇਸ਼ ਦੇ ਕੇ ਪ੍ਰੇਮੀਆਂ ਨੂੰ ਨਿਹਾਲ ਕੀਤਾ। ਘੁਮਾਣ ਪਿੰਡ ਨਾਮਦੇਵ ਭਗਤ ਦੇ ਦੇਹਰੇ ਕਾਤਕੀ ਪੁੰਨਜਾ ਦੇ ਮੇਲੇ ਪਰ ਗੁਰੂ ਜੀ ਦਾ ਆਗਮਨ ਸੁਣ ਕੇ ਚੁਫੇਰੇ ਦੀ ਸੰਗਤ ਬਹੁਤ ਆਈ। ਭੇਟਾ ਚੜ੍ਹਾਈ। ਗੁਰੂ ਜੀ ਦਾ ਪ੍ਰਤਾਪ ਸ਼ਬਦ ਸਾਖੀ ਕਥਾ ਕੀਰਤਨ ਦਾ ਠਾਠ ਦੇਖ ਕੇ ਗੁਰੂ ਜੀ ਦੀ ਆਤਮਕ ਸ਼ਕਤੀ ਮੈਸਮ੍ਰੇਜ਼ਮ ਵਾਲੀ ਕਸ਼ਸ਼ ਦੇ ਖਿੱਚੇ ਹੋਏ ਨਾਮਦੇਵ ਦੇ ਉਪਾਸ਼ਕ ਨਾਮਾਬੰਸੀ ਸੱਭੇ; ਜੋ ਜੱਲੋ ਬੈਰਾਗੀ {ਜੱਲੋ ਬੈਰਾਗੀ} ਸਾਧ ਦਤਾਰਪੁਰੀਏ ਮਹੰਤ ਦੇ ਕੰਠੀਬੱਧ ਚੇਲੇ ਸੇ, ਗੁਰੂ ਜੀ ਦੇ ਸਿੱਖ ਬਣ ਗਏ ਜਿਸ ਤੋਂ ਚਿੜ ਕੇ ਜਲ੍ਹੋ ਨੇ ਬਹੁਤ ਹੌਲਾ ਪਾਯਾ ਤੇ ਬੜੀ ਜਮਾਤ ਲੈ ਕੇ ਗੁਰੂ ਜੀ ਨਾਲ ਲੜਨ ਆਯਾ। ਬੁਤਾਲੇ ਵਾਲਾ ਪੱਲਾ ਚੌਧਰੀ ਜੋ ਜੱਲੋ ਦਾ ਸੇਵਕ ਸੀ, ਮਾਮਲਾ ੮੪ ਪਿੰਡਾਂ ਦਾ ਤਾਰਿਆ ਕਰਦਾ ਸੀ। ਓਸ ਨੂੰ ਭੀ ਲੜਨ ਲਈ ਬੁਲਾਇਆ। ਓਨ ਜੱਲੋ ਨੂੰ ਸਮਝਾਯਾ ਕਿ ਸ਼ਸਤ੍ਰ ਦੀ ਲੜਾਈ ਨਾਲ ਜਦ ਗੁਰੂ ਸ਼ਾਹੀ ਫੌਜ ਤੋਂ ਨਹੀਂ ਹਾਰਿਆ ਤਾਂ ਤੁਸੀਂ ਕੀ ਕਰ ਸਕਦੇ ਹੋ? ਜੇ ਤਾਕਤ ਹੈ, ਤਾਂ ਸੰਤਾਂ ਵਾਲੀ ਲੜਾਈ ਲੜੋ। ਕਹਿੰਦੇ ਹਨ ਜੱਲੋ ਨੇ ਭੂਤਨੀਆਂ ਸੇਉ ਰੱਖੀਆਂ ਸਨ। ਸਿੱਖਾਂ ਵੰਨੀ ਛੱਡੀਆਂ। ਸੋ ਓਨ੍ਹਾਂ ਦੀ ਗਤ ਅੱਗ ਦੇ ਭਾਂਬੜ ਉੱਤੇ ਪਤੰਗਿਆਂ ਦੇ ਆਉਣ ਵਾਲੀ ਹੋਈ। ਸਤਿਨਾਮੁ ਦੇ ਤੇਜ ਅੱਗੇ ਸੜ ਗਈਆਂ। ਪੁਕਾਰ ਕੇ ਨੱਸ ਗਈਆਂ। ਫੇਰ ਓਨ ਹਨੂਮਾਨ ਆਦਿਕ ਬੀਰਾਂ ਦੀ ਚੌਕੀ ਘੱਲੀ। ਓਹ ਭੀ ਗੁਰੂ ਜੀ ਦੀ ਕਾਰ ਅੰਦਰ; ਜਿੱਥੋਂ ਤੱਕ ਸਿੱਖਾਂ ਨੇ ਕੱਢ ਰੱਖੀ ਸੀ, ਨਾ ਵੜ ਸਕੇ। ਉਲਟੇ ਓਸੇ ਨੂੰ ਜਾ ਪਏ ਤੇ ਆਖਿਆ ਏਹ ਤਾਂ ਪ੍ਰਤੱਖ ਰਾਮ ਦਾ ਰੂਪ ਹਨ। ਕਿਉਂ ਭੁੱਲ ਕੇ ਜ਼ਿਦ ਕਰਦਾ ਹੈਂ। ਫੇਰ ਓਹ ਚਰਚਾ ਕਰਨ ਆ ਲੱਗਾ। ਭਲਾ ਸੂਰਜ ਅੱਗੇ ਪਟਬੀਜਣੇ ਦੀ ਕੀਹ ਪੇਸ਼ ਜਾਏ? ਓੜਕ ਓਹ ਭੀ ਗੁਰੂ ਜੀ ਦਾ ਸੇਵਕ ਬਣ ਗਿਆ। ਜੱਲੋ ਦੇ ਸਿੱਖ ਹੋਣੇ ਕਰ ਫੇਰ ਚੌਧਰੀ ਪੱਲੇ ਆਦਿਕ ਓਸ ਦੇ ਸੇਵਕ ਭੀ ਸਤਿਨਾਮੁ ਦੇ ਓਪਦੇਸ਼ੀ ਗੁਰੂ ਕੇ ਸਿੱਖ ਬਣ ਗਏ।

ਏਸੇ ਪ੍ਰਕਾਰ ਓਸ ਦੇਸ਼ ਵਿੱਚ ਗੁਰੂ ਸਾਹਿਬ ਵਿਚਰ ਕੇ ਸਿੱਖੀ ਦਾ ਪ੍ਰਚਾਰ ਤੇ ਬਿਸਤਾਰ ਕਰਦੇ ਹੋਏ ਜਾਂ ਭੜਾਨੇ ਪਿੰਡ ਉੱਤਰੇ, ਤਾਂ ਓਥੋਂ ਦੇ ਸੰਧੂ ਜ਼ਿਮੀਂਦਾਰ ਨੇ {ਭਗਤ ਜੱਲ੍ਹਣ ਮਾਤਾ ਰਾਮਕੀ} ਜਲ੍ਹਣ ਭਗਤ ਦੇ ਪ੍ਰੇਰੇ ਹੋਏ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਦੂਜੇ ਦਿਨ ਨੁਸ਼ੈਹਰੇ ਪਿੰਡ ਤੋਂ ਜੱਲਣ ਭੀ ਆਪਣੀ ਇਸਤ੍ਰੀ ਰਾਮਕੀ ਸਮੇਤ ਗੁਰੂ ਜੀ ਪਾਸ ਆਇਆ। ਪਹਿਲੇ ਤਾਂ ਕੁਛ ਫੂੰ-ਫਾਂ ਕੀਤੀ। ਜਦ ਗੁਰਮਤ ਦੇ ਸਮੁੰਦਰ ਵਿੱਚ ਪੈਰ ਲੱਗਦੇ ਨਾ ਦੇਖੇ, ਤਾਂ ਗੁਰੂ ਜੀ ਦੇ ਚਰਨ ਫੜ ਲੀਤੇ। ਗੁਰੂ ਜੀ ਨੇ ਓਸ ਨੂੰ ਸੰਧੂ ਜੱਟ ਨਿਰਛਲ ਭਗਤ ਸਮਝ ਕੇ ਆਦਰ ਮਾਨ ਦਿੱਤਾ। ਪ੍ਰਸਪਰ ਸ਼ਬਦ ਸਾਖੀ ਸੁਣੇ ਸੁਣਾਏ। ਹਰਿ ਚਰਚਾ ਕਰ ਕੇ ਆਨੰਦ ਹੋਏ। ਗੁਰੂ ਸਾਹਿਬ ਬੋਲੇ, "ਭਗਤ ਜੀ ਏਹ ਤੁਰਕ ਸਾਡੇ ਖ਼ਿਆਲ ਕਿਉਂ ਪਏ ਹਨ?" ਓਹ ਬੋਲਿਆ, "ਤੁਸੀਂ ਮੁਗ਼ਲਾਂ ਦੀ {ਮਾਇਆ ਕੁੱਤੀ ਦਾ ਪ੍ਰਸੰਗ} ਮਾਯਾ ਕੁੱਤੀ ਕਰ ਕੇ ਆਪਣੇ ਪਾਵੇ ਨਾਲ ਬੰਨ੍ਹ ਲਈ। ਤਾਂ ਕਰ ਕੇ ਓਹ ਕੂਕਰ ਕ੍ਰੋਧ ਕਰ ਭੌਂਕਣ ਕੱਟਣ ਪੈਂਦੇ ਹਨ। ਤੁਸੀਂ ਮਾਯਾ ਕੁੱਤੀ ਨੂੰ ਛੱਡ ਦਿਓ ਤੇ ਕੋਈ ਤੁਹਾਡੇ ਵੱਲ ਕੌੜੀ ਅੱਖ ਨਾ ਕਰ ਸਕੇਗਾ।" ਗੁਰੂ ਜੀ ਬੋਲੇ, "ਹੁਣ ਤਾਂ ਜੋ ਬੰਧੀ ਗਈ, ਸੋ ਬੰਧੀ ਗਈ। ਡਰਦੇ ਛੱਡ ਦੇਣਾ ਮਰਦਾਂ ਦਾ ਕੰਮ ਨਹੀਂ। ਤੁਸੀਂ ਭੋਲੇ ਡਰਾਕਲ ਭਗਤ ਹੋ। ਅਸੀਂ ਸ਼ਸਤ੍ਰਧਾਰੀ ਛਤ੍ਰੀ ਹਾਂ। ਮੁਗ਼ਲ ਕੁੱਤੇ ਭੌਂਕ ਭੌਂਕ ਆਪੇ ਮਰ ਜਾਣਗੇ।" ਏਹ ਬਚਨ ਸੁਣ ਕੇ ਸਭ ਲੋਕ ਖ਼ੁਸ਼ੀ ਹੋਏ ਤੇ ਗੁਰੂ ਜੀ ਨੂੰ ਨਿਰਭੈ ਜਾਣਿਆ। ਦੂਜੇ ਦਿਨ ਜੱਲ੍ਹਣ ਤੇ ਰਾਮਕੀ ਆਪਣੇ ਸੇਵਕਾਂ ਸਣੇ ਰਾਮ ਤੀਰਥ ਪਰ ਆਏ। ਓਥੇ ਦੁੰਦੂਰਾਮ ਸਾਧੂ ਬੈਰਾਗੀ; ਜੋ ਓਸ ਪ੍ਰਗਣੇ ਵਿੱਚ ਸਿੱਧ ਉੱਘਾ

ਸੀ, ਜੱਲੋ ਦਾ ਹਾਲ ਸੁਣ ਕੇ ਡਰਦਾ ਹੋਯਾ ਅੱਗੋਂ ਹੀ ਗੁਰੂ ਜੀ ਦੇ ਚਰਨੀਂ ਆ ਲੱਗਾ। ਸਰਬ ਭਾਂਤ ਸੇਵਾ ਪੂਜਾ ਕੀਤੀ ਕਰਾਈ। ਗੁਰੂ ਜੀ ਓਸ ਦਾ ਪ੍ਰੇਮ ਦੇਖ ਕੇ ਹਰਿ ਚਰਚਾ ਦਾ ਪ੍ਰਚਾਰ ਕਰਦੇ ਰਹੇ। ਓਨ੍ਹਾਂ ਭਗਤਾਂ ਨੇ ਸਾਰੀ ਰਾਤ ਭਜਨ ਜਾਗਾ ਕੀਤਾ। ਦੁੰਦੂਰਾਮ ਨੇ ਦੂਜੇ ਦਿਨ ਰੱਖਣ ਲਈ ਬਹੁਤ ਜ਼ੋਰ ਲਾਯਾ ਪਰ ਗੁਰੂ ਜੀ ਨਾ ਠਹਿਰੇ ਤੇ ਅੰਮ੍ਰਿਤਸਰ ਆ ਬਿਰਾਜੇ।

## ਡਰੌਲੀ ਜਾਣਾ, ਸ੍ਰੀ ਮਾਈ ਦਮੋਦ੍ਰੀ ਜੀ ਦਾ ਚਲਾਣਾ ਤੇ ਸੰਗਤ ਨੂੰ ਉਪਦੇਸ਼

ਹੁਣ ਇੱਕ ਤਾਂ ਮਲਵਈ ਸਿੱਖਾਂ ਨੇ ਆਪਣੇ ਦੇਸ ਵਿੱਚ ਰਮਤ ਕਰਾਉਣ ਲਈ ਜ਼ੋਰ ਪਾਇਆ। ਦੂਜੇ, ਡਰੌਲੀ ਵਾਲੇ ਸਾਈਂਦਾਸ ਤੇ ਮਾਈ ਰਾਮੋ ਜੋ ਗੁਰੂ ਕੇ ਅਨੰਨਜ ਭਗਤ ਸੇ ਦਰਸ਼ਨ ਲਈ ਸੁਨੇਹੇ ਭੇਜਨ। ਮਨ ਵਿਖੇ ਧਿਆਉਣ। ਤੀਜੇ, ਤਾਰਾ ਚੰਦ ਰਾਜੇ ਨੇ ਵਜ਼ੀਰ ਭੇਜਿਆ ਕਿ ਮੈਨੂੰ ਦਰਸ਼ਨ ਦਿਓ ਤੇ ਆਪਣਾ ਬਚਨ ਕੀਰਤਪੁਰ ਵੱਸਣ ਦਾ ਪੂਰਾ ਕਰੋ। ਚੌਥੇ, ਕਾਸਮ ਬੇਗ ਲਾਹੌਰ ਦੇ ਸੂਬੇ ਨੂੰ ਜੋ ਬਾਦਸ਼ਾਹ ਨੇ ਜਲੰਧਰ ਦੇ ਮੁਕਾਮ ਹੁਕਮ ਦਿੱਤਾ ਸੀ ਕਿ ਵੀਹ ਹਜ਼ਾਰ ਫੌਜ ਲੈ ਜਾ ਕੇ ਗੁਰੂ ਨੂੰ ਅੰਮ੍ਰਿਤਸਰੋਂ ਕੱਢ ਦਿਓ, ਜਾਂ ਫੜ ਕੇ ਹਾਜ਼ਰ ਕਰੋ। ਭਾਵੇਂ ਵਜ਼ੀਰ ਖ਼ਾਂ ਨੇ ਓਸ ਹੁਕਮ ਨੂੰ ਰੁਕਵਾ ਦਿੱਤਾ ਸੀ। ਪਰ ਕਾਸਮ ਬੇਗ ਬੇਈਮਾਨ ਹਰ ਵੇਲੇ ਕਿੱਲਤ ਰੱਖੇ। ਏਨ੍ਹਾਂ ਕਾਰਨਾਂ ਦੇ ਸਬੱਬ ਗੁਰੂ ਜੀ ਨੇ ੧੩ ਫੱਗਣ ਸੰਮਤ ੧੬੮੭ ਬਿਕ੍ਰਮੀ ਨੂੰ ਸੈਨਾ ਤੇ ਪਰਵਾਰ ਸਮੇਤ ਅੰਮ੍ਰਤਸਰੋਂ ਚੱਲ ਕੇ ਤਰਨਤਾਰਨ ਜਾ ਡੇਰਾ ਲਾਇਆ। ਪਿੱਛੋਂ ਸ਼ਹਿਰ ਵਾਲੇ ਸਿੱਖਾਂ ਸੇਵਕਾਂ ਨੇ ਖ਼ਬਰ ਸੁਣ ਕੇ ਓਸੇ ਥਾਂ ਜਾਂ ਪ੍ਰਾਰਥਨਾ ਕੀਤੀ, ਪਰ ਗੁਰੂ ਜੀ ਧੀਰਜ ਦੇ ਦਰਬਾਰ ਸਾਹਿਬ ਦਾ ਆਸਰਾ ਦ੍ਰਿੜ੍ਹਾ ਕੇ ਹਰੀ ਕੇ ਪੱਤਣ ਸਤਲੁਜ ਲੰਘ ਕੇ ਤਿਹਾੜੇ ਵਿੱਚ ਜਾ ਫਿਰੇ। ਅੱਗੋਂ ਪਿੰਡਾਂ ਦੇ ਪੈਂਚ ਤੇ ਪਰੇਮੀ ਸਿੱਖ ਆ ਕੇ ਆਪਣੇ ਆਪਣੇ ਪਿੰਡ ਲੈ ਜਾਣ ਤੇ ਬੜੇ ਉਤਸ਼ਾਹ ਨਾਲ ਸੇਵਾ ਪੂਜਾ ਕਰਦੇ ਰਹੇ। ਮਾਈਆਂ ਨੂੰ ਬੇਅੰਤ ਜ਼ੇਵਰ ਤੇਵਰ ਅਰਪਣ ਕੀਤੇ। ਏਸ ਪ੍ਰਕਾਰ ਭਾਈ ਸਾਈਂਦਾਸ ਤੇ ਕਲਿਆਣ ਦੇ ਪੁੱਤਰ ਭਤੀਜੇ ਰਲ ਕੇ ਗੁਰੂ ਜੀ ਨੂੰ ਡਰੌਲੀ ਲੈ ਆਏ। ਗੁਰੂ ਸਾਹਿਬ ਆਪਣੇ ਮਹਿਲਾਂ ਸਮੇਤ ਸਾਈਂਦਾਸ ਦੀ ਓਸੇ ਹਵੇਲੀ ਵਿੱਚ ਜਾ ਉੱਤਰੇ ਜੋ ਓਨ੍ਹਾਂ ਨੇ ਕੇਵਲ ਗੁਰੂ ਜੀ ਵਾਸਤੇ ਹੀ ਬਣਵਾ ਰੱਖੀ ਸੀ। ਨਾਲੇ ਓਨ੍ਹਾਂ ਦਾ ਤੇ ਗੁਰੂ ਜੀ ਦਾ ਸੰਬੰਧ ਹੋਣੇ ਕਰ ਇਕੋ ਘਰ ਬਣ ਰਿਹਾ ਸੀ। ਫੌਜ ਗੁਰੂ ਜੀ ਦੀ ਕੁਛ ਪਿੰਡ ਵਿੱਚ, ਕੁਛ ਬਾਹਰ ਤੰਬੂਆਂ ਵਿੱਚ ਉਤਾਰੀ ਗਈ। ਸੇਵਾ ਟਹਿਲ ਭਾਈ ਸਾਈਂਦਾਸ ਤੇ ਭਾਈ ਕਲਿਆਣੇ ਦੇ ਪੁੱਤਰ ਭਤੀਜੇ, ਭਗਤੇ ਆਦਿਕ ਸਭੇ ਮਨੋਂ ਤਨੋਂ ਕਰਦੇ ਰਹੇ ਪਰ ਚੁਫੇਰੇ ਦੇ ਪਿੰਡਾਂ ਵਾਲੇ ਭੀ ਰਸਤ ਦੇ ਗੱਡੇ ਭਰ ਭਰ ਲਿਆਉਂਦੇ ਰਹੇ। ਫੇਰ ਤਾਂ ਜਿਉਂ ਜਿਉਂ ਮਾਲਵੇ ਦੇਸ ਵਿੱਚ ਖ਼ਬਰ ਹੁੰਦੀ ਗਈ, ਸਿੱਖ ਸੇਵਕ ਬਹੁਤ ਆਉਣ ਲਗੇ। ਹਰ ਵੇਲੇ ਸੰਗਤਾਂ ਦੀ ਆਵਾਜਾਈ ਦਾ ਮੇਲਾ ਲੱਗਾ ਰਹੇ। ਗੁਰੂ ਜੀ ਦਾ ਹੁਕਮ ਸੀ ਕਿ ਭਾਵੇਂ ਕੋਈ ਕਿਸੇ ਵੇਲੇ ਆਵੇ, ਪ੍ਰਸ਼ਾਦ ਗੁਰੂ ਕੇ ਲੰਗਰੋਂ ਛਕੇ। ਜਿਤਨੀ ਆਮਦਨੀ ਉਤਨਾ ਹੀ ਖ਼ਰਚ, ਖੂਹ ਦੇ ਜਲ ਵਾਂਗੂੰ ਖ਼ਜ਼ਾਨਾ ਭਰਿਆ ਰਹੇ। ਵੈਸਾਖ ਸੰਮਤ ੧੬੮੮ ਬਿਕ੍ਰਮੀ ਨੂੰ ਇੱਕ ਖੂਹ ਡਰੌਲੀ ਪਿੰਡ ਗੁਰੂ ਜੀ ਨੇ ਲਗਵਾਇਆ, ਜੋ ਹੁਣ ਗੁਰੂ ਕਾ ਖੂਹ ਸੱਦੀਂਦਾ ਹੈ।

ਓਸ ਸਮੇਂ ਸ੍ਰੀ ਦਾਮੋਦਰੀ ਜੀ ਨੇ ਆਪਣੇ ਪਤੀ ਜਗਤ ਗੁਰੂ ਅੱਗੇ ਬੇਨਤੀ ਕਰ ਕੇ ਟਿਕੇ ਗੁਰਦਿੱਤੇ ਨੂੰ ਆਪਣੀ ਨੂੰਹ ਕਰਮ ਭਰੀ ਤੇ ਪੋਤ੍ਰੇ ਧੀਰਮਲ ਅਤੇ ਸ੍ਰੀ (ਗੁਰੂ) ਹਰਿ ਰਾਇ ਜੀ ਸਮੇਤ ਕੀਰਤਪੁਰੋਂ ਤੇ ਸੂਰਜ ਮਲ ਨੂੰ ਓਸ ਦੀ ਪਤਨੀ ਖੇਮ ਕੌਰ ਸਹਿਤ ਕਰਤਾਰਪੁਰੋਂ ਅਤੇ ਬੀਬੀ ਵੀਰੋ ਨੂੰ ਮੱਲੇ ਪਿੱਡੋਂ ਸਦਵਾ ਕੇ ਸਭ ਪਰਵਾਰ ਇਕੱਠਾ ਕਰ ਲੀਤਾ। ਮਿਲ ਗਿਲ ਕੇ ਆਪਸ ਵਿੱਚ ਸਭ ਨੇ ਆਨੰਦ ਪਾਯਾ। ਕੁਟੰਬ ਦੀ ਭਾਰੀ ਰੌਣਕ ਬਣੀ ਰਹੀ। ਹਾੜ ਸੁਦੀ ਪੰਚਮੀ ਸੰਮਤ ੧੬੮੮ ਬਿਕ੍ਰਮੀ ਨੂੰ ਸ੍ਰੀ ਦਮੋਦਰੀ ਜੀ; ਜੋ ਕਈ ਦਿਨਾਂ ਤੋਂ ਬੀਮਾਰ ਸੇ, ਆਪਣੇ ਪਤੀ ਪ੍ਰਮੇਸ਼੍ਵਰ ਦਾ ਦਰਸ਼ਨ ਕਰਦੀ ਹੋਈ ਨੇ ਸਭ ਸੰਬੰਧੀਆਂ ਦੇ ਰੂਬਰੂ ਦੇਹ ਤਿਆਗੀ ਤੇ ਸੱਚਖੰਡ ਜਾ ਨਿਵਾਸ ਕੀਤਾ। ਗੁਰੂ ਜੀ ਨੇ ਰੋਣਾ ਪਿੱਟਣਾ ਬੰਦ ਕਰ ਕੇ ਗੁਰਮਤ ਅਨੁਸਾਰ ਦਾਹ ਕ੍ਰਿਆ ਕੀਤੀ ਅਤੇ ਪ੍ਰਸ਼ਾਦ ਵਰਤਾ ਕੇ ਸੋਗ ਕੱਢਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਧਰਾ ਕੇ ਫ਼ੁੱਲ ਸਤਲੁਜ ਵਿੱਚ ਪਾ ਦਿੱਤੇ। ਸਹਸਕ੍ਰਿਤੀ ਸਲੋਕਾਂ ਦੀ ਕਥਾ ਕਰਨ ਮਲਕ ਜਾਤੀ ਪ੍ਰੋਹਤ ਨੂੰ ਲਾਇਆ। ਤਦੋਂ ਨੂੰ ਗੁਰੂ ਪੁੰਨਜਾਂ ਪਰ ਗੁਰੂ ਜੀ ਦੀ ਪੂਜਾ ਕਰਨ ਲਈ ਮਾਝੇ, ਦੁਆਬੇ, ਪੋਠੋਹਾਰ, ਮਾਲਵੇ ਦੀ ਬਹੁਤ ਸੰਗਤ ਕੱਠੀ ਹੋ ਗਈ।

ਭਾਈ ਭਾਨੇ ਨੇ ਬੇਨਤੀ {ਮ੍ਰਿਤਕ ਕ੍ਰਿਆ} ਕੀਤੀ, "ਸੱਚੇ ਪਾਤਸ਼ਾਹ! ਸਿੱਖਾਂ ਲਈ ਮ੍ਰਿਤ ਕਿਰਿਆ ਕਰਮ ਦਾ ਕੀਹ ਹੁਕਮ ਹੈ?" ਗੁਰੂ ਜੀ ਨੇ ਫੁਰਮਾਯਾ, "ਮ੍ਰਿਤ ਹੋਏ ਪ੍ਰਾਣੀ ਪਿੱਛੋਂ ਰੋਣਾ, ਪਿੱਟਣਾ, ਸੋਗ ਰੱਖਣਾ, ਜੋਗ ਨਹੀਂ। ਪ੍ਰਮੇਸ਼ੂਰ ਦੀ ਭਾਵੀ ਵਿੱਚ ਪ੍ਰਸੰਨ ਰਹਿਣਾ। ਕੋਈ ਨਦੀ ਨਾਲਾ ਨੇੜੇ ਹੋਵੇ, ਫ਼ੁੱਲਾਂ ਸਮੇਤ ਸਭ ਬਿਭੂਤੀ ਓਸ ਵਿੱਚ ਪਾ ਦੇਣੀ। ਜੇ ਨਦੀ ਨਾਲਾ ਨੇੜੇ ਨਾ ਹੋਵੇ, ਤਾਂ ਸਸਕਾਰ ਲਈ ਜਗ੍ਹਾ ਸਵਾ ਗਜ਼ ਟੋਆ ਪੁੱਟ ਕੇ ਸਭੋ ਕੁਛ ਓਸ ਵਿੱਚ ਦੱਬ ਦੇਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਓਸ ਪ੍ਰਾਣੀ ਦੇ ਨਮਿੱਤ ਕਰਾ ਕੇ ਸਤਾਰ੍ਹੀਂ ਨੂੰ ਭੋਗ ਪਵਾਓ। ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾ ਪ੍ਰਾਪਤ ਹੋਵੇ, ਤਾਂ ਪੰਜ ਗ੍ਰੰਥੀ ਦਾ ਪਾਠ ਨਿਤਪ੍ਰਤੀ ਸਤਾਰਾਂ ਦਿਨ ਕਰੋ ਜਾਂ ਕਰਾਉਂਦੇ ਰਹੋ। ਸਹਸਕ੍ਰਿਤੀ ਸਲੋਕਾਂ ਦੀ ਕਥਾ ਕਰਾਉਂਣੀ। ਕਿਉਂਕਿ ਇੱਕ ਤਾਂ ਪਰਚਾ ਬਣਿਆ ਰਹਿੰਦਾ ਹੈ ਦੂਜੇ ਭਜਨ ਪਾਠ ਦਾ ਪੁੰਨ ਕਰਣੇ ਕਰ ਪ੍ਰਾਣੀ ਸ਼ੁਭ ਗਤੀ ਨੂੰ ਪ੍ਰਾਪਤ ਹੋ ਜਾਂਦਾ ਹੈ। ਸਤਾਰਵੀਂ ਵਾਲੇ ਦਿਨ ਜੋ ਕੁਛ ਓਸ ਦੇ ਨਮਿੱਤ ਸਰੇ, ਸੋ ਪਾਠੀ ਤੇ ਕਥਾ ਕਰਨ ਵਾਲੇ ਨੂੰ ਦਿਓ। ਜੇ ਅਧਕ ਪਦਾਰਥ ਲਾਉਣ ਦੀ ਸਮਰੱਥਾ ਸ਼ਰਧਾ ਹੋਵੇ, ਤਾਂ ਕਿਸੇ ਧਰਮ ਅਸਥਾਨ ਵਿੱਚ ਵਿੱਚ, ਜਿੱਥੋਂ ਗ਼ਰੀਬ ਗੁਰਬਾ ਮੁਸਾਫ਼ਿਰ ਸਾਧੂ ਸਿੱਖ ਵਰੋਸਾਵੇ, ਓਥੇ ਦਿਓ ਤੇ ਭੋਜਨ ਕਰ ਕੇ ਅਭਜਾਗਤਾਂ ਨੂੰ ਛਕਾਓ। ਏਸੇ ਪ੍ਰਕਾਰ ਹੋਰ ਭੀ ਜੋ ਕੁਛ ਨੇਮ, ਧਰਮ, ਜਪ, ਤਪ, ਪੁੰਨ, ਦਾਨ, ਉਪਕਾਰ, ਸੰਤ ਸੇਵਾ, ਭਜਨ, ਪਾਠ ਕਰਨਾ ਹੋਵੇ, ਗੁਪ ਚੁੱਪ ਈਸ਼ਵਰ ਨਮਿੱਤ ਨਿਸਕਾਮ ਕਰੀਏ, ਤਾਂ ਓਸ ਦਾ ਫ਼ਲ ਮੁਕਤਿ ਮਿਲਦੀ ਹੈ। ਜੇ ਸਕਾਮ ਕਰੀਏ ਤਾਂ ਸੁਵਰਗ ਮਿਲਦਾ ਹੈ। ਲੋਕ ਦਿਖਾਵਾ ਕਰਣੇ ਤੇ ਕੇਵਲ ਦੋ ਦਿਨ ਦੀ ਵਾਹ ਵਾਹ ਲੱਭਦੀ ਹੈ, ਹੋਰ ਕੁਛ ਨਹੀਂ।" ਏਹ ਉਪਦੇਸ਼ ਸੁਣ ਕੇ ਸਭ ਸੰਗਤ ਖ਼ੁਸ਼ੀ ਹੋਈ ਤੇ ਕਮਾਉਣ ਲਗੀ। ਸੋ ਦਸਵੇਂ ਪਾਤਸ਼ਾਹ ਤੱਕ ਏਹੋ ਮ੍ਰਯਾਦਾ ਕਾਇਮ ਰਹੀ। ਓਨ੍ਹਾਂ ਦੇ ਪਿੱਛੋਂ ਕਿਧਰੇ ਮਸੰਦ, ਕਿਧਰੇ ਧੀਰਮਲੀਏ, ਕਿਤੇ ਰਾਮਰਾਈਏ, ਕਿਤੇ ਸੋਢੀ, ਕਿਤੇ ਬੇਦੀ ਆਦਕ ਲੋਕ ਪੋਪਾਂ ਦੇ ਅਨੁਸਾਰੀ ਬਨਾਵਟੀ ਗੁਰੁ, ਗੁਰੂ ਕੀ ਸਿੱਖੀ ਰੂਪ ਖੇਤੀ ਦਾ ਪਾਲਣ ਪੋਸਣ ਛੱਡ ਕੇ ਉਲਟ ਘਸੇਟਣ ਉੱਠ ਪਏ ਤੇ ਓਹੋ ਪੋਪਾਂ ਵਾਲੀਆਂ ਕੁਰੀਤੀਆਂ ਆਪਣੇ ਲੋਭ ਲਾਲਚ ਵਾਸਤੇ ਫੇਰ ਸਿੱਖਾਂ ਵਿੱਚ ਧਸਾ ਦਿੱਤੀਆਂ, ਜਿਸ ਕਰ ਕੇ ਪੋਪੀ ਜਾਲ ਫੇਰ ਉੱਤੇ ਪੈ ਗਿਆ। ਪਰੰਤੂ ਹੁਣ ਭਰੋਸਾ ਹੈ ਜੋ ਵਿੱਦਯਾ ਦਾ ਤੀਜਾ ਨੇਤ੍ਰ ਪ੍ਰਕਾਸ਼ ਪਿਆ ਹੈ। ਏਸ ਕਰ ਕੇ ਝੂਠੇ ਸੱਚੇ ਧਰਮ ਦੀ ਪ੍ਰੀਖਯਾ ਕਰ ਕੇ ਗੁਰਸਿੱਖ ਬਨਾਵਟੀ ਗੁਰੂਆਂ ਤੇ ਪੋਪਾਂ ਦਾ ਦੰਡ ਦੇਣੋਂ ਹਟ ਜਾਣਗੇ ਕਿਉਂਕਿ ਮਰਣੇ ਪਰਣੇ ਦੇ ਕਾਰ ਵਿਹਾਰ ਸਿੱਖ ਗੁਰਮਤ ਅਨੁਸਾਰ ਕਰਨ ਲਗ ਪਏ ਹਨ। ਇਨ੍ਹਾਂ ਦਿਨਾਂ ਵਿਖੇ ਹੀ ਭਾਈ ਸਾਈਂਦਾਸ ਗ਼ੁਜ਼ਰ ਗਿਆ ਸੀ। ਏਸ ਕਰ ਕੇ ਮਾਈ ਦਮੋਦਰੀ ਤੇ ਓਸ ਦੀ ਸਤਾਰਵੀਂ ਗੁਰੂ ਪੁੰਨਯਾਂ ਤੋਂ ਦੋ ਦਿਨ ਪਹਿਲੇ ਹੋਈ, ਜਿਸ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤੇ ਸਹਸਕ੍ਰਿਤੀ ਸਲੋਕਾਂ ਦਾ ਭੋਗ ਪਵਾ ਕੇ ਜੋ ਸਾਕ ਸਨਬੰਧ, ਮਸੰਦ ਤੇ ਸਿੱਖ ਆਏ ਤੇ ਸਭ ਦੀ ਦਸਤਾਰ ਟਿੱਕੇ ਗੁਰਦਿੱਤੇ ਨੂੰ ਬਨ੍ਹਾਈ ਗਈ ਅਤੇ ਮਾਈ ਦੇ ਨਮਿੱਤ ਜੱਗ ਵਿੱਚ ਪੱਕੇ ਭੋਜਨ ਸਭ ਨੂੰ ਛਕਾਏ ਗਏ। ਗੁਰ ਪੁੰਨਯਾਂ ਵਾਲੇ ਦਿਨ ਸਭ ਸੰਗਤ; ਜੋ ਮੈਨਦਾਬ, ਖਾਦਰ, ਕੰਢੀ, ਪੁਆਧ, ਤਿਹਾੜੇ, ਮਾਲਵੇ ਆਦਕ ਦੇਸਾਂ ਦੀ ਗੁਰ ਪੂਜਾ ਕਰਨ ਵਾਸਤੇ ਆਈ ਸੀ; ਸਭ ਨੇ ਬੜੇ ਬੜੇ ਕੀਮਤੀ ਬਸਤਰ ਘੋੜੇ ਅੰਬ ਆਦਿਕ ਮੇਵੇ ਮਿਸਰੀ ਰੁਪਯੇ ਗੁਰੂ ਜੀ ਕੀ ਭੇਟਾ ਕੀਤੇ। ਬਹੁਤ ਪਦਾਰਥ ਆਇਆ। ਮਸੰਦਾਂ ਨੇ ਆਪਣੇ ਆਪਣੇ ਪ੍ਰਗਣੇ ਦੇ ਸਿੱਖਾਂ ਦੇ ਨਾ ਲੈ ਲੈ ਅਰਦਾਸਾਂ ਕਰਾਈਆਂ। ਕਈ ਦਿਨ ਮੇਲਾ ਲਗਾ ਰਿਹਾ, ਜੋ ਉਪਦੇਸ਼ ਮ੍ਰਿਤ ਪ੍ਰਾਣੀ ਦੇ ਨਮਿੱਤ ਗੁਰੂ ਜੀ ਨੇ ਕੀਤਾ ਓਹ ਸਭ ਸੰਗਤ ਨੇ ਬੜੇ ਭਉ ਭਗਤੀ ਨਾਲ ਸ੍ਰਵਣ ਕਰ ਧਾਰਨ ਕਰ ਲੀਤਾ। ਫੇਰ ਜਥਾ ਯੋਗ ਸਿਰੋਪਾਉ ਤੇ ਖ਼ੁਸ਼ੀ ਗੁਰੂ ਸਾਹਿਬ ਤੋਂ ਲੈ ਕੇ ਸੰਗਤਾਂ ਤੋਂ ਮਸੰਦ ਸਾਕ ਅੰਗ ਸਭ ਵਿਦਾ ਹੋਏ।

## ਮਾਲਵੇ ਦੇਸ ਦੀ ਰਮਤ ਮਰ੍ਹਾਜ ਪਿੰਡ ਦੀ ਵੱਸੋਂ

ਜਦ ਗੁਰੂ ਜੀ ਨਾਨਕ ਮਤੇ ਤੋਂ ਆ ਕੇ ਡਰੋਲੀ ਪਿੰਡ ਠਹਿਰੇ ਹੋਏ ਸੇ, ਤਾਂ ਮਾਲਵੇ ਦੇ ਸਿੱਖਾਂ ਦੀ ਬੇਨਤੀ ਮੰਨ ਕੇ ਓਸ ਦੇਸ ਦੀ ਰਮਤ ਕੀਤੀ। ਜ਼ੀਰੇ, ਕੁਇਰਵਾਲੇ, ਡਮਰਾ, ਰੋਡੇ, ਲੰਡੇ, ਗਿਲ ਆਦਿਕ ਪਿੰਡਾਂ ਦੇ ਸਿੱਖਾਂ ਦੀ ਕਲਜਾਨ ਕਰਦੇ ਕੌੜੇ, ਭੱਲਰਾਂ ਦੇ ਕੋਟੜੇ, ਮਾੜੀ ਪਿੰਡ ਜਾ ਉੱਤਰੇ। ਓਸ ਦਿਨ ਓਨ੍ਹਾਂ ਦੇ ਵੱਡੇ ਦਾ ਮੇਲਾ ਭਰਿਆ ਹੋਯਾ ਸੀ। ਗੁਰੂ ਜੀ ਦੇ ਸਭ ਸਿੱਖ ਮੇਲਾ ਛੱਡ ਕੇ ਗੁਰਾਂ ਦੇ ਦਰਸ਼ਨ ਤੇ ਸੇਵਾ ਕਰਨ ਆ ਲੱਗੇ। ਫੇਰ ਤਾਂ ਜਿਉਂ ਜਿਉਂ ਲੋਕਾਂ ਨੇ ਗੁਰੂ ਜੀ ਦਾ ਆਗਮਨ ਸੁਣਿਆ, ਤਿਉਂ ਤਿਉਂ ਗੁਰੂ ਜੀ ਪਾਸ ਭੁੱਲਰ ਕੌੜੇ ਆ 'ਕੱਠੇ ਹੋਏ। ਕੜਾਹ, ਚੂਰੀ, ਖੀਰ ਜੋ ਓਹ ਆਪਣੇ ਵੱਡੇ ਦੇ ਨਾਉਂ ਦਾ ਚੜ੍ਹਾ ਰਹੇ ਸੇ; ਤਾਂ (ਲਿਖਯਾ ਹੈ) ਗੁਰੂ ਜੀ ਨੇ ਆਖਿਆ, "ਜਿਸ ਦੇ ਲਈ ਏਹ ਪਦਾਰਥ ਚੜ੍ਹਾ ਰਹੇ ਹੋ ਓਹ ਤਾਂ ਕਾਗ ਬਣਿਆ ਹੋਯਾ ਭੁੱਖਾ ਬੈਠਾ ਹੈ। ਇੱਕ ਭੋਰਾ ਭੀ ਓਸ ਨੂੰ ਲੈਣਾ ਨਹੀਂ ਮਿਲਦਾ। ਜੇ ਆਉਂਦਾ ਹੈ ਤਾਂ ਤੁਸੀਂ ਢੀਮਾਂ ਮਾਰਦੇ ਹੋ।" ਏਹ ਗੱਲ ਸੁਣ ਕੇ ਉਨ੍ਹਾਂ ਅਰਜ਼ ਕੀਤੀ, "ਅਸੀਂ ਕਿਕੂੰ ਜਾਣੀਏਂ?" ਗੁਰੂ ਜੀ ਨੇ ਭੁੱਲਰਾਂ ਦੇ ਚੌਧਰੀ ਲਾਲੇ ਕੌੜੇ ਦੇ ਬਘੇਲੇ ਦੇ ਸਿਰ ਨੂੰ ਆਪਣੀ ਛਾਤੀ ਛੁਹਾਈ ਤਾਂ ਓਨ੍ਹਾਂ ਨੂੰ ਗਿਆਨ ਹੋਯਾ। ਗੁਰਾਂ ਦਾ ਬਚਨ ਸੱਚਾ ਮੰਨ ਕੇ ਚਰਨ ਫੜ ਲਏ। ਗੁਰੂ ਜੀ ਨੇ ਓਨ੍ਹਾਂ ਨੂੰ ਪ੍ਰਮੇਸ਼੍ਵਰ ਦੀ ਭਗਤੀ ਕਰਨ ਲਾਇਆ। ਓਸ ਸਮੇਂ ਚੌਧਰੀ {ਮਰ੍ਹਾਜ ਅਤੇ ਭੁੱਲਰਾਂ ਦਾ ਵੈਰ} ਮਰ੍ਹਾਜ ਦੀ ਸੰਤਾਨ ਦੇ ਸਿੱਧੂ ਜੱਟ ਇੱਕ ਬੜਾ ਭਾਰਾ ਜੱਥਾ ਬੀਦੋਵਾਲੀ ਤੋਂ ਭੱਟੀਆਂ ਤੇ ਪਚਾਧਿਆਂ ਦੇ ਉਜਾੜੇ ਹੋਏ ਸਿਰਕੀ ਵਾਸਾਂ ਵਾਂਗੂੰ ਚਕਰੈਲ ਕਿਸੇ ਤਰ੍ਹਾਂ ਪਿੰਡ ਵਸਾ ਕੇ ਬੈਠਣ ਦੀ ਝਾਕ ਉੱਤੇ ਫਿਰ ਰਹੇ ਸੇ ਤੇ ਮਾਨੂੰ ਭੁੱਲਰ; ਜਿਨ੍ਹਾਂ ਦਾ ਏਸ ਦੇਸ ਵਿੱਚ ਜ਼ੋਰ ਤੇ ਸਾਰਾ ਤਪਾ ਸੀ, ਓਹ ਵੱਸਣ ਲਈ ਜ਼ਮੀਨ ਨਹੀਂ ਦੇਂਦੇ ਸੇ। ਏਸ ਲਈ ਮਰ੍ਹਾਜਕਿਆਂ ਗੁਰੂ ਜੀ ਨੂੰ ਪੂਰਨ ਪ੍ਰਾਪਤੀ ਪੁਰਖ ਦੇਖ ਕੇ ਏਨ੍ਹਾਂ ਦੇ ਚਰਨ ਆ ਫੜੇ। ਭਾਵੇਂ ਆਦਮੀ ਤਾਂ ਓਹ ਡੇਢ ਦੋ ਸੌ ਸੀ, ਪਰ 'ਚਲਤਾ ਪੁਰਜਾ ਬੋਲਦਾ ਧਨ' ਮੋਹਨ ਤੇ ਉਸ ਦੇ ਪੁੱਤ੍ਰ ਕਾਲਾ ਕਰਮ ਚੰਦ ਹੀ ਸੇ। ਗੁਰੂ ਜੀ ਨੇ ਓਨ੍ਹਾਂ ਦੀ ਗ਼ਰੀਬੀ ਨਿੰਮ੍ਰਤਾ ਸਰਧਾ ਪਰ ਖ਼ੁਸ਼ੀ ਹੋ ਕੇ ਸਭ ਨੂੰ ਸਤਿਨਾਮੁ ਦਾ ਉਪਦੇਸ਼ ਕਰ ਗੁਰੂ ਘਰ ਦੇ ਸਿੱਖ ਬਣਾਇਆ। ਸਭੇ ਲੱਗੇ ਭਗਤੀ ਤੇ ਗੁਰਮੰਤ੍ਰ ਦਾ ਜਾਪ ਕਰਨ। ਭਾਵੇਂ ਸੇਵਾ ਤਾਂ ਗੁਰੂ ਜੀ ਦੀ ਭੁੱਲਰ ਭੀ ਕਰਦੇ ਸੇ, ਪਰ ਮਰ੍ਹਾਜ ਅਤਯੰਤ ਸ਼ਰਧਾ ਨਾਲ ਟਹਿਲ ਕਰਨ। ਗੁਰਾਂ ਦੇ ਘੋੜਿਆਂ ਲਈ ਬਹੁਤ ਸੋਹਣਾ ਨਰਮ ਨਰਮ ਘਾਹ ਲਿਆਇਆ ਕਰਨ ਤੇ ਹਰ ਵੇਲੇ ਹੱਥ ਜੋੜ ਕੇ ਹਾਜ਼ਰ ਰਹਿਣ। ਇੱਕ ਦਿਨ ਗੁਰੂ ਜੀ ਨੇ ਓਨ੍ਹਾਂ ਦੀ ਗ਼ਰੀਬੀ ਤੇ ਆਪਣੀ ਨਿਵਾਜ਼ੀ ਦਾ ਧਿਆਨ ਕਰ ਕੇ ਮੋਹਣ ਨੂੰ ਕਿਹਾ, "ਜੋ ਕੁਛ ਚਾਹੀਦਾ ਹੈ, ਸੋ ਮੰਗੋ।" ਓਸ ਨੇ ਪਹਿਲੋਂ ਆਪਣਾ ਸਾਰਾ ਬ੍ਰਿਤਾਂਤ ਸੁਣਾ ਕੇ ਬੇਨਤੀ ਕੀਤੀ ਕਿ ਜੇਕਰ ਤੁਸੀਂ ਤੁਠੇ ਹੋ ਤਾਂ ਪਹਿਲੇ ਸਿੱਖੀ ਧਰਮ ਬਖ਼ਸ਼ੋ। ਫੇਰ ਇੱਕ ਪਿੰਡ ਦੀ ਜ਼ਮੀਨ ਕੌੜੇ ਭੁੱਲਰਾਂ ਪਾਸੋਂ ਸਾਨੂੰ ਵੱਸਣ ਵਾਸਤੇ ਲੈ ਦਿਓ ਕਿਉਂਕਿ ਏਹਨਾਂ ਪਾਸ ਕਈ ਲੱਖ ਘੁਮਾ ਬੰਜਰ ਜ਼ਮੀਨ ਪਈ ਹੈ ਤੇ ਸਾਡੇ ਪਾਸ ਦਸ ਬਿਘੇ ਭੀ ਨਹੀਂ, ਜਿੱਥੇ ਅਸੀਂ ਝੁੱਗੀਆਂ ਪਾ ਬੈਠੀਏ ਤੇ ਆਪਣਾ ਖੂਹ ਲਾ ਲਈਏ। ਹੁਣ ਸਾਡੀਆਂ ਤੀਵੀਆਂ ਏਨ੍ਹਾਂ ਦੇ ਖੂਹੋਂ ਪਾਣੀ ਭਰਨ ਜਾਂਦੀਆਂ ਹਨ, ਤਾਂ ਏਹ ਠੱਠਾ ਮਸਖ਼ਰੀ ਕਰ ਕੇ ਬਹੁਤ ਦੁੱਖ ਦੇਂਦੇ ਹਨ। ਇਸ ਨਿਰਦਈ ਤੋਂ ਸਾਨੂੰ ਭਾਰੀ ਗ਼ੈਰਤ ਆਉਂਦੀ ਹੈ। ਪਰ ਕੀ ਕਰੀਏ? ਕੁਛ ਪੇਸ਼ ਨਹੀਂ ਚਲਦੀ। ਸਗੋਂ ਕਬੀਲੇ ਵਿੱਚੋਂ ਮੇਰੀ ਨੂੰਹ ਇੱਕ ਦਿਨ ਜੋ ਨਵੀਂ ਆਈ ਸੀ, ਪਾਣੀ ਲੈਣ ਗਈ। ਭੁੱਲਰਾਂ ਤੋਂ ਖੋਟੀਆਂ ਜ਼ਬਾਨਾਂ ਸੁਣ ਕੇ ਓਨ ਸਾਥੋਂ ਭੀ ਘੁੰਡ ਨਾ ਕੱਢਿਆ। ਅਸੀਂ ਪੁੱਛਿਆ ਤਾਂ ਓਨ ਉੱਤਰ ਦਿੱਤਾ, "ਜਦੋਂ ਤੁਸੀਂ ਮਰਦ ਬਣੋਗੇ, ਦੂਜੇ ਲੋਕਾਂ ਦੀਆਂ ਮਸਖਰੀਆਂ ਤੋਂ ਸਾਨੂੰ ਬਚਾਓਗੇ, ਓਦੋ ਕੱਢ ਲਵਾਂਗੀ।" ਹੁਣ ਆਪ ਇਹ ਕ੍ਰਿਪਾ ਕਰੋ ਕਿ ਇੱਕ ਪਿੰਡ ਬੰਨਣ ਜੋਗੀ ਧਰਤੀ ਇਹਨਾਂ ਤੋਂ ਲੈ ਦਿਓ ਤੇ ਨਾਤੇ ਰਿਸ਼ਤੇ ਦੀ ਸਾਂਝ ਸਾਡੀ ਏਨ੍ਹਾਂ ਦੀ ਕਰਾ ਦਿਓ। ਮੋਹਣ ਤੋਂ ਇਹ ਬਾਤਾਂ ਸੁਣ ਕੇ ਗੁਰੂ ਜੀ ਨੇ ਕੌੜੇ ਭੁੱਲਰਾਂ ਦੀ ਅਤਿ ਅਨੀਤ ਉੱਤੇ ਗ਼ੁੱਸੇ ਹੋ ਕਰ ਮਰ੍ਹਾਜਕਿਆਂ ਉੱਤੇ ਬਹੁਤ ਤਰਸ ਖਾਧਾ। ਅਗਲੇ ਦਿਨ ਗੁਰੂ ਸਾਹਿਬ ਪਾਸ ਕੌੜੇ ਭੁੱਲਰ

ਆਏ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਫਰਮਾਇਸ਼ ਪਾਈ ਕਿ ਤੁਸੀਂ ਏਨ੍ਹਾਂ ਚਕਰੈਲਾਂ ਨੂੰ ਇੱਕ ਪਿੰਡ ਦੀ ਜ਼ਮੀਨ ਦੇ ਦਿਓ ਤੇ ਬੇਟੀ ਲੈਣ ਦੇਣ ਦੀ ਸਾਂਝ ਏਨ੍ਹਾਂ ਨਾਲ ਰੱਖੋ। ਏਹ ਬਚਨ ਗੁਰੂ ਜੀ ਦਾ ਓਨ੍ਹਾਂ ਨੂੰ ਗੋਲੀ ਵਾਂਗੂੰ ਵੱਜਿਆ। ਚੌਧਰੀ ਲਾਲ ਕੌੜੇ ਨੇ ਜੋ ਓਨ੍ਹਾਂ ਦਾ ਮੁਖੀ ਸੀ; ਚੌਧਰੀ ਬਘੇਲੇ, ਦਿਤੂ, ਦੌਲੇ, ਆਦਿਕ ਦੀ ਸਲਾਹ ਨਾਲ ਜਵਾਬ ਦਿੱਤਾ ਕਿ ਤੁਸੀਂ ਇੱਕ ਪਿੰਡ ਦੀ ਜ਼ਮੀਨ ਆਖਦੇ ਹੋ ਅਸੀਂ ਤਾਂ ਏਨ੍ਹਾਂ ਨੂੰ {ਭੁੱਲਰਾਂ ਦਾ ਹੰਕਾਰ} ਇੱਕ ਬਿੱਘਾ ਭਰ ਭੀ ਨਹੀਂ ਦੇਣੀ। ਤੁਸੀਂ ਚੰਗੇ ਗੁਰੂ ਹੋ, ਏਨ੍ਹਾਂ ਪਾਹੀਆਂ ਨੂੰ ਜ਼ਮੀਨ ਦਵਾ ਕੇ ਸਾਡੇ ਸ਼ਰੀਕ ਬਣਾਉਂਦੇ ਹੋ? ਸ਼ਰੀਕ ਤਾਂ ਮਿੱਟੀ ਦਾ ਭੀ ਬੁਰਾ ਹੁੰਦਾ ਹੈ। ਏਸ ਦੇਸ ਵਿੱਚ ਸਿੱਧੂ, ਬਰਾੜ, ਜੈਦ ਏਨ੍ਹਾਂ ਦੇ ਭਾਈ ਬਹੁਤ ਬਸਦੇ ਹੈਨ। ਓਹ ਏਹਨਾਂ ਨੂੰ ਭਾਈ ਜਾਣ ਕੇ ਗਲ ਨਹੀਂ ਲਾਉਂਦੇ, ਤਾਂ ਅਸੀਂ ਕਿਉਂ ਲਾਈਏ? ਖਬਰੇ ਕੌਣ ਜਾਤ ਦੇ ਹਨ?" ਗੁਰੂ ਜੀ ਨੇ ਮਰ੍ਹਾਜਕਿਆਂ ਨੂੰ ਹੋਣਹਾਰ ਦੇਖ ਕੇ ਤਿੰਨ ਵਾਰੀ ਇਨ੍ਹਾਂ ਭੁੱਲਰਾਂ ਨੂੰ ਸਵਾਲ ਕੀਤਾ। ਓੜਕ ਜਦ ਓਨ੍ਹਾਂ ਇੱਕ ਨਾ ਮੰਨੀ, ਤਾਂ ਗੁਰੂ ਜੀ ਨੇ ਗ਼ੁੱਸੇ ਹੋ ਕੇ ਆਖਯਾ, "ਹੁਣ ਤੁਸੀਂ ਸਾਡੇ ਕਹੇ ਇੱਕ ਪਿੰਡ ਦੀ ਧਰਤੀ ਨਹੀਂ ਦੇਂਦੇ। ਗੁਰਾਂ ਨੇ ਚਾਹਿਆ ਤਾਂ ਏਹੋ ਏਸ ਦੇਸ ਦੇ ਮਾਲਕ ਹੋਣਗੇ। ਅਤੇ ਹੁਣ ਤੁਸੀਂ ਏਨ੍ਹਾਂ ਦੀ ਧੀ ਨਹੀਂ ਕਬੂਲਦੇ, ਫੇਰ ਏਹ ਤੁਹਾਡੀਆਂ ਨਾ ਕਬੂਲਣਗੇ।" ਗੁਰੂ ਜੀ ਦੇ ਏਹ ਬਚਨ ਸੁਣ ਕੇ ਭੁੱਲਰ ਤਾਂ ਗ਼ੁੱਸੇ ਹੋ ਘਰਾਂ ਨੂੰ ਗਏ ਤੇ ਗੁਰੂ ਜੀ ਨੇ ਮੋਹਣ ਨੂੰ ਕਿਹਾ, "ਤੁਸੀਂ ਹੁਣੇ ਐਥੋਂ ਤੁਰ ਜਾਓ। ਜਿੱਥੇ ਦਿਨ ਛਿਪੇ ਓਥੇ ਹੀ ਪਿੰਡ ਦੀ ਮੋਹੜੀ ਗੱਡ ਕੇ ਬੈਠ ਜਾਓ। ਗੁਰੂ ਤੁਹਾਡੀ ਸਹਾਇਤਾ ਕਰਨਗੇ।" ਮੋਹਣ ਓਸੇ ਘੜੀ ਅਸਬਾਬ ਦੇ ਗੱਡੇ ਲੱਦ ਕੇ ਤੁਰ ਪਿਆ। ਮਾੜੀ ਤੋਂ ਢਾਈ ਤਿੰਨ ਕੋਹ ਗਏ, ਤਾਂ ਸੂਰਜ ਛਿਪ ਗਿਆ। ਮੋਹਣ ਨੇ ਓਸ ਬਣ ਹੇਠ; ਜੋ ਹੁਣ ਤੱਕ ਹੈ, ਉੱਤਰ ਕੇ ਗੁਰਾਂ ਜੀ ਦੇ ਹੁਕਮ ਅਨੁਸਾਰ ਆਪਣੇ ਵੱਡੇ ਮਰ੍ਹਾਜ ਦੇ ਨਾਉਂ ਤੇ ਆਪਣੇ ਵੱਡੇ ਪੁੱਤ੍ਰ ਕਰਮ ਚੰਦ ਤੋਂ ਚੇਤ੍ਰ ਸੁਦੀ ਪੰਚਮੀ ਸੰਮਤ ੧੬੮੪ ਬਿਕ੍ਰਮੀ ਨੂੰ ਮਰ੍ਹਾਜ ਪਿੰਡ ਦੀ ਮੋਹੜੀ ਰਾਮਸਰ ਨਾਮੇ ਟੋਬੇ ਦੇ ਕਿਨਾਰੇ; ਜੋ ਹੁਣ ਤੱਕ ਪਿੰਡ ਵਿੱਚ ਹੈ, ਗਡਾ ਕੇ ਰਾਤੋ ਰਾਤ ਚੁਫੇਰੇ ਵਾੜਾ ਕਰ ਲੀਤਾ। ਏਹ ਖ਼ਬਰ ਸੁਣ ਕੇ ਦੂਜੇ ਦਿਨ ਭੁੱਲਰਾਂ ਨੇ ਏਨ੍ਹਾਂ ਨੂੰ ਬਹੁਤ ਧਮਕੀ ਦਿੱਤੀ ਪਰ ਏਹ ਗੁਰੂ ਆਸਰੇ ਬੈਠੇ ਰਹੇ। ਓੜਕ ਕੌੜਿਆਂ ਦੇ ਟੋਕੜੇ, ਮਾੜੀ ਵੱਡੀ, ਛੋਟੀ, ਜੀਉਂਦਾ ਪਿਥੋ, ਕਿਰਾੜ ਵਾਲੇ ਆਦਿਕ ਪਿੰਡਾਂ ਦੇ ਭੁੱਲਰ ਜੱਟ 'ਕੱਠੇ ਹੋ ਕੇ ਢੋਲ ਵਜਵਾ ਕਰ ਹਥਯਾਰ ਚਮਕਾਉਂਦੇ ਹੋਏ ਚੜ੍ਹ ਆਏ। ਏਧਰੋਂ ਮੋਹਣ ਦੇ ਭਾਈ ਪੁੱਤ੍ਰ ਭਤੀਜੇ ਜੋ ਪੰਜਾਹ ਕੁ ਆਦਮੀ ਕਰਮ ਚੰਦ, ਰੂਪ ਚੰਦ, ਕੁਲ ਚੰਦ, ਕਾਲਾ ਸਾਉਲ, ਲਖਮਾਂ, ਹੰਬਲਾ, ਸੇਮਾ ਸਰਦੂਲ ਆਦਿਕ ਸੇ; ਸੱਭੇ ਮੁਕਾਬਲੇ ਤੇ ਖੜੇ ਹੋ ਗਏ। ਕਿਉਂਕਿ ਬੀਦੇਵਾਲੀ ਤੇ ਭਟਨੇਰ ਵਿੱਚ ਹਮੇਸ਼ ਭੱਟੀਆਂ ਨਾਲ ਏਨ੍ਹਾਂ ਦੀ ਲੜਾਈ ਲੱਗੀ ਰਹਿੰਦੀ ਸੀ। ਏਸ ਕਰ ਕੇ ਏਹ ਜੰਗ ਦੇ ਮੱਛਤੀਰ, ਬੰਦੂਕ ਦੇ ਧਨੀ ਬਹੁਤ ਚੰਗੇ ਲੜਾਕੇ ਸੇ। ਜਦ ਏਨ੍ਹਾਂ ਦੀ ਠੂਹ ਠਾਹ ਹੋਈ, ਤਾਂ ਗੁਰੂ ਸਾਹਿਬ ਨੇ ਆਪਣੇ ਜੋਧੇ ਭਾਈ ਬਿਧੀਆ, ਜੈਤਾ, ਜੈਠਾ, ਪਰਾਣਾ, ਸਕਤੂ, ਤੋਤਾ ਪੈੜਾ, ਮਾਲੂ ਆਦਿਕ ਤਿੰਨ ਸੌ ਅਸਵਾਰ ਭੇਜ ਦਿੱਤਾ, ਜਿਨ੍ਹਾਂ ਦੇ ਅੱਗੇ ਭੁੱਲਰਾਂ ਦੀਆਂ ਤਾਂ ਸੱਤੇ ਸੁਧਾਂ ਭੁੱਲ ਗਈਆਂ। ਥੋੜੇ ਜਿਹੇ ਲੜ ਕੇ ਨੱਠ ਤੁਰੇ। ਫੇਰ ਸਭਨਾਂ ਨੇ 'ਕੱਠੇ ਕਰ ਕੇ ਆਪਣੇ ਜਵਾਈ ਭਖੜੀ ਪਿੰਡ ਵਾਲੇ ਸਰਦਾਰ {ਜੈਦਾ ਪੁਰਾਣਾ} ਜੈਦਾ ਪੁਰਾਣੇ ਨੂੰ; ਜੋ ਓਸ ਸਮੇਂ ਦਾ ਅਰਜਨ ਭੀਮ ਵਾਂਗੂੰ ਜ਼ੋਰਾਵਰ ਉੱਘਾ ਸੀ, ਬੁਲਾ ਲੀਤਾ। ਫ਼ੁੱਲ ਮਰ੍ਹਾਜ ਦੇ ਗਿਰਦ ਨਿਵਾਹ ਜੋ ਹੁਣ ਥੇਹ ਪਏ ਹਨ, ਏਹ ਸਭ ਓਦੋਂ ਭੁੱਲਰਾਂ ਦੇ ਪਿੰਡ ਸਨ। ਭਾਂਵੇ ਜੈਦਾ ਪੁਰਾਣਾ ਭੀ ਸਿੱਧੂ ਜੱਟ ਸੇ, ਤਾਂ ਭੀ ਆਪਣੇ ਸਾਕਾਂ ਦੀ ਸਹਾਇਤਾ ਵਿੱਚ ਆਪਣੇ ਸਿੱਧੂ ਭਾਈਆਂ ਦੇ ਮਾਰਨ ਲਈ ਚੜ੍ਹ ਆਯਾ। ਓਸ ਦੇ ਆਏ ਮਰ੍ਹਾਜਕੇ ਬਹੁਤ ਡਰੇ। ਪਰ ਗੁਰੂ ਜੀ ਨੇ ਕਾਲੇ ਨੂੰ ਜੋ ਏਨ੍ਹਾਂ ਵਿੱਚ ਬਹੁਤ ਜ਼ੋਰਾਵਰ ਜੋਧਾ ਸੀ, ਥਾਪੀ ਦੇ ਕਰ ਆਖਿਆ, "ਡਰੋ ਨਹੀਂ, ਅਸੀਂ ਤੇਰੇ ਹਥੋਂ ਜੈਦ ਪਰਾਣੇ ਨੂੰ ਮਰਵਾਉਣਾ ਹੈ।" ਇਹ ਵਰ ਸੁਣ ਕੇ ਫੇਰ ਤਾਂ ਏਨ੍ਹਾਂ ਨੂੰ ਭੀ ਹੌਸਲਾ ਹੋ ਗਿਆ। ਗੁਰੂ ਜੀ ਦੀ ਫੌਜ ਨੂੰ ਨਾਲ ਲੈ ਕੇ ਗੁੰਮਟ ਨਾਮ ਟਿਬੇ ਪਾਸ; ਜੋ ਹੁਣ ਮਰ੍ਹਾਜ ਤੋਂ ਪੱਛਮ ਵੰਨੀ ਹੈ, ਲੜਾਈ ਜਾ ਪਾਈ। ਦੋਹਾਂ ਪਾਸਿਆਂ ਤੋਂ ਤੀਰ ਗੋਲੀ ਬਹੁਤ ਬਰਸੀ। ਗੁਰੂ

ਸਾਹਿਬ ਭੀ ਆਪਣੀ ਫੌਜ ਸਮੇਤ ਮਰ੍ਹਾਜਕਿਆਂ ਦੀ ਮਦਦ ਲਈ ਖ਼ਾਸ ਮਰ੍ਹਾਜ ਪਾਸ ਟਿੱਬੇ ਉੱਤੇ ਹੋ ਖਲੋਤੇ। ਜਦ ਜੈਦਾ ਪੁਰਾਣੇ ਨੇ ਇਨ੍ਹਾਂ ਦੇ ਬਹੁਤ ਆਦਮੀ ਪਛਾੜੇ ਤਾਂ ਗੁਰੂ ਜੀ ਨੇ ਕਾਲੇ ਨੂੰ ਫੇਰ ਵੰਗਾਰਿਆ ਕਿ ਪਿਰਾਣੇ ਦੇ ਸਾਹਮਣੇ ਹੋ ਤਾਂ ਓਨ ਭੀ ਮਰ੍ਹਾਜਕਿਆਂ ਵਿੱਚ ਕਾਲੇ ਨੂੰ ਹੀ ਚਲਤਾ ਪੁਰਜਾ ਦੇਖ ਕੇ ਵੰਗਾਰਿਆ ਤੇ ਵਧ ਕੇ ਸਾਂਗ ਮਾਰੀ। ਜਦਪਿ ਕਾਲੇ ਨੇ; ਜੋ ਬੜਾ ਬਲੀ ਸੀ, ਨਿਹਾਇਤ ਔਖਤਾਈ ਨਾਲ ਢਾਲ ਉੱਤੇ ਬੋਚੀ, ਪਰ ਤਾਂ ਭੀ ਓਸ ਦੇ ਧੱਕੇ ਨਾਲ ਢਾਲ ਮੂੰਹ ਉੱਤੇ ਵੱਜ ਕੇ ਚਾਰੇ ਦੰਦ ਭੰਨ ਗਈ। ਓਸੇ ਘੜੀ ਜੈਦ ਨੂੰ ਗੁਰਾਂ ਦੇ ਸ਼ੇਰ ਭਾਈ ਜੈਤੇ ਦਾ ਤੀਰ ਕਲੇਜੇ ਵਿੱਚ ਅਜੇਹਾ ਵੱਜਿਆ ਕਿ ਓਹ ਬੇਦਿਲ ਹੋ ਕੇ ਘੁੰਮਿਆ ਤਾਂ ਗੁਰੂ ਜੀ ਦੇ ਲਲਕਾਰੇ ਹੋਏ ਕਾਲੇ ਨੇ ਖੰਡਾ ਮਾਰ ਕੇ ਜੈਦ ਨੂੰ ਦੋ ਖੰਡ ਕਰ ਸਿਟਿਆ। ਜੈਦ ਪਿਰਾਣੇ[*] ਦੇ ਡਿੱਗਣ ਸਾਰ ਭੁਲਰਾਂ[**] ਦਾ ਹੌਸਲਾ ਟੁੱਟ ਗਿਆ। ਸਭ ਮੂਧੇ ਨਿਗਾਰੇ ਮਾਰ ਕੇ ਆਪੋ ਆਪਣੇ ਪਿੰਡਾਂ ਨੂੰ ਤੁਰ ਗਏ। ਏਧਰ ਕਾਲੇ (ਕਰਮ ਚੰਦ) ਨੇ ਗੁਰਾਂ ਦੇ ਹੁਕਮ ਨਾਲ ਜਿੱਥੋਂ ਤੱਕ ਆਪਣੇ ਠੱਡੇ ਮਾਰ ਲੀਤੇ, ਓਥੋਂ ਤੋੜੀ ਤਿੰਨ ਤਿੰਨ ਕੋਹ ਮਰ੍ਹਾਜ ਪਿੰਡ ਦੀ ਜੂਹ ਹੋ ਗਈ। ਓਸ ਦਿਨ ਤੋਂ ਗੁਰੂ ਜੀ ਨੂੰ ਏਨ੍ਹਾਂ ਦਾ ਸਹਾਇਕ ਜਾਣ ਕੇ ਫੇਰ ਏਨ੍ਹਾਂ ਦੇ ਸਾਹਮਣੇ ਕਦੇ ਕੋਈ ਨਾ ਹੋਯਾ। ਫੇਰ ਤਾਂ ਮਰ੍ਹਾਜ ਪਿੰਡ ਅਜੇਹਾ ਸੰਘਣਾ ਵੱਸਿਆ ਕਿ ਏਸ ਵਿੱਚੋਂ ਨਿੱਕਲ ਕੇ ਹੋਰ ਭੀ ਅਨੇਕ ਪਿੰਡ ਵੱਸ ਪਏ ਜੋ ਬਾਈਆ[***] ਨਾਮ ਤੋਂ ਉੱਘੇ ਹੋਏ। ਗੁਰੂ ਹਰਿਗੋਬਿੰਦ ਸਾਹਿਬ ਜੀ ਜੰਗ ਹੋਏ ਪਿੱਛੋਂ ਮਰ੍ਹਾਜ ਪਿੰਡ ਵਿੱਚ ਪੰਦਰਾਂ ਦਿਨ ਰਹੇ। ਏਨ੍ਹਾਂ ਦੇ ਹਥੋਂ ਮੋਹਣ ਨੇ ਖੂਹ ਦਾ ਟੱਕ ਲਗਵਾਇਆ ਜੋ ਹੁਣ ਓਥੇ ਗੁਰੂ ਦਾ ਖੂਹ ਸਦਾਉਂਦਾ ਹੈ।

ਗੁਰੂ ਜੀ ਮਰ੍ਹਾਜ ਪਿੰਡ ਤੋਂ ਚੱਲ ਕੇ ਦਰਾਜ, ਢਬਾਲੀ, ਭਦੌੜ, ਮਾਹਿਲ, ਡੋਡ ਮਲੂਕੇ, ਡੇਮਰੂ ਆਦਿਕ ਅਨੇਕ ਪਿੰਡਾਂ ਵਿੱਚ ਦੀ ਨਦੀ ਹੰਸ ਦੀ ਤਰ੍ਹਾਂ ਲੋਕਾਂ ਦਾ ਉਧਾਰ ਕਰਦੇ, ਪੰਜ ਛੀ ਮਹੀਨੇ ਪਿੱਛੋਂ ਫੇਰ ਮੁੜ ਡਰੋਲੀ ਜਾ ਬਿਰਾਜੇ।

---

[*] ਜੈਦ ਵਿੱਚ ਐਡੀ ਵਡੀ ਤਾਕਤ ਹੋਣ ਦਾ ਕਾਰਨ ਐਉਂ ਸੁਣਿਆ ਹੈ ਕਿ ਏਸ ਦੀ ਮਾਂ ੨੫ ਬਰਸਾਂ ਦੀ ਮੁਕਲਾਵੇ ਆਈ। ਬਾਪ ਵੀ ਜਵਾਨ ਸੀ। ਓਹ ਪਹਿਲਾ ਹੀ ਦਿਨ ਓਨ੍ਹਾਂ ਦੇ ਕੱਠੇ ਹੋਣ ਦਾ ਸੀ। ਗਰਭ ਰਹਿ ਗਿਆ ਦਿਨ ਚੜ੍ਹੇ ਓਹ ਉੱਠੀ ਤਾਂ ਸਾਹਮਣੇ ਸੂਰਜ ਦੇ ਅਰ ਜਲ ਕਿਨਾਰੇ ਸ਼ੇਰ ਦੇ ਦਰਸ਼ਨ ਹੋਏ। ਓਨ੍ਹਾਂ ਦਾ ਤੇਜ ਬਲ ਬੀਰਜ ਜੈਦ ਵਿੱਚ ਆਉਣੇ ਕਰ ਏਹੋ ਅਜੇਹਾ ਬਹਾਦਰ ਬਲੀ ਹੋਯਾ, ਅਨੇਕ ਜੰਗ ਜਿੱਤੇ ਕਿਤੋਂ ਨਾ ਹਰਿਆ। ਦੋ ਵਾਰੀ ਸ਼ਾਹੀ ਫ਼ੌਜਾਂ ਨੂੰ ਭੀ ਏਸ ਨੇ ਹਾਰ ਦਿੱਤੀ। ਆਪਣੀਆਂ ਭੁਜਾਂ ਦੇ ਜ਼ੋਰ ਪ੍ਰਤਾਪ ਨਾਲ ਸਾਰੇ ਦੇਸ ਵਿੱਚ ਉੱਘਾ ਤੇ ਚੁਰਾਸੀ ਪਿੰਡਾਂ ਦਾ ਮਾਲਗੁਜ਼ਾਰ ਸਰਦਾਰ ਬਣ ਗਿਆ ਓਸ ਦੀ ਉਲਾਦ ਹੁਣ ਭੋਖੜੀ ਪਿੰਡ ਵਿੱਚ ਹੈ॥

[**] ਕੌੜੇ, ਡਾਹੜ, ਢੀਂਡੇ, ਆਦਿਕ ਭੁੱਲਰ ਜੱਟਾਂ ਦੀਆਂ ਮੂਹੀਆਂ ਹਨ। ਹੋਰ ਕੌੜੇ ਜਾਤ ਦੇ ਜੱਟ ਕੋਈ ਨਹੀਂ॥

[***] ਬਾਹੀਆ ਕਲਿਆਣਾ ੫, ਲਹਿਰੇ ੫, ਬਜੋਆਣਾ ੧੧, ਨਾਥਪੁਰਾ ੧੨, ਨਥਾਣਾ ੧੩, ਗੰਗਾ ੧੪, ਢਿਲਵ ੧੫, ਪੂਲਾ ੧੬, ਬੂਲੀ ੧੭, ਭੈਣੀ ੧੮, ਮਾੜੀ ੧੯, ਬੁਰਜ ੨੦, ਬਾਠ ੨੧, ਫ਼ੁੱਲ ੨੨, ਏਹਨਾਂ ਤੋਂ ਬਿਨਾਂ ਰਾਮਪੁਰਾ, ਗੁਮਟੀ, ਦਜਾਲਪੁਰਾ ਆਦਿਕ ਹੋਰ ਕਈ ਹਨ ਜੋ ਆਪਣੀ ਵਾਹੀ ਆਪੇ ਖਾਣ ਵਾਲੇ ਮਾਫੀਦਾਰ ਹਨ। ਕਿਉਂਕਿ ਜਦ ਗੁਰੂ ਹਰਿਗੋਬਿੰਦ ਸਾਹਿਬ ਜੀ ਮੋਹਨ ਨੂੰ ਮਰ੍ਹਾਜ ਪਿੰਡ ਵਸਾਉਣ ਦਾ ਹੁਕਮ ਦਿੱਤਾ ਓਨ ਬੇਨਤੀ ਕੀਤੀ ਸਾਨੂੰ ਲਾਲਾ ਕੌੜਾ ਮਾਮਲਾ ਬਹੁਤ ਲੈਣ ਦੇ ਬਹਾਨੇ ਉਜਾੜ ਛੱਡੂ। ਗੁਰੂ ਜੀ ਨੇ ਬਚਨ ਕੀਤਾ ਤੇਰੀ ਸੰਤਾਨ ਤੋਂ ਕਦੇ ਕੋਈ ਮਾਮਲਾ ਨਹੀਂ ਲਵੇਗਾ ਓਹ ਸਭ ਵਾਕ ਗੁਰੂ ਜੀ ਦੇ ਸੱਚੇ ਹੋ ਰਹੇ ਹਨ।

ਜਦਪਿ ਸੂਰਜ ਪ੍ਰਕਾਸ਼ ਵਿੱਚ ਏਹ ਪ੍ਰਸੰਗ ਗੁਰੂ ਹਰਿ ਰਾਇ ਜੀ ਦੇ ਨਾਲ ਹੋਯਾ ਲਿਖਿਆ ਹੈ, ਜਿਸ ਕਰ ਕੇ ਮੈਂ ਭੀ ਪੰਥ ਪ੍ਰਕਾਸ਼ ਵਿੱਚ ਓਸੇ ਤਰ੍ਹਾਂ ਲਿਖ ਦਿੱਤਾ ਸੀ। ਪਰੰਤੂ ਹੁਣ ਜਦ ਓਥੇ ਜਾ ਕੇ ਨਿਰਨੇ ਕੀਤਾ ਤਾਂ ਮਰ੍ਹਾਜ ਦੀ ਮੋਹੜੀ ਗੱਡਣ ਸਮੇਂ ਜਿਸ ਸ਼ਾਹੂਕਾਰ ਤੋਂ ਗੁੜ ਲੈ ਕੇ ਵੰਡਿਆ ਸੀ, ਓਨ੍ਹਾਂ ਦੀ ਵਹੀ ਵਿੱਚ ਚੇਤ ਸੁਦੀ ੫ ਸੰਮਤ ੧੬੩੪ ਬਿਕ੍ਰਮੀ ਲਿਖਿਆ ਹੋਯਾ ਹੈ। ਏਹੋ ਸੰਮਤ ਤਵਾਰੀਖ ਪਟਿਆਲੇ ਵਿੱਚ ਹੈ। ਓਸੇ ਸਮੇਂ ਛੀਵੇਂ ਗੁਰੂ ਜੀ ਦਾ ਮਾਲਵੇ ਜਾਣਾ ਸਹੀ ਹੈ। ਸੱਤਵੇਂ ਗੁਰੂ ਪੈਦਾ ਭੀ ਨਹੀਂ ਹੋਏ ਸੇ। ਏਸੇ ਪਰਕਾਰ ਭਾਈ ਰੂਪੇ ਦੀ ਕਥਾ ਸੰਤੋਖ ਸਿੰਘ ਜੀ ਨੇ ਲਿਖੀ ਹੈ। ਜੇਹੜੇ ਸਾਲ ਰੂਪੇ ਦੇ ਬਾਪ ਦਾ ਬਜਾਹ ਹੋਯਾ ਸੀ, ਓਸੇ ਸਮੇਂ ਰੂਪੇ ਦਾ ਜਵਾਨ ਹੋ ਕੇ ਲੱਕੜੀਆਂ ਵੱਢਣ ਜਾਣਾ, ਬਜਾਹ ਹੋਯਾ ਪਿੰਡ ਬੰਨਣਾ ਲਿਖਿਆ ਹੈ। ਰੂਪੇ ਦੀ ਸੰਤਾਨ ਦੇ ਲੋਕ ਆਖਦੇ ਹਨ ਕਿ ਰੂਪ ਚੰਦ ਦੇ ਪੋਤਰੇ ਭਾਈ ਦਿਆਲੇ ਦੇ ਵਸਾਏ ਹੋਏ ਦਿਆਲਪੁਰੇ ਪਿੰਡ ਬਿਧੀਚੰਦ ਘੋੜਾ ਲੈ ਕੇ ਗੁਰੂ ਜੀ ਪਾਸ ਆਯਾ। ਸੰਤੋਖ ਸਿੰਘ ਜੀ ਨੇ ਤਾਂ ਇਕੇ ਸਾਲ ਵਿੱਚ ਪੁਤ ਪੋਤਰੇ ਹੋਏ ਲਿਖੇ ਹਨ। ਓਨ੍ਹਾਂ ਪੜੋਤਰੇ ਭੀ ਜਣਾ ਦਿੱਤੇ ਹਨ।

## ਮਾਲਵੇ ਦੇਸ ਵਿਚਰਨਾ ਅਤੇ ਰਾਇ ਜੋਧ ਦਾ ਮਿਲਾਪ

ਹੁਣ ਗੁਰੂ ਸਾਹਿਬ ਨੇ ਮਾਲਵੇ ਦੇਸ ਦੇ ਸਿੱਖਾਂ ਦੀ ਕਾਮਨਾ ਪੂਰੀ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸਵਾਰਾ ਖਾਸੇ ਵਿੱਚ ਅਸਥਾਪਨ ਕਰਾ ਕੇ ਟਿੱਕੇ ਗੁਰਦਿੱਤੇ ਜੀ ਨੂੰ ਸੌਂਪ ਕੇ ਆਗਜ਼ਾ ਕੀਤੀ ਕਿ ਤੁਸੀਂ ਏਸ ਨੂੰ ਗੁਰੂ ਨਾਨਕ ਸਾਹਿਬ ਜੀ ਦਾ ਰੂਪ ਸਮਝ ਕੇ ਬਹੁਤ ਅਦਬ ਭਗਤੀ ਭਾਵ ਨਾਲ ਰੱਖਣਾ। ਧੂਪ ਦੀਪ ਦਰਸ਼ਨ ਕਰਦੇ ਰਹਿਣਾ। ਆਪਣੇ ਕਬੀਲੇ ਤੇ ਤੇਗ ਬਹਾਦਰ ਜੀ ਦੀ ਮਾਈ ਸਮੇਤ ਕਰਤਾਰਪੁਰ ਜਾ ਕੇ ਨਿਵਾਸ ਕਰੋ। ਘਰ ਦਾ ਹੋਰ ਸਭ ਕਾਰ ਵਿਹਾਰ ਭਾਈ ਭਗਤੂ, ਪੈੜੇ ਅਰ ਭਾਈ ਨਿਹਾਲੂ ਹੁਸ਼ਜਾਰਪੁਰੀਏ ਖੱਤ੍ਰੀ ਦੇ ਸਪੁਰਦ ਕੀਤਾ। ਸੂਰਜ ਮੱਲ ਨੂੰ ਓਨ੍ਹਾਂ ਦੀ ਮਾਈ ਮਰਵਾਹੀ ਜੀ ਤੇ ਪਤਨੀ ਖੇਮ ਕੌਰ ਸਮੇਤ ਕੀਰਤਪੁਰ ਵੰਨੀ ਜਥਾ ਜੋਗ ਰਥ ਡੋਲੇ ਅਸਵਾਰੀਆਂ ਤੇ ਭਾਰ ਬਰਦਾਰੀਆਂ ਗੱਡਿਆਂ ਉੱਤੇ ਲਦਵਾ ਕੇ ਤੋਰਿਆ। ਭਾਈ ਭਾਗੂ, ਮੁਰਾਰੀ, ਗੋਤੀ, ਫਿਰਣਾਂ, ਸੇਠੀ ਖੱਤ੍ਰੀ ਏਹ ਘਰ ਦਾ ਕਾਰ ਬਾਰ ਕਰਨ ਲਈ ਬੀਸ ਬੀਸ ਅਸਵਾਰ ਨਾਲ ਦੇ ਕੇ ਤੋਰੇ।

ਹੁਣ ਸਭ ਸੰਗਤ ਦੇ ਪ੍ਰਵਾਰ ਦੇ ਤੁਰ ਜਾਣੇ ਕਰ ਬਹੁਤ ਉਦਾਸੀ ਛਾ ਗਈ। ਗੁਰੂ ਸਾਹਿਬ ਮਾਲਵੇ ਨੂੰ ਤੁਰਨ ਲੱਗੇ, ਤਾਂ ਗੁਰੂ ਜੀ ਦੀ ਪਰਮ ਭਗਤ ਰਾਮੋਂ ਨੇ ਚਰਨ ਫੜ ਕੇ ਨੇਤ੍ਰਾਂ ਦੇ ਜਲ ਨਾਲ ਪਖਾਲ ਘੱਤੇ। ਗੁਰੂ ਸਾਹਿਬ ਜੀ ਨੇ ਆਪਣੀ ਬਾਣੀ ਤੇ ਆਤਮਕ ਸ਼ਕਤੀ ਕਰ ਕੇ ਓਸ ਨੂੰ ਬ੍ਰਹਮ ਗਿਆਨ ਦਾ ਉਪਦੇਸ਼ ਅਜੇਹਾ ਦ੍ਰਿੜ੍ਹ ਕਰਾਇਆ, ਜਿਸ ਤੋਂ ਓਸ ਦਾ ਸ਼ੋਕ ਮੋਹ ਅਗਜਾਨ ਸਭ ਦੂਰ ਹੋ ਗਿਆ ਅਤੇ ਦ੍ਰਿੜ੍ਹ ਬ੍ਰਹਮ ਗਿਆਨ ਹਿਰਦੇ ਵਿੱਚ ਪ੍ਰਕਾਸ਼ ਆਯਾ। ਫੇਰ ਇੱਕ ਤਸਵੀਰ ਆਪਣੀ ਬਖ਼ਸ਼ੀ ਜਿਸ ਦੇ ਧਿਆਨ ਵਿੱਚ ਓਸ ਦਾ ਮਨ ਠਹਿਰ ਗਿਆ। ਫੇਰ ਅਸਵਾਰ ਹੋਣ ਲੱਗੇ, ਤਾਂ ਡਰੌਲੀ* ਪਿੰਡ ਦੇ ਪ੍ਰੇਮੀਆਂ ਨੇ ਆ ਚਰਨ ਫੜੇ ਓਨ੍ਹਾਂ ਨੂੰ ਪੰਜ ਗ੍ਰੰਥੀ ਪੋਥੀ ਇੱਕ ਕਟਾਰ ਬਖ਼ਸ਼ ਕੇ ਬਚਨ ਕੀਤਾ, "ਧੂਪ ਦੀਪ ਕਰਦੇ ਰਹਿਣਾ ਜੋ ਕਾਰਜ ਬਣੇ ਪੋਥੀ ਨੂੰ ਗੁਰੂ ਨਾਨਕ ਜੀ ਦਾ ਰੂਪ ਤੇ ਕਟਾਰ ਨੂੰ ਸਾਡਾ ਸਰੂਪ ਸਮਝ ਕੇ ਏਨ੍ਹਾਂ ਅੱਗੇ ਅਰਦਾਸ ਕਰਨੀ। ਸਰਬ ਕਾਰਜ ਸਿੱਧ ਹੋਣਗੇ। ਪ੍ਰਮੇਸ਼ਵਰ ਦਾ ਸਿਮਰਣ, ਆਏ ਸੰਤਾਂ ਦਾ ਸਤਕਾਰ ਮਾਣ ਕਰਦੇ ਰਹਿਣਾ। ਏਸੇ ਵਿੱਚ ਤੁਹਾਡੀ ਕਲਜਾਣ ਹੋਵੇਗੀ। ਏਸ ਪ੍ਰਕਾਰ ਸਭ ਨੂੰ ਧੀਰਜ ਦਿਲਾਸਾ ਦੇ ਕੇ ੧੩ ਸਾਉਣ ਸੰਮਤ ੧੬੮੮ ਬਿਕ੍ਰਮੀ ਨੂੰ ਡਰੌਲੀ ਤੋਂ ਸੈਨਾ ਸਮੇਤ ਅਸਵਾਰ ਹੋ ਕੇ ਬੜੇ ਘਰ ਜੋ ਓਥੋਂ ਪੰਜ ਕੋਹ ਸੀ, ਜਾ ਉੱਤਰੇ। ਓਥੋਂ ਦੇ ਚੌਧਰੀ ਰਾਇ ਭਾਗਮਲ ਤੇ ਆਕਲ ਆਦਿ ਸਿੱਖਾਂ ਨੇ ਸਭ ਸੇਵਾ ਪ੍ਰੇਮ ਨਾਲ ਕੀਤੀ। ਪੰਜ ਦਿਨ ਓਥੇ ਰਹੇ।

ਵੱਡੇ ਘਰ ਤੋਂ ਚੱਲ ਕੇ ਮਦੋ, ਲੋਪੋ, ਸਿਧਵਾਂ ਆਦਿਕ ਪਿੰਡ ਵਿੱਚ ਉੱਤਰ ਕੇ ਲੋਕਾਂ ਨੂੰ ਸੱਚੇ ਧਰਮ ਦਾ ਉਪਦੇਸ਼ ਕਰਦੇ ਹੋਏ ਜਦ ਸਿਧਾਰ ਪਿੰਡ ਪਹੁੰਚੇ, ਤਾਂ ਓਥੋਂ ਦੇ ਸਿੱਖਾਂ ਨੇ ਬਹੁਤ ਪ੍ਰੇਮ ਕਰ ਕੇ ਠਹਿਰਾ ਲੀਤਾ। ਕਾਂਗੜ ਵਾਲੇ ਰਾਇ ਜੋਧ ਦੇ ਘਰ ਵੱਡੇ ਘਰ ਵਾਲੇ ਰਾਇ ਭਾਗਮਲ ਗਿੱਲ ਚੌਧਰੀ ਗੁਰੂ ਜੀ ਦੇ ਸਿੱਖ ਦੀ ਬੇਟੀ ਮਾਈ ਭਾਗਾਂ ਸੀ। ਭਾਵੇਂ ਓਸ ਤੋਂ ਪਹਿਲਾਂ ਭੀ ਗੁਰੂ ਕਿਆਂ ਦੇ ਤੇਜ਼ ਪ੍ਰਤਾਪ ਤੇ ਅਜ਼ਮਤਾਂ ਦੀ ਕਥਾ ਰਾਇ ਜੋਧ ਨੇ ਕਈ ਵਾਰੀ ਸੁਣੀ ਸੀ। ਪਰ ਸੰਮਤ ੧੬੮੪ ਬਿਕ੍ਰਮੀ ਨੂੰ ਜਦ ਆਪਣੀ ਬਰਕਤ ਨਾਲ ਮਾਲਵੇ ਦੇਸ ਨੂੰ ਚਿਤਾ ਕਰ, ਗੁਰੂ ਹਰਿਗੋਬਿੰਦ ਸਾਹਿਬ ਜੀ ਮਰ੍ਹਾਜ ਦੀ ਉਲਾਦ ਤੋਂ ਸਾਰੇ ਤਪੇ ਦੇ ਮਾਲਕ ਭੁੱਲਰਾਂ ਨੂੰ ਜੰਗ ਵਿੱਚ ਹਾਰ ਦਿਵਾ ਕੇ ਮਰ੍ਹਾਜ ਪਿੰਡ ਦੀ ਮੋਹੜੀ ਗਡਵਾ ਗਏ ਸੇ, ਓਦੋਂ ਤੋਂ ਰਾਇ ਜੋਧ ਨੂੰ ਗੁਰੂ ਜੀ ਦੇ ਦਰਸ਼ਨ ਦੀ ਇੱਛਾ ਬਹੁਤ ਹੋ ਰਹੀ ਸੀ। ਕਿਉਂਕਿ ਓਸ ਦੀ ਸਵਾਣੀ ਹਮੇਸ਼ ਗੁਰੂ ਜੀ ਦੀ ਦੀਆਂ ਕਰਾਮਾਤਾਂ ਤੇ ਸਾਖੀਆਂ ਸੁਣਾਉਂਦੀ ਰੈਂਹਦੀ ਸੀ। ਏਸ ਕਰ ਕੇ ਓਸ ਦਾ ਪ੍ਰੇਰਿਆ ਹੋਇਆ ਜੋਧ

---

*ਡਰੌਲੀ ਗੁਰਦਿੱਤੇ ਜੀ ਦਾ ਜਨਮ ਅਸਥਾਨ, ਮਾਈ ਦਮੋਦਰੀ ਜੀ ਦੀ ਸਮਾਧ, ਗੁਰੂ ਦਾ ਖੂਹ, ਦਰਬਾਰ ਸਾਹਿਬ ਜੋ ਗੁਰੂ ਜੀ ਦੇ ਦੀਵਾਨ ਦੀ ਜਗ੍ਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਭਾਈ ਨੰਦ ਚੰਦ ਅਨੰਦਪੁਰੋਂ ਲਿਆਏ ਸੇ ਜਿਸ ਦੀ ਬਾਬਤ ਦਸਮ ਗੁਰੂ ਜੀ ਦਾ ਹੁਕਮ ਹੈ ਨੰਦ ਚੰਦ ਦੀ ਉਲਾਦ ਦਾ ਜੋ ਪੜੇਗਾ, ਸੋ ਅੰਧਾ ਹੋ ਜਾਵੇਗਾ, ਏਨ੍ਹਾਂ ਪੰਜਾਂ ਗੁਰਦਵਾਰਿਆਂ ਵਾਸਤੇ ਤਸੀਲ ਖਰੜ ਵਿੱਚ ਅੰਗੀਆਂ ਨਾਮ ਪਿੰਡ ਮਾਫੀ ਹੈ। ਕਾਹਨ ਸਿੰਘ ਨਰੈਣ ਸਿੰਘ ਆਦਿਕ ਓਥੋਂ ਦੇ ਪੁਜਾਰੀ ਹਨ ਹੋਰ ਸਿੱਖੀ ਸੇਵਕਾਂ ਦੀ ਆਮਦਨੀ ਬਹੁਤ ਹੈ।

ਇੱਕ ਘੋੜਾ ਚੰਗਾ ਨਜ਼ਰ ਲੈ ਕੇ ਗੁਰੂ ਜੀ ਨੂੰ ਸਧਾਰ ਪਿੰਡ ਆ ਮਿਲਿਆ। ਗੁਰੂ ਜੀ ਦੇ ਦੀਵਾਨ ਦੀ ਸ਼ਹਨਸ਼ਾਹੀ ਦੀ ਛਬ ਦੇਖ ਕੇ ਤੇ ਜੋਧਿਆਂ ਨੂੰ ਬੀਰ ਰਸ ਦੀਆਂ ਸ਼ਕਲਾਂ ਝਕਾ ਝਕ ਬੈਠੇ ਦੇਖ ਕਰ ਬਹੁਤ ਖ਼ੁਸ਼ੀ ਹੋਇਆ ਕਿਉਂਕਿ ਉਸ ਨੂੰ ਭੀ ਚੰਗੇ ਜਵਾਨ ਘੋੜੇ ਰੱਖਣ ਦਾ ਪਰੇਮ ਸੀ। ਗੁਰੂ ਜੀ ਨੇ ਆਦਰ ਦੇ ਕੇ ਪਾਸ ਬੈਠਾ ਲੀਤਾ। ਕਈ ਭਾਂਤ ਦੇ ਪ੍ਰਸੰਗ ਸਤਿਸੰਗ ਦੇ ਹੁੰਦੇ ਰਹੇ। ਫੇਰ ਭਾਈ ਬਿਧੀਚੰਦ ਨੇ ਜਦ ਜੋਧੇ ਨੂੰ ਗੁਰੂ ਕੇ ਜੰਗਾਂ ਦੇ ਹਾਲ ਸੁਣਾਏ ਤਾਂ ਅਤਯੰਤ ਖ਼ੁਸ਼ ਹੋਇਆ। ਘਰ ਜਾ ਕੇ ਆਪਣੀ ਪਤਨੀ ਨਾਲ ਸ੍ਰੀ ਗੁਰੂ ਜੀ ਦੀ ਬਹੁਤ ਬਡਾਈ ਕੀਤੀ। ਦੂਜੇ ਦਿਨ ਫੇਰ ਦੰਪਤਿ ਆਏ। ਓਸ ਦੀ ਰਾਣੀ ਨੇ ਗੁਰੂ ਜੀ ਦੇ ਦਰਸ਼ਨ ਪਾਏ। ਭੇਟਾ ਚੜ੍ਹਾਈ ਤੇ ਬੇਨਤੀ ਕੀਤੀ, "ਮਹਾਰਾਜ! ਮੈਂ ਆਪ ਦੇ ਸਿੱਖ ਦੀ ਬੇਟੀ ਹਾਂ। ਗੁਰੂ ਅਰਜਨ ਸਾਹਿਬ ਜੀ ਤੋਂ ਉਪਦੇਸ਼ ਲੀਤਾ ਸੀ। ਜਪੁਜੀ ਸਾਹਿਬ ਆਸਾ ਦੀ ਵਾਰ ਸਤਿਗੁਰਾਂ ਦੀਆਂ ਸਾਖੀਆਂ ਨਿੱਤ ਆਪਣੇ ਪਤੀ ਨੂੰ ਸੁਣਾਉਂਦੀ ਰਹਿੰਦੀ ਹਾਂ, ਜਿਸ ਕਰ ਕੇ ਏਨ੍ਹਾਂ ਦਾ ਮਨ ਭੀ ਆਪ ਦੇ ਚਰਨਾ ਵਲ ਝੁਕ ਪਿਆ ਹੈ। ਨਹੀਂ ਤਾਂ ਏਹ ਸਰਵਰੀਏ, ਸਿੱਖੀ ਧਰਮ ਨੂੰ ਕੀਹ ਜਾਣਨ? ਹੁਣ ਆਪ ਕ੍ਰਿਪਾ ਕਰੋ। ਏਨ੍ਹਾਂ ਨੂੰ ਗੁਰਸਿੱਖੀ ਬਖ਼ਸ਼ੋ।" ਓਸ ਦੇਵੀ ਦਾ ਪਰੇਮ ਭਾਉ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ, "ਤੇਰੀ ਸੰਤਾਨ ਵਿੱਚ ਸਿੱਖੀ ਤੇ ਵਡਿਆਈ ਸਦਾ ਰਹੇਗੀ।" ਏਹ ਵਰ ਸੁਣ ਕੇ ਓਹ ਬਹੁਤ ਪ੍ਰਸੰਨ ਹੋਈ ਅਤੇ ਆਪਣੇ ਪਤੀ ਨੂੰ ਓਸੇ ਘੜੀ ਪਾਹੁਲ ਤੇ ਗੁਰਮੰਤ੍ਰ ਦਿਵਾ ਕੇ ਗੁਰਮੁਖ ਕੀਤਾ।

ਮਾਲਵੇ ਆਦਿਕ ਦੇਸਾਂ ਦੀ ਸੰਗਤ ਰੋਜ਼ ਆਵੇ ਜਾਵੇ। ਇਸ ਕਰ ਕੇ ਹਰ ਵੇਲੇ ਗੁਰੂ ਕਿਆਂ ਪਾਸ ਮੇਲਾ ਲੱਗਾ ਰਹੇ। ਗੰਗਾ ਵਾਲਾ ਪ੍ਰਵਾਹ ਦੇਖ ਕੇ ਫੇਰ ਤਾਂ ਜੋਧ ਭੀ ਬਹੁਤ ਸੇਵਾ ਕਰਨ ਲੱਗਾ ਅਤੇ ਓਸ ਦਾ ਭਾਈ ਉਮਰਸ਼ਾਹ ਭੀ ਹੋਰ ਬਹੁਤ ਸਾਰੇ ਭਾਈਚਾਰੇ ਸਮੇਤ ਗੁਰੂ ਕਾ ਸਿੱਖ ਬਣਿਆ ਲਾਂਭਾਂ ਛਾਂਭਾਂ ਦੇ ਪਿੰਡ ਤੋਂ ਆਟਾ, ਦਾਣਾ, ਘਿਉ, ਦਾਲ, ਦੁੱਧ ਦਹੀਂ ਆਦਕ ਰਸਤ ਰੋਜ਼ ਦੀ ਰੋਜ਼ ਚਲੀ ਆਵੇ। ਲੰਗਰ ਹਰ ਵੇਲੇ ਬਰਤੇ। ਕਥਾ ਕੀਰਤਨ ਸਤਿਸੰਗ ਦਾ ਰੰਗ ਲੱਗਾ ਰਹੇ।

## ਪੱਛੋਂ ਦੀ ਸੰਗਤ ਤੇ ਘੋੜਿਆਂ ਦਾ ਜ਼ਿਕਰ

ਓਸ ਸਮੇਂ ਪੱਛੋਂ ਦੀ ਸੰਗਤ ਪਸ਼ਾਵਰੋਂ ਕਾਬਲ ਤੱਕ ਦੀ ਹਜ਼ਾਰ ਬਾਰਾਂ ਸੌ ਸਿੱਖ ਸਿੱਖਣੀ ਦਾ ਟੋਲਾ ਭਾਈ ਬਖਤਮਲ, ਤਾਰਾ ਚੰਦ, ਦਿਆਲ ਚੰਦ ਆਦਕ ਮਸੰਦਾਂ ਨਾਲ ਚੱਲਿਆ। ਓਸ ਵਿੱਚ ਕਰੋੜੀ ਨਾਮ ਸਿੱਖ ਪ੍ਰਗਣੇ ਕਾਬਲ ਦਾ; ਜੋ ਹਮੇਸ਼ ਘੋੜਿਆਂ ਦੀ ਸੌਦਾਗਰੀ ਕਰਦਾ ਹੋਇਆ ਦੋ ਵਾਰੀ ਅੱਗੇ ਭੀ ਗੁਰੂ ਜੀ ਨੂੰ ਘੋੜੇ ਦੇ ਗਿਆ ਸੀ, ਆਇਆ। ਓਸ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਦੋ ਬਛੇਰੇ ਇੱਕ ਰੰਗ ਢੰਗ ਦੇ ਹਾਮੂੰ ਦਰਯਾ ਵਿੱਚ ਬੇੜੀਆਂ ਖਿਚਣ ਵਾਲੇ ਦਰਿਆਈ ਘੋੜਿਆਂ ਦੇ ਬੱਚੇ ਬਹੁਤ ਚੰਗੇ ਲੈ ਕੇ ਪ੍ਰੇਮ ਨਾਲ ਗੁਰੂ ਜੀ ਲਈ ਪਾਲੇ ਸੇ, ਜਿਨ੍ਹਾਂ ਦੀ ਤਾੜੇ ਦਿੱਲੀ ਦੀ ਸਾਰੀ ਬਾਦਸ਼ਾਹੀ ਵਿੱਚ ਕੋਈ ਘੋੜਾ ਨਹੀ ਸੀ। ਓਨ੍ਹਾਂ ਸਮੇਤ ਹੋਰ ਭੀ ਚੰਗੇ ਘੋੜੇ ਲੈ ਕੇ ਸੰਗਤ ਨਾਲ ਰਲ ਪਿਆ। ਜਿੱਥੇ ਆ ਕੇ ਉੱਤਰੇ, ਓਸ ਮਨਮੋਹਣੀ ਜੋੜੀ ਦੇ ਦੇਖਣ ਨੂੰ ਲੋਗ ਝੁੰਬਲਾਂ ਕਰ ਖਲੋਣ। ਜਾਂ ਲਾਹੌਰ ਆਏ, ਤਾਂ ਜੇਹੜਾ ਅਮੀਰ ਦੇਖੇ ਓਹੋ ਲਲਚਾਏ। ਪਰ ਕਰੋੜੀ ਏਹ ਕਹਿ ਛੱਡੇ ਏਹ ਘੋੜੇ ਮੇਰੇ ਨਹੀਂ, ਗੁਰਾਂ ਕੇ ਹਨ। ਸੂਬੇ ਕਾਸਮ ਬੇਗ ਨੇ ਭਾਵੇਂ ਹੋਰ ਭੀ ਦਸ ਬਾਰਾਂ ਘੋੜੇ ਖਰੀਦੇ ਪਰ ਓਨ੍ਹਾਂ ਦੋਹਾਂ ਉੱਤੇ ਅਜੇਹਾ ਲੋਟਣ ਹੋਇਆ ਕਿ ਛੱਡ ਨਾ ਸਕਿਆ ਅਤੇ ਏਸ ਉਮੈਦ ਉੱਤੇ ਕਿ ਬਾਦਸ਼ਾਹ ਦੇਖ ਕਰ ਖ਼ੁਸ਼ੀ ਹੋ ਮੈਨੂੰ ਬੜਾ ਮੁਰਾਤਬਾ ਦੇਵੇਗਾ, {ਕਰੋੜੀ ਸੁਦਾਗਰ ਤੋਂ ਕਾਸਮ ਬੇਗ ਨੇ ਘੋੜੇ ਖੋਹੇ} ਧੱਕੋ ਧੱਕੀ ਖੁਲ੍ਵਾ ਕੇ ਸ਼ਾਹੀ ਤਬੇਲੇ ਵਿੱਚ ਜਾ ਬਨ੍ਹਾਏ। ਓਨ੍ਹਾਂ ਅੱਗੇ ਚੰਗੇ ਚੰਗੇ ਕੋਤਲ ਲੱਖ ਲੱਖ ਰੁਪਏ ਦੀ ਖਰੀਦ ਵਾਲੇ ਡੂੰਡੇ ਪੈ ਗਏ। ਸੁਦਾਗਰ ਬਥੇਰਾ ਰੋਇਆ ਪਿੱਟਿਆ, ਪਰ ਡਾਢੇ ਨਾਲ ਕੋਈ ਪੇਸ਼ ਨਾ ਗਈ। ਛੇਕੜ ਏਹ ਠਾਨ ਲੀਤਾ ਕਿ ਗੁਰੂ ਜੀ ਆਪੇ ਆਪਣੀ ਬਰਕਤ ਨਾਲ ਮੰਗਾ ਲੈਣਗੇ। ਸੂਬੇ ਨੇ ਸੁਦਾਗਰ ਨੂੰ ਦਰਬਾਰ ਵਿੱਚ ਬੁਲਾ ਕੇ ਪੰਜ ਹਜ਼ਾਰ ਦਾ ਖਿਲਅਤ ਤੇ ਦੋ ਲੱਖ ਦੀ ਹੁੰਡੀ ਕਾਬਲ ਦੇ ਸੇਠ ਉੱਤੇ ਕਰ ਦਿੱਤੀ। ਕਰੋੜੀ ਨੇ ਧਨ ਛੱਡਨਾ ਚੰਗਾ ਨਾ ਜਾਣ ਕੇ ਹੁੰਡੀ ਤਾਂ ਲੈ ਲਈ, ਪਰ ਮਨ ਮੁਰਝਾਏ ਹੋਏ ਸੰਗਤ ਦੇ ਨਾਲ ਅੰਮ੍ਰਿਤਸਰ, ਤਰਨਤਾਰਨ, ਗੋਇੰਦਵਾਲ, ਖਡੂਰ ਆਦਿਕ ਗੁਰੂ ਅਸਥਾਨਾਂ ਦੇ ਦਰਸ਼ਨ ਕਰਦੇ ਹੋਏ ਜਦ ਸਤਲੁਜ ਹਰੀ ਕੇ ਪੱਤਣ ਲੰਘ ਕੇ ਧਿਹਾੜੇ ਵਿੱਚ ਦੀ ਹੋ ਸਿਧਾਰ ਪਿੰਡ ਤੋਂ ਕੋਹ ਭਰ ਰਹੇ, ਤਾਂ ਗੁਰੂ ਜੀ ਵਲੋਂ ਸ਼ਬਦ ਗਾਉਂਦੇ ਹੋਏ ਸਿੱਖ ਜਾ ਕੇ ਅੱਗੋਂ ਆਦਰ ਨਾਲ ਲੈ ਆਏ। ਅੱਗੇ ਗੁਰੂ ਸਾਹਿਬ ਜੀ ਜਿਗਾ ਕਲਗੀ ਸਿਰ ਪੇਚ ਮੋਤੀ ਮਾਲਾ ਕੰਠਾ ਭਵੱਟੇ ਜੜਾਊ (ਜਿਨ੍ਹਾਂ ਵਿੱਚ ਇਹ ਨੌਰਤਨ ਜੜੇ ਹੋਏ ਸੇ: ਹੀਰਾ ਸਫੈਦ ੧, ਮਾਣਕ ਸੁਰਖ ੨, ਪੰਨਾ ਸਬਜ਼ ੩, ਗੁਲਮੇਦਨ ਸ਼ਰਬਤ ੪, ਪਿਖਰਾਜ ਜ਼ਰਦ ੫, ਨੀਲਕ ਲੀਲੀ ੬, ਲਸਨੀਆਂ ਭੂਰਾ ੭, ਮੋਤੀ ਗੋਲ ੮, ਲਾਲ ੯. ਕੋਈ ਲਾਲ ਦੀ ਜਗ੍ਹਾ ਮੂੰਦਾ ਲੈਂਦੇ ਹਨ। ਏਨ੍ਹਾਂ ਨੌ ਰਤਨਾਂ ਤੋਂ ਬਿਨਾਂ ਹੋਰ ਜੋ ਬਹੱਤਰ ਪ੍ਰਕਾਰ ਦਾ ਜਵਾਹਰਾਤ ਹੈ, ਓਹ ਸਭ ਗੁਰੂ ਜੀ ਦੇ ਗਹਣਿਆਂ ਵਿੱਚ ਜੜਿਆ ਹੋਯਾ ਸੀ) ਦੇਖ ਕੇ ਜੌਹਰੀ ਕਾਬਲੀਏ ਸਿੱਖ ਬਹੁਤ ਖ਼ੁਸ਼ੀ ਹੋਏ। ਏਸ ਪ੍ਰਕਾਰ ਹੋਰ ਅਮੋਲਕ ਜ਼ੇਵਰ, ਬਸਤਰ, ਸ਼ਸਤ੍ਰ ਪਹਿਨੇ ਹੋਏ ਹੱਥ ਪਰ ਚਿੱਟਾ ਬਾਜ਼ ਸਿੰਘਾਸਨ ਉੱਤੇ ਦੇਵ ਰੂਪ ਸਿੱਖਾਂ ਦੀ ਸਭਾ ਵਿੱਚ ਇੰਦਰ, ਰਘੁਬੰਸੀਆਂ ਵਿੱਚ ਰਾਮ ਚੰਦ੍ਰ, ਜਾਦਵਾਂ ਵਿੱਚ ਕ੍ਰਿਸ਼ਨ ਵਰਗੀ ਛਬ ਗੁਰੂ ਜੀ ਦੇ ਰਹੇ ਸੇ। ਇੱਕ ਪਾਸੇ ਜੋਧ ਸ਼ਾਹ, ਬਿਧੀਆ, ਭੱਲਣ, ਪ੍ਰਤਾਪ ਸਿੰਘ ਆਦਿਕ ਜੋਧੇ ਸਨਧਬੱਧ ਬੈਠੇ ਸੇ। ਦੂਜੇ ਪਾਸੇ ਰਾਗੀ ਸਿੱਖ ਗੰਧ੍ਰਬਾਂ ਜਿਹੇ ਕੀਰਤਨ ਕਰ ਰਹੇ ਸੇ। ਚੌਰ ਮੁਠਾ ਗੁਰੂ ਜੀ ਪਰ ਹੋ ਰਿਹਾ ਸੀ। ਅੱਗੇ ਚੋਬਦਾਰ ਖੜੇ ਸੇ। ਸ਼ਹਿਨਸ਼ਾਹੀ ਦਰਬਾਰ ਠਟ ਰਿਹਾ ਸੀ। ਦੂਰ ਦੂਰ ਸੰਗਤ ਖੜੀ ਚੁਫੇਰੇ ਤੋਂ ਜੋੜੇ ਹੱਥ ਹੋਏ ਸੀਸ ਝੁਕਾ ਕੇ ਇੱਕ ਟਕ ਚਕੋਰਾਂ ਵਾਂਗੂੰ ਗੁਰੂ ਜੀ ਦੇ ਮੁੱਖ ਚੰਦ ਵੱਲ ਤੱਕ ਰਹੀ ਸੀ। ਤਦੋਂ ਨੂੰ ਭਾਈ ਬਖਤ ਮਲ, ਤਾਰਾ ਚੰਦ, ਸਾਵਲ, ਦਿਆਲਾ ਮਸੰਦ ਡਾਢੇ ਮੋਟੇ ਕੱਦ ਵਾਲਿਆਂ ਨੇ ਸੰਗਤ ਨੂੰ ਦੂਰ ਖੜੀ ਕਰ ਗੁਰੂ ਜੀ ਦੇ ਹਜ਼ੂਰ ਆ ਚਰਨਾਂ ਉੱਤੇ ਮੱਥਾ ਟੇਕਿਆ। ਗੁਰੂ ਕਿਆਂ ਨੇ ਆਦਰ ਨਾਲ ਪਾਸ ਬੈਠਾ ਲੀਤਾ। ਸੁਖ ਅਨੰਦ ਪੁੱਛੀ। ਫੇਰ ਓਹ ਆਪਣੀ ਆਪਣੀ ਸੰਗਤ ਦੇ ਚਾਰ ਚਾਰ ਸਿੱਖ ਸਿੱਖਣੀਆਂ ਵੱਖਰੇ ਵੱਖਰੇ ਬੁਲਾ ਬੁਲਾ ਕੇ ਗੁਰੂ ਜੀ ਦੇ ਚਰਨਾਂ ਉੱਤੇ ਮੱਥਾ ਟਿਕਾਉਂਦੇ ਤੇ ਨਾਮ ਗ੍ਰਾਮ ਦੱਸ ਦੱਸ ਭੇਟਾ ਦਿਵਾਉਂਦੇ ਗਏ। ਮੇਵੜੇ

ਅਰਦਾਸ ਕਰ ਕਰ ਰੁਪਏ ਤੇ ਜਿਨਸਾਂ ਦੇ ਢੇਰ ਲਾਈ ਗਏ। ਗੁਰੂ ਸਾਹਿਬ ਗੁਰੂ ਨਾਨਕ ਜੀ ਦੇ ਧਯਾਨ ਵਿੱਚ ਇਸਥਿਤ ਹੋਏ ਹੋਏ ਆਪਣੀ ਓਸ ਆਤਮਕ ਸ਼ਕਤੀ ਦੇ ਬਲ ਨਾਲ; ਜੋ ਅਣੁਮਾ ਮਹਿਮਾ ਆਦਿਕ ਅਠਾਰਾਂ ਸਿੱਧੀਆਂ ਸਾਮ੍ਰਥ ਪੁਰਖਾਂ ਦੀਆਂ ਸ਼ਾਸਤ੍ਰਾਂ ਵਿੱਚ ਲਿਖੀਆਂ ਹਨ, ਯਥਾ ਜੋਗ ਸਭ ਸਿੱਖ ਸਿੱਖਣੀਆਂ ਦੀ ਕਾਮਨਾ ਪੂਰੀ ਕਰਦੇ ਗਏ ਅਤੇ ਬਾਰੰਬਾਰ ਕਿਰਪਾ ਦ੍ਰਿਸ਼ਟੀ ਨਾਲ ਸੰਗਤ ਵੰਨੀ ਤਕਦੇ ਰਹੇ। ਕਿਉਂ ਜੋ ਸੰਗਤ ਜੈਸੀ ਪਯਾਰੀ ਚੀਜ਼ ਗੁਰੂ ਜੀ ਨੂੰ ਹੋਰ ਕੋਈ ਨਹੀਂ ਸੀ। ਸਭਨਾਂ ਗੁਰੂਆਂ ਦੀ ਏਹੋ ਮ੍ਰਯਾਦਾ ਰਹੀ ਕਿ ਜਦ ਸੰਗਤ ਨੇ ਆਉਣਾ ਤਦੋ ਹੀ ਅਕਾਲ ਪੁਰਖ ਦੇ ਧਯਾਨ ਵਿੱਚ ਅਡੋਲ ਬੈਠ ਕਰ ਅਕਾਲ ਪੁਰਖ ਦੇ ਓਸ ਮਾਇਕ ਖ਼ਜ਼ਾਨੇ ਵਿੱਚੋਂ ਆਪਣੀ ਆਤਮਕ ਸ਼ਕਤੀ ਨਾਲ ਸਭ ਦੀ ਕਾਮਨਾ ਪੂਰੀ ਕਰਦੇ ਰਹਿਣਾ। ਜਦ ਹੋਰ ਸਾਰੀ ਸੰਗਤ ਮੱਥਾ ਟੇਕ ਕੇ ਅਰਦਾਸਾਂ ਕਰਾ ਚੁੱਕੀ ਅਰ ਪ੍ਰਕਰਮਾ ਕਰ ਕੇ ਸਾਹਮਣੇ ਗੁਰੂ ਕੇ ਹੱਥ ਜੋੜੇ ਹੋਏ ਇੱਕ ਟੱਕ ਪਰੇਮ ਰਸ ਦੇ ਭਰੇ ਹੋਏ ਨੇਤ੍ਰਾਂ ਨਾਲ ਦਰਸ਼ਨ ਕਰਨ ਲੱਗੀ, ਤਦੋਂ ਕਰੋੜੀ ਮੱਲ ਸੌਦਾਗਰ ਨੇ ਗੁਰੂ ਜੀ ਦੇ ਚਰਨਾਂ ਅੱਗੇ ਓਹ ਦੋ ਲੱਖ* ਦੀ ਹੁੰਡੀ ਧਰ ਕੇ ਨੇਤ੍ਰ ਬਹਾ ਦਿੱਤੇ। ਜਾਂ ਗੁਰੂ ਜੀ ਨੇ ਕਾਰਨ ਪੁੱਛਿਆ ਤਾਂ ਬਖਤ ਮੱਲ ਨੇ ਸਾਰੀ ਕਥਾ ਓਸ ਦੀ ਗੁਰੂ ਜੀ ਅੱਗੇ ਆਖ ਸੁਣਾਈ, ਜਿਸ ਨੂੰ ਸੁਣ ਕੇ ਗੁਰੂ ਸਾਹਿਬ ਨੇ ਅਨਿਆਈ ਧਾੜਕ ਤੁਰਕਾਂ ਉੱਤੇ ਲਾਲ ਨੇਤ੍ਰ ਕਰ ਬਚਨ ਕੀਤਾ, "ਤੁਰਕਾਂ ਦਾ ਸਤਿਆਨਾਸ ਹੋ ਜਾਣਾ ਹੈ, ਜੋ ਹਾਕਮ ਹੋ ਕੇ ਰਾਹ ਖੋਹਣ ਲਗ ਪਏ ਹਨ।" ਫੇਰ ਕਰੋੜੀ ਨੂੰ ਧੀਰਜ ਦਿਲਾਸਾ ਦਿੱਤਾ ਕਿ ਤੂੰ ਜ਼ਰਾ ਸੰਸਾ ਨਾ ਕਰ। ਗੁਰੂ ਕੇ ਘੋੜੇ ਆਪੇ ਗੁਰੂ ਕੇ ਘਰ ਆ ਜਾਣਗੇ। ਤੇਰੇ ਵਲੋਂ ਆ ਪਹੁੰਚੇ। ਗੁਰੂ ਕੇ ਘਰ ਪਰਵਾਨ ਪਏ।

ਤਦੋਂ ਨੂੰ ਪ੍ਰਸ਼ਾਦ ਤਿਆਰ ਹੋ ਗਿਆ ਸਭ ਸੰਗਤ ਨੂੰ ਛਕਵਾਯਾ। ਖੀਰ, ਕੜਾਹ ਪ੍ਰਸ਼ਾਦ, ਚਿੱਭੜਾਂ ਤੇ ਮੋਠ ਫਲੀ ਦੀ ਭਾਜੀ ਵਰਤੀ। ਸਭ ਸੰਗਤ ਪਸ਼ਤੋ ਵਿੱਚ ਆਪਸ ਵਿੱਚ 'ਚੀਸਤਾਂ ਚਾਸਤਾਂ' ਅਰਥਾਤ 'ਕਯਾ ਹੈ? ਕਯਾ ਹੈ?' ਬੋਲਣ ਲਗੀ। ਫੇਰ ਸੰਝ ਨੂੰ ਮੋਠ ਮਾਜਰੀ ਦੀ ਖਿੱਚੜੀ ਦਹੀਂ ਨਾਲ ਛਕੀ ਤਾਂ ਅਚਰਜ ਸਵਾਦ ਲੱਗਾ। ਅਗਲੇ ਦਿਨ ਬਾਜਰੇ ਦੇ ਪ੍ਰਸ਼ਾਦੇ ਗੁਵਾਰੇ ਦੀ ਭਾਜੀ ਬਰਤੀ। ਤੀਜੇ ਦਿਨ ਜੰਡ ਫਲੀ ਦਾ ਰਾਇਤਾ, ਡੇਲਿਆਂ ਦਾ ਅਚਾਰ, ਟਿੰਡੇ ਦੀ ਭਾਜੀ, ਘਾਟ ਦੀਆਂ ਦੌੜਾਂ ਦੋ ਦੋ ਚਾਰ ਚਾਰ ਮਿਲੀਆਂ। ਇਹ ਚੀਜ਼ਾਂ ਓਨ੍ਹਾਂ ਕਦੇ ਨਹੀਂ ਦੇਖੀਆਂ ਖਾਧੀਆਂ ਸਨ। ਛਕ ਛਕ ਚੀਸਤ ਚੀਸਤ ਕਰਦੇ ਹੀ ਰਹੇ। ਪਤਾ ਕੋਈ ਨਾ ਲਗਾ। ਮਾਲਵੇ ਦੀ ਸੰਗਤ ਨੇ ਫੁਟਾਂ, ਮਤੀਰੇ, ਦੁੱਧ ਬਹੁਤ ਖਵਾਏ ਪਿਵਾਏ। ਦੋ ਵੇਲੇ ਦੀਵਾਨ ਲੱਗੇ। ਕਥਾ ਕੀਰਤਨ ਸਤਸੰਗ ਉਪਦੇਸ਼ ਹੁੰਦਾ ਰਹੇ। ਅੱਠ ਦਿਨ ਸੰਗਤ ਰਹੀ। ਫੇਰ ਜਥਾ ਜੋਗ ਗੁਰੂ ਜੀ ਵਲੋਂ ਸਿਰੋਪਾਉ ਮਨ ਬਾਂਛਤ ਫ਼ਲ ਪਾਏ। ਸਭ ਸੰਗਤ ਪ੍ਰਸੰਨ ਹੋ ਆਪਣੇ ਦੇਸ ਨੂੰ ਸਿਧਾਰੀ। ਰਾਹ ਵਿੱਚ ਗੁਰੂ ਕੇ ਗੁਣ ਮਹਿਮਾ ਦੇ ਚਰਿਤ੍ਰ ਪਰਮ ਪਵਿਤ੍ਰ ਕਹਿੰਦੇ ਸੁਣਦੇ ਹੋਏ ਦੇਸ ਪਹੁੰਚੇ।

---

*ਓਸ ਸਮੇਂ ਤਮਰਜ਼ੀ ਸਿੱਕ ਦਾ ਰੁਪਯਾ ਦਸ ਆਨੇ ਦਾ ਤੇ ਸਮਰਕੰਦੀ ਛੀ ਆਨੇ ਵਾਲੇ ਦਾ ਚੱਲਣ ਬਹੁਤ ਸੀ। ਭਾਵੇਂ ਹੋਰ ਭੀ ਹੇਮੂੰਸ਼ਾਹੀ, ਸ਼ੇਰਸ਼ਾਹੀ, ਬਾਬਚੀ ਫਰੱਖਾਬਾਦੀ, ਟੀਪੂਸ਼ਾਹੀ ਆਦਿਕ ਅਨੇਕ ਸਿਕਿਆਂ ਦੇ ਰੁਪਏ ਚੱਲਦੇ ਸੇ, ਪਰ ਮੁਹੰਮਦ ਸ਼ਾਹੀ ਤੇ ਅਕਧਰੀ ਏਹੋ ਦੋ ਪੂਰੇ ਸੋਲਾਂ ਆਨੇ ਦੇ ਸੇ। ਹੋਰ ਸਭ ਜਿਕੂੰ ਕੋਟਲੇ ਦਾ ਹਰੀ ਸਿੰਘੀਆ, ਦਿਲਕ, ਹੁਣ ਭੀ ਦਸ ਦਸ ਬਾਰਾਂ ਬਾਰਾਂ ਆਨੇ ਦੇ ਹਨ ਤੇ ਦੱਖਣ ਵਿੱਚ ਨੌ ਆਨੇ ਤੋਂ ਸਾਢੇ ਤਿੰਨ ਆਨੇ ਦੇ ਸਿੱਕੇ ਆਪਣੇ ਆਪਣੇ ਰਾਜ ਵਿੱਚ ਚੱਲ ਰਹੇ ਹਨ, ਓਸ ਨੂੰ ਕੋਹੀ ਤੇ ਨੈਪਲੀ ਵਿੱਚ ਮਦਰਮਲੀ ਆਖਦੇ ਹਨ। ਪਰ ਏਹ ਸਿਕੇ ਆਪਣੇ ਆਪਣੇ ਰਾਜ ਵਿੱਚ ਓਨਾਂ ਦੇ ਚੱਲਦੇ ਹਨ, ਜਿਕੂੰ ਨਾਨਕਸ਼ਾਹੀ ਤੇ ਦਿੱਲੀ ਵਾਲੇ ਪੈਸੇ ਦਿੱਲੀ ਮੁਗਲਾਂ ਦੇ ਲਾਹੌਰ ਸਿੱਖਾਂ ਦੇ ਰਾਜ ਸਮੇਂ ਤਾਂ ਆਨੇ ਵਿੱਚ ਚਾਰ ਚੱਲਦੇ ਸੇ। ਹੁਣ ਬਾਰਾਂ ਭੀ ਕੋਈ ਨਹੀਂ ਕਬੂਲਦਾ। ਏਹੋ ਹਾਲ ਮਨਸੂਰੀ ਤੇ ਟੀਪੂਸ਼ਾਹੀਆਂ ਦਾ ਹੈ। ਸ਼ਾਇਦ ਓਸ ਸਮੇਂ ਏਹੋ ਤਮਰੇਜ਼ੀ ਜਾਂ ਸਮਰਕੰਦੀ ਰੁਪਯਾ ਸਵਾ ਲੱਖ ਘੋੜੇ ਦਾ ਮੁੱਲ ਹੁੰਦਾ ਹੋਊ।

## ਬਿਧੀ ਚੰਦ ਨੇ ਘੋੜਾ ਲਿਆਉਣਾ

ਇਕ ਦਿਨ ਗੁਰੂ ਸਾਹਿਬ ਜੀ ਨੇ ਦੀਵਾਨ ਵਿੱਚ ਬਚਨ ਕੀਤਾ, "ਗੁਰੂ ਕੇ ਘੋੜੇ ਜੋ ਲਾਹੌਰ ਦੇ ਸੂਬੇ ਨੇ ਰਾਹ ਆਉਂਦੇ ਖੋਹ ਕੇ ਸ਼ਾਹੀ ਤਬੇਲੇ ਵਿੱਚ ਬਨ੍ਹਾ ਲੀਤੇ ਹਨ, ਕੋਈ ਸਿੱਖ ਐਸਾ ਹੈ, ਜੋ ਕਿਸੇ ਪ੍ਰਕਾਰ ਲੈ ਆਵੇ?" ਰਾਜੇ ਪ੍ਰਤਾਪ ਸਿੰਘ ਨੇ ਆਖਿਆ ਜੀਕੂੰ ਲੰਕਾ ਦਾਹ ਕੇ ਸੀਤਾ ਦੀ ਸੋਝੀ ਲਿਆਉਣ ਵਾਸਤੇ ਈਸ਼ਵਰ ਨੇ ਹਨੂਮਾਨ ਰਚਿਆ ਸੀ, ਤੈਸੇ ਏਸ ਕੰਮ ਦੇ ਲਾਇਕ ਸਾਰੇ ਸਿੱਖਾਂ ਵਿੱਚੋਂ ਬਿਧੀਚੰਦ ਜੀ ਹਨ। ਏਹ ਚਾਹੇ ਤਾਂ ਬਾਦਸ਼ਾਹ ਕੀਹ ਵਿਚਾਰਾ ਹੈ, ਇੰਦ੍ਰ ਦੇ ਘੋੜੇ ਲੈ ਆਵੇ। ਜਦ ਇਹੋ ਭੱਲਣ ਆਦਿਕਾਂ ਨੇ ਭੀ ਆਖੀ ਤਾਂ ਬਿਧੀਚੰਦ ਨੇ ਹੱਥ ਜੋੜ ਕੇ ਆਖਯਾ, 'ਜੇ ਸਾਹਿਬ ਕੀਟੀ ਬਲ ਧਰੇ ਫੀਲ ਉਸ ਦਾ ਖਾਣਾ, ਏਸ ਵਾਕ ਦ੍ਵਾਰਾ ਆਪ ਜਿਸ ਉੱਪਰ ਕ੍ਰਿਪਾ ਕਰੋ ਓਹੋ ਲਿਆ ਸਕਦਾ ਹੈ। ਜੀਕੂੰ ਨੇਤ੍ਰ ਹੁੰਦੇ ਭੀ ਸੂਰਜ ਦੇ ਸਹਾਰੇ ਬਿਨਾਂ ਕੁਛ ਨਹੀਂ ਦੇਖ ਸਕੀਦਾ, ਏਸੇ ਤਰ੍ਹਾਂ ਆਪ ਦੀ ਸਹਾਇਤਾ ਬਿਨਾਂ ਕੋਈ ਕੁਛ ਕੰਮ ਨਹੀਂ ਕਰ ਸਕਦਾ। ਫੇਰ ਗੁਰੂ ਜੀ ਨੇ ਖ਼ੁਸ਼ੀ ਹੋ ਕੇ ਬਚਨ ਕੀਤਾ, "ਤੁਸੀਂ ਜਾਓ! ਕਾਰਜ ਸਿੱਧ ਕਰੋ। ਗੁਰੂ ਨਾਨਕ ਜੀ ਤੇਰੇ ਅੰਗ ਸੰਗ ਸਹਾਇਕ ਹਨ।" ਏਹ ਵਰ ਤੇ ਥਾਪੀ ਲੈ ਕੇ ਭਾਈ ਜੀ ਓਸੇ ਘੜੀ ਅਰਦਾਸ ਕਰ ਕੇ ਤੀਜੇ ਨਰਾਤੇ ਲਹੌਰ ਵੰਨੀ ਟੁਰ ਗਿਆ। ਪੰਜਵੇਂ ਦਿਨ ਭਾਈ ਜੀਉਣ ਨਾਮੇ ਤ੍ਰਖਾਣ ਸਿੱਖ ਦੇ ਘਰ ਜਾ ਰਿਹਾ। ਓਨ ਭਾਈ ਜੀ ਦੀ ਬਹੁਤ ਸੇਵਾ ਕੀਤੀ। ਦੂਜੇ ਦਿਨ ਭਾਈ ਜੀ ਰੰਬਾ ਕੰਬਲੀ ਲੈ ਕੇ ਜਪੁਜੀ ਸਾਹਿਬ ਦਾ ਪਾਠ ਕਰਦਾ ਹੋਇਆ ਰਾਵੀ ਪਾਰੋਂ ਦੋ ਦਿਨ ਦਾ ਉੱਗਿਆ ਹੋਇਆ ਲਵਾ ਲਵਾ ਘਾਹ ਖੁਰਚ ਕੇ ਪੰਡ ਬਣਾ ਲਿਆਇਆ ਤੇ ਸੰਝ ਨੂੰ ਕਿਲ੍ਹੇ ਅੱਗੇ ਲੈ ਬੈਠਾ। ਸੋਂਧੇ ਖਾਂ ਦ੍ਰੋਗੇ ਨੇ ਹੋਰ ਭੀ ਬਹੁਤ ਘਾਹ ਸ਼ਾਹੀ ਘੋੜਿਆਂ ਵਾਸਤੇ ਖ਼੍ਰੀਦਿਆ। ਪਰ ਏਸ ਦਾ ਘਾਹ ਸਭ ਨਾਲੋਂ ਚੰਗਾ ਗੁਲਬਾਗ਼ ਦੀ ਲਾਇਕ ਦੇਖ ਕੇ ਮੁੱਲ ਪੁੱਛਿਆ ਤਾਂ ਭਾਈ ਜੀ ਨੇ ਆਖਿਆ, "ਧੰਨ ਭਾਗ ਮੇਰੇ! ਜੇ ਮੇਰਾ ਘਾਹ ਸੱਚੇ ਪਾਤਸ਼ਾਹ ਦੇ ਘੋੜੇ ਖਾਣ। ਗੋੱਲੀ ਕਿਸ ਦੀ ਤੇ ਗਹਿਣੇ ਕਿਸ ਦੇ? ਮੁੱਲ ਕੀਹ ਕਰਨਾ ਹੈ ਤੁਸੀਂ ਦਾਨਸ਼ਵੰਦ ਮੁਨਸਫ਼ ਚੰਗੇ ਲੋਗ ਦਿਸਦੇ ਹੋ। ਜੋ ਕੁਛ ਦਿਓਗੇ, ਸੋ ਲੈ ਲਵਾਂਗਾ। ਮੇਰਾ ਗ਼ਰੀਬ ਦਾ ਹੱਕ ਕਿਉਂ ਰੱਖੋਗੇ?" ਸੋਂਧੇ ਖਾਂ ਘਾਹ ਉਠਵਾ ਕੇ ਅੰਦਰ ਲੈ ਗਿਆ। ਭਾਈ ਨੇ ਝਾੜ ਝਾੜ ਨਾਲੇ ਤਾਂ ਘੋੜਿਆਂ ਅੱਗੇ ਪਾਇਆ ਅਤੇ ਨਾਲੇ 'ਧੰਨ ਸੱਚੇ ਪਾਤਸ਼ਾਹ ਦੀ ਘੋੜੇ! ਧੰਨ ਸੱਚੇ ਪਾਤਸ਼ਾਹ ਦੀ ਘੋੜੇ!' ਆਖ ਘੋੜਿਆਂ ਦੇ ਸੰਬਾਂ ਉੱਤੇ ਨਮਸਕਾਰ ਕੀਤੀ। ਪਲੋਸੇ, ਪਿਆਰ ਦਿੱਤਾ। ਘੋੜਿਆਂ ਨੂੰ ਦੇਖ ਕੇ ਭਾਈ ਜੀ ਬਹੁਤ ਖ਼ੁਸ਼ੀ ਹੋਏ। ਓਹ ਤਾਂ ਏਹ ਸਮਝਣ ਕਿ ਏਹ ਕਮਲਾ ਜੱਟ ਸ਼ਾਹਜਹਾਂ ਨੂੰ ਸੱਚਾ ਪਾਤਸ਼ਾਹ ਆਖਦਾ ਹੈ ਪਰ ਏਹ ਆਪਣੇ ਗੁਰੂ ਜੀ ਨੂੰ ਆਖਦਾ ਸੀ। ਘੁੜਵਾਲ ਦਰੋਗੇ ਏਸ ਦਾ ਸਿੱਧਾ ਸੁਭਾਉ, ਮੋਟਾ ਪਟਕਾ, ਉੱਤੇ ਕੰਬਲੀ, ਦਾੜ੍ਹੀ ਮੁਛਾਂ ਘੱਟੇ ਨਾਲ ਭਰੀਆਂ ਤੇ ਖਿੱਲਰੀਆਂ ਦੇਖ ਨਿਰਾ ਬੁਝੜ ਜੱਟ ਜਾਣ ਕੇ ਹੱਸ ਹੱਸ ਮਖੌਲ ਪਏ ਕਰਨ। ਏਹ ਜਾਣ ਬੁਝ ਕੇ ਭੋਲੀਆਂ ਗੱਲਾਂ ਕਰੇ ਤੇ ਬਾਉਲਾ ਜਿਹਾ ਬਣਿਆ ਰਹੇ। ਦਰੋਗੇ ਨੇ ਇੱਕ ਰੁਪਯਾ ਦੇ ਕੇ ਆਖਿਆ, "ਨਿਤ ਏਹੋ ਜਿਹਾ ਇਤਨਾ ਹੀ ਘਾਹ ਲਿਆ ਕੇ ਆਪੇ ਏਨ੍ਹਾਂ ਦੋਹਾਂ ਘੋੜਿਆਂ ਅੱਗੇ ਪਾ ਜਾਇਆ ਕਰ। ਕਦੇ ਮੈਂ ਏਥੇ ਨਾ ਹੋਵਾਂ, ਤਾਂ ਅਗਲੇ ਦਿਨ ਤੈਨੂੰ ਮਜੂਰੀ ਦੇ ਦੇਵਾਂਗਾ।" ਭਾਈ ਜੀ ਸਤਿ ਬਚਨ ਕਹਿ ਕੇ ਤੁਰ ਆਇਆ। ਟਕੇ ਤੁੜਾ ਕੇ ਕੁਛ ਤਾਂ ਗ਼ਰੀਬਾਂ ਨੂੰ ਵੰਡ ਦਿੱਤੇ, ਬਾਕੀ ਦੀਆਂ ਰੇਉੜੀਆਂ ਲੈ ਕੇ ਸਿਪਾਹੀਆਂ ਘੁੜਵਾਣਾਂ ਨੂੰ ਵੰਡ ਦਿੱਤੀਆਂ ਅਰ ਪ੍ਰਸ਼ਾਦ ਭਾਈ ਜੀਉਣੇ ਦੇ ਜਾ ਛਕਿਆ ਤੇ ਰਾਤ ਨੂੰ ਸ਼ਬਦ ਸਾਖੀ ਸਤਿਸੰਗਤ ਕਰਦੇ ਰਹੇ। ਦੂਸਰੇ ਦਿਨ ਅੰਮ੍ਰਿਤ ਵੇਲੇ ਫੇਰ ਰਾਵੀ ਵਿੱਚ ਇਸ਼ਨਾਨ ਕਰ ਪਾਰ ਹੋ ਜਪੁਜੀ ਸਾਹਿਬ ਪੜ੍ਹਦਾ ਹੋਇਆ ਚੰਗੇ ਥਾਉਂ ਫ਼ੁੱਲ ਦਾ ਫ਼ੁੱਲ ਘਾਹ ਲਵਾ ਲਵਾ ਖੋਤ ਕੇ ਓਦੂੰ ਵੱਡੀ ਪੰਡ ਲੈ ਆਇਆ ਤੇ ਆਪੇ ਘੋੜਿਆਂ ਅੱਗੇ ਜਾ ਪਾਇਆ। ਘੜੀ ਮੁੜੀ 'ਧੰਨ ਸੱਚੇ ਪਾਤਸ਼ਾਹ ਦੇ ਘੋੜੇ!' ਕਹਿ ਕਹਿ ਮੱਥੇ ਟੇਕੇ, ਪਜਾਰ ਦੇਵੇ, ਕੰਬਲੀ ਨਾਲ ਪੂੰਝੇ। ਫੇਰ ਤਾਂ ਘੜਵਾਲ ਨੇ ਕਾਮਾਂ ਜਾਣ ਕੇ ਖਰਖਰਾ ਅਰ ਬੁਰਸ਼ ਦੇ ਦਿੱਤੇ। ਭਾਈ ਜੀ ਨੇ ਦੋ ਘੰਟੇ ਮਾਲਸ਼ ਕਰ ਕਰ ਘੋੜੇ ਚਿਲਕਾ ਦਿੱਤੇ। ਤਦੋਂ ਨੇ ਦਰੋਗ਼ਾ ਭੀ ਆ ਗਿਆ। ਏਸ ਨੂੰ

ਟਹਿਲ ਵਿੱਚ ਮਸਤ ਦੇਖ ਕੇ ਬਹੁਤ ਖ਼ੁਸ਼ੀ ਹੋਯਾ। ਇੱਕ ਰੁਪਯਾ ਦਿੱਤਾ। ਏਨ੍ਹਾਂ ਉਸੇ ਭਾਂਤ ਵੰਡ ਛੱਡਿਆ। ਫੇਰ ਤਾਂ ਸਭ ਨੂੰ ਪਿਆਰਾ ਲੱਗਣ ਲੱਗ ਪਿਆ। ਏਸੇ ਭਾਂਤ ਰੋਜ਼ ਘਾਹ ਲਿਆ ਕੇ ਪਾਵੇ, ਸੇਵਾ ਕਰੇ। ਇੱਕ ਰੁਪਯਾ ਰੋਜ਼ ਦਾ ਮਿਲੇ। ਅੱਧਾ ਵੰਡ ਦੇਵੇ ਅੱਧਾ ਦ੍ਰੋਗੇ ਪਾਸ ਰੱਖੀ ਜਾਵੇ। ਪਰ ਘਾਹ ਏਸ ਦਾ ਘੋੜੇ ਸਾਰਾ ਹੀ ਖਾ ਜਾਵਣ। ਫੇਰ ਤਾਂ ਏਹ ਦੋ ਤਿੰਨ ਆਦਮੀਆਂ ਦਾ ਕੱਲਾ ਹੀ ਕੰਮ ਕਰੇ। ਨਾਲੇ ਇਮਾਨਦਾਰ ਭੋਲਾ ਭਾਲਾ ਦੇਖ ਕੇ ਦਰੋਗੇ ਦੇ ਅਜੇਹਾ ਮਨ ਪੁੜਿਆ ਜੋ ਏਸ ਟਹਿਲ ਉੱਤੇ ਭਾਈ ਜੀ ਨੂੰ ਹੀ ਨੌਕਰ ਰੱਖ ਲੀਤਾ। ਹੁਣ ਭਾਈ ਜੀ ਨੇ ਆਪਣਾ ਕੰਮ ਕੱਢਣ ਲਈ ਘੋੜਿਆਂ ਅਰ ਤਬੇਲੇ ਰਹਿਣ ਵਾਲਿਆਂ ਆਦਮੀਆਂ ਦੀ ਅਜੇਹੀ ਟਹਿਲ ਚੁੱਕੀ, ਜੋ ਸਭ ਦੇ ਢਿੱਡ ਵਿੱਚ ਵੜ ਗਿਆ। ਨਾਲੇ ਦਰੋਗੇ ਦੇ ਘਰ ਦੀ ਸੇਵਾ ਕਰ ਆਵੇ। ਏਸੇ ਕਰ ਕੇ ਦ੍ਰੋਗੇ ਨੇ ਸਾਫ਼ ਦਿਲ ਸੂਧਾ ਸਾਦਾ ਸੱਚਾ ਆਦਮੀ ਵੇਖ ਕੇ ਏਸੇ ਨੂੰ ਤਬੇਲੇ ਦਾ ਮੱਲ ਤੇ ਮੁਹਤਬਿਰ ਬਣਾ ਦਿੱਤਾ। ਦਾਣੇ, ਆਟੇ, ਗੁੜ, ਘਿਓ, ਖੰਡ ਵਾਲੇ ਕੋਠੇ ਦੀ ਕੁੰਜੀ ਭੀ ਏਸੇ ਨੂੰ ਸੌਂਪ ਦਿੱਤੀ। ਹੁਣ ਭਾਈ ਜੀ ਨੇ ਆਪਣੀ ਜੱਟ ਵਿੱਦਜਾ ਦੀ ਏਹ ਚਾਲ ਫੜੀ ਜੋ ਘਾਹ ਵਿੱਚ ਇੱਕ ਖਿੰਘਰ ਹਰ ਰੋਜ਼ ਬੰਨ੍ਹ ਲਿਆਵੇ। ਰਾਤ ਨੂੰ ਬੁਰਜ ਉੱਤੇ ਚੜ੍ਹ ਕੇ ਦਰਯਾ ਰਾਵੀ; ਜੋ ਓਦੋਂ ਕਿਲ੍ਹੇ ਦੀ ਕੰਧ ਨਾਲ ਪਰਾਗ ਤੇ ਆਗਰੇ ਦੇ ਕਿਲ੍ਹੇ ਵਾਂਗੂੰ ਖਹਿ ਕੇ ਚੱਲਦਾ ਸੀ, ਓਸ ਵਿੱਚ ਸਿੱਟ ਛੱਡੇ। ਏਸ ਖ਼ਿਆਲ ਨਾਲ ਕਿ ਘੋੜਾ ਟਪਾਉਣੇ ਵੇਲੇ ਖੜਾਕ ਸੁਣ ਕੇ ਪਹਿਰੂ ਪਿੱਛੇ ਨਾ ਪੈਣਗੇ। ਓਹੋ ਗੱਲ ਹੋਈ। ਦੋ ਚਾਰ ਦਿਨ ਤਾਂ ਇਸ ਖੜਾਕ ਦੀ ਪਰਚੋਲ ਕੀਤੀ ਕਰਾਈ ਪਰ ਫੇਰ ਮੱਛ ਦਾ ਖੜਾਕ ਸਮਝ ਕੇ ਸਭ ਚੁੱਪ ਹੋ ਗਏ। ਭਾਈ ਜੀ ਨੇ ਚੂਰੀ ਵਰਗਾ ਘਾਹ ਤੇ ਰਾਤਬ ਖੁਲਾ ਖੁਲਾ ਪਲੋਸ ਪਲੋਸ ਪਜਾਰ ਦੇ ਦੇ ਪ੍ਰੇਮ ਦੀ ਚੱਸ ਚੜ੍ਹਾ ਕੇ ਘੋੜੇ ਅਜੇਹੇ ਤਜਾਰ ਕੀਤੇ ਅਰ ਚਿਲਕਾਏ ਜੋ ਦੇਖ ਕੇ ਬਾਦਸ਼ਾਹ ਬਹੁਤ ਖ਼ੁਸ਼ੀ ਹੋਯਾ। ਤਿਆਰੀ ਦਾ ਕਾਰਨ ਪੁੱਛਿਆ ਤਾਂ ਸੋਂਧੇ ਖਾਂ ਨੂੰ ਏਸ ਦੇ ਸਾਹਮਣੇ ਖੜਾ ਕਰ ਦਿੱਤਾ ਅਤੇ ਏਸ ਦੀਆਂ ਸਭ ਗੱਲਾਂ ਤਾਰੀਫ਼ ਨਾਲ ਸੁਣਾਈਆਂ ਤਾਂ ਬਾਦਸ਼ਾਹ ਨੇ ਹੱਸ ਕੇ ਭਾਈ ਜੀ ਨੂੰ ਆਖਿਆ, "ਕਸੇਰੇ! ਤੂੰ ਘੋੜਿਆਂ ਦੀ ਖ਼ੂਬ ਟਹਿਲ ਕੀਤਾ ਕਰ ਬਹੁਤ ਇਨਾਮ ਮਿਲੇਗਾ।" ਏਹ ਬਚਨ ਸੁਣ ਕੇ ਭਾਈ ਜੀ ਬੋਲਿਆ, "ਘੋੜੇ ਤਾਂ ਸੱਚੇ ਪਾਤਸ਼ਾਹ ਨੂੰ ਮੁਬਾਰਕ ਹੋਣ। ਟਹਿਲ ਦਾ ਫ਼ਲ ਮੈਨੂੰ ਮਿਲੇ।" ਏਹ ਸੁਣ ਕੇ ਬਾਦਸ਼ਾਹ ਨੇ ਦੋਹਰੇ ਇਨਾਮ ਦਾ ਹੁਕਮ ਦਿੱਤਾ। ਬਿਧੀਚੰਦ ਮਨ ਵਿੱਚ ਲੱਡੂ ਭੰਨ ਕੇ ਖ਼ੁਸ਼ੀ ਹੋਯਾ ਤੇ ਕੱਛਾਂ ਤਿਦਕਾ ਤਿਦਕਾ ਬਹੁਤਾ ਟੁੱਟਿਆ। ਆਖੇ ਹੁਣ ਕੰਮ ਬਣਿਆ। ਓਨ੍ਹਾਂ ਸਮਝਿਆ ਇਨਾਮ ਸੁਣ ਕੇ ਖ਼ੁਸ਼ੀ ਹੋਯਾ ਹੈ। ਏਨ ਬਾਦਸ਼ਾਹ ਦੇ ਸੁਖਨ ਦਾ ਸਗਨ ਮਨਾਇਆ। ਫੇਰ ਤਾਂ ਤਬੇਲੇ ਦੇ ਘੁੜਵਾਲ ਸਿਪਾਹੀ ਦਰੋਗੇ ਭਾਈ ਜੀ ਦੇ ਗਿਰਦ ਹੋ ਗਏ। ਆਖਣ ਲੱਗੇ, "ਮਤੇਂ ਇਨਾਮ ਲੈ ਕੇ ਤੁਰਦਾ ਹੋਵੇਂ। ਭਾਈਆ! ਸਾਨੂੰ ਹੁਣੇ ਜਲਸਾ ਦੇ ਲੈ। ਇੱਕ ਦਿਨ ਨੌਕੋਜ਼ ਕਰਦੇ ਭਾਈ ਜੀ ਨੇ ਆਖਿਆ, "ਈਦ ਪਰਸੋਂ ਨੂੰ ਹੈ। ਓਦੂੰ ਅਗਲੇ ਦਿਨ ਕੰਜਰੀ ਨਚਾਉਣ ਤੋਂ ਬਿਨਾਂ ਹੋਰ ਤੁਸੀਂ ਮਨ ਭਾਉਂਦਾ ਨਰੋਜ਼ ਮੰਨ ਲਓ। ਓਹ ਬੋਲੇ ਸ਼ਰਾਬ ਪਿਲਾ, ਕਲੀਏ ਕੋਫਤੇ, ਪੁਲਾ, ਸ਼ੀਰਮਾਲ, ਜ਼ਰਦੇ ਖੁਲਾ। ਭਾਈ ਜੀ ਹੋਰ ਭੀ ਅਧਕ ਪ੍ਰਸੰਨ ਹੋਯਾ ਕਿ ਮੇਰੀ ਬਾਂਛਿਤ ਬਾਤ ਗੁਰੂ ਆਪੇ ਏਨ੍ਹਾਂ ਦੇ ਮੂੰਹੋਂ ਕਢਾ ਰਿਹਾ ਹੈ। ਈਦ ਵਾਲੇ ਦਿਨ ਸਾਰੇ ਹਾਥੀ ਘੋੜੇ ਸ਼ੰਗਾਰੇ ਤਾਂ ਏਹ ਦੋਵੇਂ ਤੁਰੰਗ ਭੀ ਸੁਨੈਹਰੀ ਰਾਜ ਜੜਾਊ ਕਾਠੀ, ਪੂੰਜੀ, ਸਾਖ਼ਤ, ਲੂਲਾਂ, ਝਾਂਝਰਾਂ, ਚੰਦ ਕਲਗੀ, ਗਜਗਾਹਾ, ਜਾਲੀ, ਜ਼ੰਜੀਰ, ਸੋਇਨੇ ਦਾ ਪਹਿਨਾ ਕੇ ਸਜਾਏ ਗਏ। 'ਜੱਟ ਕਮਲਾ ਖ਼ੁਦਾ ਨੂੰ ਚੋਰ' ਏਹੋ ਗੱਲ ਹੁਣ ਭਾਈ ਬਿਧੀਏ ਨੇ ਕੀਤੀ। ਦ੍ਰੋਗੇ ਨੂੰ ਆਖਣ ਲੱਗਾ, "ਭਲਾ ਜੀ! ਏਨ੍ਹਾਂ ਘੋੜਿਆਂ ਉੱਤੇ ਪਿੱਤਲ ਤਾਂ ਐਨਾਂ ਲੱਦਿਆ। ਪਰ ਆਹ ਜਵਾਰ ਮਕਈ ਦੇ ਦਾਣੇ ਤੇ ਲਾਲੜੀਆਂ ਕੱਚੇ ਤੇ ਪੱਥਰ ਦੋ ਮਣਕੇ ਏਸ ਵਿੱਚ ਕਿਉਂ ਐਨੇ ਖੁੱਣੇ ਹਨ? ਏਹ ਚਮਕਣ ਲਈ ਸਾਂਗ ਬਣਾਇਆ ਹੈ, ਕਿ ਕੁਛ ਹੋਰ ਭੀ ਸਹਾਰਾ ਹੈ?" ਦਰੋਗਾ ਬੋਲਿਆ, "ਦੇਖੋ ਯਾਰੋ ਸੁਇਨੇ ਨੂੰ ਪਿੱਤਲ, ਹੀਰਿਆਂ ਨੂੰ ਜਵਾਰ, ਚੂਨੀਆਂ ਨੂੰ ਮਕਈ, ਤੇ ਲਾਲੜੀਆਂ ਸਬਜ਼ੇ, ਨੀਲਮਾਂ ਨੂੰ ਕੱਚ, ਪਿਖਰਾਜ, ਫ਼ਿਰੋਜ਼ੇ, ਲਸਨੀਆਂ ਨੂੰ ਪੱਥਰ ਦੇ ਮਣਕੇ ਦੱਸਦਾ ਹੈ।" ਦੂਜੇ ਲੋਗ ਹੱਸ ਕੇ

ਆਖਣ ਲੱਗੇ, "ਸੱਚ ਹੈ, 'ਵਿਚਾਰਾ ਜੱਟ ਗੁਵਾਰ ਕੀ ਜਾਣੇ ਪੋਪਲਿਆਂ ਦੀ ਸਾਰ। ਬਹੇੜੇ ਖਾਇ ਖ਼ੁਸ਼ੀ ਰਹਾਇ। ਕਿਸੇ ਏਹੋ ਜੇਹੇ ਨੇ ਹੀ ਫ਼ੁੱਲ ਮੂੰਹ ਪਾ ਕੇ ਪਤਾਸੇ ਸਿਰ ਟੁੰਗ ਲੀਤੇ ਸੇ ਨਾ।" ਭਾਈ ਜੀ ਬੋਲਿਆ, "ਵੇਖਾਂ! ਐਨਾਂ ਸੁਇਨਾਂ ਹਾਥੀ ਘੋੜੇ ਲੱਦਣ ਨੂੰ ਕਿਤੇ ਲੁੱਟ ਮੱਚੀ ਹੈ? ਅਮੀਰ ਦੇ ਹੱਥ ਪਿੱਤਲ ਦੇ ਕੰਗਨ ਭੀ ਸੋਇਨਾ ਆਖੀਦਾ ਹੈ। ਰਾਜੇ ਦੀ ਚੀਜ਼ ਹੈ, ਭਾਵੇਂ ਕੁਛ ਪਏ ਆਖੋ।" ਬੱਸ ਈਦੋਂ ਅਗਲੇ ਦਿਨ ਦਰੋਗੇ ਨੇ ਤਾਂ ਸੰਝ ਤਾਈਂ ਓਥੇ ਅਸਬਾਬ ਸੰਭਾਲਿਆ ਤੇ ਘੁੜਵਾਲ ਭਾਈ ਦੇ ਗਿਰਦੇ ਹੋਏ। ਏਨ ਜੇਹੜੇ ਰੁਪਏ ਦਰੋਗੇ ਪਾਸ ਜਮਾ ਕੀਤੇ ਸੇ, ਓਹ ਲੈ ਕੇ ਦਸ ਕੁ ਤਾਂ ਓਨ੍ਹਾਂ ਨੂੰ ਖਾਣੇ ਬਣਾਉਣ ਲਈ ਦਿੱਤੇ। ਜੋ ਓਨ੍ਹਾਂ ਖਾਨਸਾਮੇ ਤੋਂ ਬਣਵਾਏ ਤੇ ਬਾਕੀ ਸੰਝ ਨੂੰ ਭਾਈ ਜੀਉਣੇ ਦੇ ਨਾਲ ਇੱਕ ਕਲਾਲ ਦੇ ਜਾ ਕੇ ਆਖਿਆ, "ਮੁਲ ਭਾਵੇਂ ਦੂਣਾ ਲੈ। ਪਰ ਦਾਰੂ ਓਹ ਦੇਹ ਜੇਹੜੀ ਉੱਠਣ ਜੋਗ ਨਾ ਛੱਡੇ ਤੇ ਅੱਧ ਪਾ ਹੀ ਸੇਰ ਦਾ ਅਮਲ ਰੱਖਦੀ ਹੋਵੇ ਅਤੇ ਨਾਲੇ ਸਭ ਦੇ ਨਾਉਂ ਸੁਣਾ ਦੇਹ।" ਓਹ ਬੋਲਿਆ, "ਮਧਰ, ਸੁਰਾ, ਪੈਸਟੀ, ਤਾੜਵੀ, ਖਜੂਰੀ, ਆਸਵੀ, ਮੋਹੀ, ਜਿਕੂੰ ਹੁਣ ਬਰਾਂਡੀ, ਉਲਟਾਮ, ਜਿੱਨ, ਸ਼ੇਰੀ ਪਟਵੈਨ, ਸ਼ਾਮਪੀਨ, ਬੀਅਰ ਆਦਿਕ ਅੰਗ੍ਰੇਜ਼ੀ ਸ਼ਰਾਬ ਬਹੁਤ ਪ੍ਰਕਾਰ ਦੀ ਮਿਸੀ ਹੋਏ ਤੇ ਭੂਵ ਸੋ ਨਾਮ ਤੋੜੀ ਹੈ। ਏਸੇ ਪ੍ਰਕਾਰ ਓਸ ਸਮੇਂ ਦੇਸੀ ਸ਼ਰਾਬ ਬੁਹਤ ਪ੍ਰਕਾਰ ਦੀ ਹੁੰਦੀ ਸੀ। ਓਹ ਸਭ ਨਾਮ ਦੱਸ ਕੇ ਓਨ ਆਖਿਆ, "ਏਨ੍ਹਾਂ ਤੋਂ ਬਿਨਾਂ ਉਧ ਮੁਲ ੧, ਨਿਘਰ ਸਿਘਰੀ ੨, ਨਿਘੜਾ ਬੋਟ, ੩ ਸੱਤਜਾਨਾਸੀ ੪ ਏਹ ਚਾਰ ਪ੍ਰਕਾਰ ਦੀ ਹੋਰ ਭੀ ਹੈ।" ਬਿਧੀਚੰਦ ਬੋਲਿਆ, "ਬੱਸ ਭਾਈਆ! ਸਾਡੇ ਜੱਟ ਤਾਂ ਏਹ ਪੀ ਕੇ ਰਾਜ਼ੀ ਹੁੰਦੇ ਹਨ। ਭਾਵੇਂ ਤਿੰਨੇ ਸਿਰ ਦੁਖਦੇ ਪਏ ਰਹਿਣ ਤੇ ਕੋਈ ਲੰਗੋਟਾ ਭੀ ਲਾਹ ਖੜੇ।" ਓਨ ਇਨ੍ਹਾਂ ਦੇ ਹੀ ਚਾਰ ਚਟੂਰੇ ਭਰ ਦਿੱਤੇ। ਜਾਂ ਮਜੂਰਾਂ ਨੂੰ ਚੁਕਾ ਕੇ ਤਬੇਲੇ ਵਿੱਚ ਆਇਆ ਤਾਂ ਘੁੜਵਾਲਾਂ ਨੇ ਖੰਘੂਰੇ ਛੱਡੇ ਤੇ ਬਾਗ਼ ਬਾਗ਼ ਹੋਏ। ਹੁਣ ਪਹਿਲੇ ਤਾਂ ਭਾਈ ਜੀ ਨੇ ਅੰਬੋਟੇ ਦੀ ਭੰਗ ਜਿਸ ਦੀ ਇਉਂ ਕਹਾਵਤ ਹੈ "ਪੀ ਲੈ ਭੰਗ ਅੰਬੋਟੇ ਦੀ। ਤੈਨੂੰ ਸੁੱਧ ਨਾ ਰਹੇ ਲੰਗੋਟੇ ਦੀ" ਖੰਡ ਘੋਲ ਕੇ ਪਿਆਈ। ਜਾਂ ਭੰਗ ਭਵਾਨੀ ਭਬਕੀ, ਤਾਂ ਓਹ ਸਣੇ ਦਰੋਗੇ ਛੇਤੀ ਛੇਤੀ ਆਪਣੇ ਕੰਮ ਸਰਲ ਭਰਲ ਕਰ ਖਾਨਸਾਮੇ ਨੂੰ ਮਜੂਰੀ ਦੇ ਕੇ ਬਾਹਰ ਕੱਢ ਬੂਹੇ ਨੂੰ ਜੰਦਰਾ ਚਾੜ੍ਹ ਰਾਤ ਗਈ ਤੋਂ ਖਾਣੇ ਵਾਲੇ ਕੋਠੇ ਵਿੱਚ ਆ 'ਕੱਠੇ ਹੋਏ। ਲੱਗੇ ਉਧਮੂਲ ਤੇ ਗ਼ਰਕੀ ਦੇ ਪਿਆਲੇ ਚੱਲਣ ਤੇ ਕੋਫਤੇ ਕਲੀਏ ਜਰਦੇ ਉੱਡਣ। ਛੇਕੜੇ ਨਿਘੜਾ ਬੋਟ ਨੇ ਤਾਂ ਬੋਟ ਕਰ ਬਹਾਏ। ਜਾਂ ਭਾਈ ਜੀ ਨੇ ਦੇਖਿਆ ਕਿ ਹੁਣ ਏਨ੍ਹਾਂ ਉੱਤੇ ਗ਼ਰਕੀ ਪ੍ਰਬਲ ਪੈ ਗਈ ਤਾਂ ਭਾਈ ਜੀ ਪਿਆਰ ਨਾਲ ਗਲੋਂ ਫੜ ਕੇ ਸੱਤਿਆਨਾਸੀ ਦਾ ਪਿਆਲਾ ਭਰ ਮੂੰਹ ਲਾ ਦੇਵੇ। ਭਲਾ ਮੂੰਹ ਲੱਗੀ ਫੇਰ ਕੌਣ ਛੱਡੇ? ਏਸੇ ਭਾਂਤ ਸਭ ਦਾ ਸੱਤਿਆਨਾਸ ਕਰ ਕੇ ਜਾਂ ਨਿਰੇ ਅਧਮੋਏ ਹੋ ਪਏ ਦੇਖੇ ਤਾਂ ਦਰੋਗੇ ਦੇ ਖੀਸੇ ਵਿੱਚੋਂ ਕੁੰਜੀਆਂ ਕੱਢ ਓਨ੍ਹਾਂ ਨੂੰ ਤਾਂ ਓਸੇ ਕੋਠੇ ਵਿੱਚ ਜੰਦਰੇ ਅੰਦਰ ਦਿੱਤਾ ਅਤੇ ਅਸਬਾਬ ਵਾਲਾ ਕੋਠਾ ਖੋਲ੍ਹ ਕੇ ਕਾਠੀ ਸਾਖਤ ਤਾਂ ਵਾਹਿਗੁਰੂ ਬੋਲ ਕੇ ਘੋੜੇ ਗੁਲਬਾਗ਼ ਉੱਤੇ ਪਾਈ ਤੇ ਅਸਬਾਬ ਦੀ ਡੱਗੀ ਕੱਛੇ ਮਾਰੀ ਅਰਦਾਸਾ ਸੋਧ ਗੁਰੂ ਜੀ ਦਾ ਧਿਆਨ ਧਰ ਘੋੜੇ ਨੂੰ ਨਮਸਕਾਰ ਕਰ ਚੜ੍ਹਦਾ ਹੋਯਾ ਬੋਲਿਆ 'ਪੈਜ ਰੱਖੀਂ ਆਪਣੇ ਨਾਮ ਦੀ' ਏਹ ਕਹਿ ਕੇ ਆਸਣ ਆ ਗਿਆ। ਫੇਰ ਤਾਂ ਲੇਹਾ ਦੇਹ ਦੋ ਚਾਰ ਗੇੜੇ ਦਿਵਾ ਕੇ ਗ਼ਰਮ ਕਰ ਬੁਰਜ ਉੱਤੇ ਜਿੱਥੋਂ ਤੋਪ ਚੜ੍ਹਦੀ ਸੀ ਚੜ੍ਹਾ ਲੀਤਾ ਤੇ ਦਰਯਾ ਵੱਲ ਮੂੰਹ ਕਰ ਕੇ ਇੱਕ ਕਰੋੜਾ ਜੜਿਆ। ਘੋੜਾ ਕਬੂਤਰ ਵਾਂਗੂੰ ਉਡ ਕੇ ਘੜੰਮ ਦਰਯਾ ਦੇ ਥੱਲੇ ਗਿਆ। ਫੇਰ ਤਰ ਕੇ ਪਾਰ ਜਾ ਫੁਰੜਾਟਾ ਛੱਡਿਆ। ਭਾਈ ਜੀ ਪਿਆਰ ਦੇਂਦਾ ਹੋਯਾ ਤਾਰਿਆਂ ਦੀ ਸੂਹ ਰੱਖ ਕੇ ਸਿੱਧਾ ਹਰੀ ਕੇ ਪੱਤਣ ਨੂੰ ਹੋ ਲੀਤਾ। ਪਿੱਛੇ ਕੋਤ ਦੇ ਪਹਿਰਿਆਂ ਨੇ ਰੋਜ਼ ਵਾਲਾ ਖੜਾਕ ਸਮਝ ਕੇ ਕੁੱਝ ਖ਼ਿਆਲ ਨਾ ਕੀਤਾ। ਭਾਵੇਂ ਘੋੜਾ ਪੌਣ ਤੋਂ ਅੱਗੇ ਜਾਣ ਲਈ ਉਡ ਉਡ ਪੈਂਦਾ ਸੀ ਪਰ ਭਾਈ ਜੀ ਨੇ ਬਚਕਾਰ ਬਚਕਾਰ ਚਾਲੇ ਪਾ ਲਿਆ। ਫੇਰ ਸੁਰਗ ਦੇ ਹੁਲਾਰੇ ਲੈਂਦਾ ਢੋਲੇ ਦੀਆਂ ਲਾਉਂਦਾ ਤੇ ਖ਼ੁਸ਼ੀ ਵਿੱਚ ਏਹ ਸ਼ਬਦ:

ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥

ਸੰਗੀ ਸਾਥੀ ਸਗਲ ਤਰਾਂਈ ॥੧॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥
ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ ॥੧॥ ਰਹਾਉ ॥
ਤੇਰਾ ਕੀਆ ਮੀਠਾ ਲਾਗੈ ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪੨॥੯੩॥

(ਆਸਾ, ਮ: ੫ - ੩੯੪)

ਗਾਉਂਦਾ ਹੋਇਆ ਪਹਿ ਫੁਟੀ ਨੂੰ ਹਰੀ ਕੇ ਪੱਤਣ ਛੋਟਾ ਛੋਟਾ ਪਾਣੀ ਪਾਰ ਹੋ ਡਰੌਲੀ ਭਾਈ ਉਮਰ ਸ਼ਾਹ ਦੇ ਘਰ ਰੋਟੀ ਵੇਲੇ ਨੂੰ ਜਾ ਰਿਹਾ। ਘੋੜੇ ਦੀ ਮਾਲਸ਼ ਕਰਾਈ। ਨਿਹਾਰੀ ਪੱਕੀ ਦਿਵਾਈ। ਰਾਤ ਕੱਟ ਕੇ ਅਗਲੇ ਦਿਨ ਪੋਹ ਸੁਦੀ ੭ ਸੰਮਤ ੧੬੯੭ ਬਿਕ੍ਰਮੀ ਨੂੰ ਰੂਪੇ ਪਿੰਡ ਗੁਰੂ ਜੀ ਦੇ ਪਾਸ ਜਾ ਪਹੁੰਚਿਆ। ਘੋੜਾ ਹੱਥ ਫੜੇ ਹੋਏ ਭਾਈ ਬਿਧੀਚੰਦ ਨੂੰ ਦੇਖ ਕੇ ਸਭ ਨੂੰ ਖ਼ੁਸ਼ੀ ਦਾ ਚੰਦ ਚੜ੍ਹ ਗਿਆ। ਭਾਈ ਜੀ ਨੇ ਗੁਰੂ ਜੀ ਦੇ ਚਰਨਾਂ ਉੱਤੇ ਸੀਸ ਰੱਖ ਦਿੱਤਾ ਤੇ ਗੁਰੂ ਜੀ ਨੇ ਸ੍ਰੀ ਰਾਮਚੰਦ੍ਰ ਵਾਂਗੂੰ ਜਿਸ ਤਰ੍ਹਾਂ ਉਨ੍ਹਾਂ ਸੀਤਾ ਦੀ ਸੁੱਧ ਲਿਆਉਣ ਸਮੇਂ ਹਨੂਮਾਨ ਨੂੰ ਗਲ ਨਾਲ ਲਾ ਲੀਤਾ ਸੀ ਭਾਈ ਜੀ ਨੂੰ ਭੁਜਾਂ ਵਿੱਚ ਭਰ ਕੇ ਬਚਨ ਕੀਤਾ, “ਨਿਹਾਲ! ਭਾਈ ਜੀ ਨਿਹਾਲ! ਕੁਛ ਵਰ ਮੰਗ।” ਭਾਈ ਜੀ ਨੇ ਬੇਨਤੀ ਕੀਤੀ, “ਮਹਾਰਾਜ! ਤੇਰੀ ਕ੍ਰਿਪਾ ਨਾਲ ਮੁਕਤਿ ਭੁਗਤਿ ਤਾਂ ਪਹਿਲੇ ਹੀ ਪ੍ਰਾਪਤ ਹੈ। ਹੋਰ ਝੂਠੇ ਪਦਾਰਥ ਕੀ ਮੰਗਣੇ ਹਨ? ਜੇ ਤੁਠੇ ਹੋ ਤਾਂ ਸਤਿਗੁਰਾਂ ਦਾ ਅੰਗ, ਸਾਧੂ ਦਾ ਸੰਗ, ਨਾਮ ਦਾ ਰੰਗ, ਨਿਸਚਾ ਅਭੰਗ ਬਣਿਆ ਰਹੇ।” ਏਹ ਸੁਣ ਕੇ ਸਭ ਖ਼ੁਸ਼ੀ ਹੋਏ ਗੁਰੂ ਜੀ ਨੇ ‘ਤਥਾ ਅਸਤੂ’ ਕਹਿ ਕੇ ਘੋੜੇ ਉੱਤੇ ਹੱਥ ਫੇਰਿਆ। ਫੇਰ ਤਬੇਲੇ ਵਿੱਚ ਬਨ੍ਹਾ ਕੇ ਮਾਲਸ਼ ਕਰਾਈ, ਨਿਹਾਰੀ ਦਵਾਈ। ਭਾਈ ਜੇਠੇ ਨੂੰ ਜੋ ਗੁਰੂ ਜੀ ਦੇ ਤਬੇਲੇ ਦਾ ਦਰੋਗ਼ਾ ਸੀ, ਘੋੜੇ ਦੀ ਸੇਵ ਕਰਾਈ। ਚੌਂਕਸਾਈ ਸੌਂਪ ਕੇ ਆਪ ਦੀਵਾਨ ਵਿੱਚ ਆ ਬਿਰਾਜੇ। ਜੋਧ ਸ਼ਾਹ, ਪ੍ਰਤਾਪ ਸਿੰਘ, ਭੱਲਣ, ਕਾਲਾ ਆਦਿਕ ਭਾਈ ਬਿਧੀਚੰਦ ਤੋਂ ਘੋੜਾ ਲਿਆਉਣ ਦੀਆਂ ਬਾਤਾਂ ਸੁਣ ਸੁਣ ਗੁਰੂ ਕਜਾਂ ਸਮੇਤ ਬਹੁਤ ਪ੍ਰਸੰਨ ਹੋ ਹੋ ਹੱਸਦੇ ਰਹੇ।

ਓਧਰ ਲਾਹੌਰ ਜਾਂ ਦਿਨ ਚੜ੍ਹੇ ਬਾਦਸ਼ਾਹ ਤੋੜੀ ਖ਼ਬਰ ਹੋਈ ਤਾਂ ਓਹ ਬਹੁਤ ਤੜਫਿਆ। ਦ੍ਰੋਗੇ ਜਮਾਂਦਾਰ ਬੁਲਾਏ, ਜਿਨ੍ਹਾਂ ਨੂੰ ਭਾਈ ਜੀ ਦੀ ਸੱਤਜਾਨਾਸੀ ਨੇ ਅਜੇ ਨਿਘੜਾ ਬੋਟ ਕਰ ਰੱਖਿਆ ਸੀ। ਝਿੜਕੇ ਝੰਬੇ, ਕਾਰਣ ਪੁਛਿਆ। ਓਨ੍ਹਾਂ ਅਰਜ਼ ਕੀਤੀ, “ਹਜ਼ੂਰ! ਘੋੜੇ ਨੂੰ ਯਾ ਤਾ ਫ਼ਰੇਸ਼ਤੇ ਸਣ ਦੇਹ ਅਸਮਾਣੀ ਲੈ ਗਏ ਜਾਂ ਧਰਤੀ ਨਿਗਲ ਗਈ। ਹੋਰ ਕਿਧਰੇ ਸੰਨ੍ਹ ਨਹੀਂ ਲਗੀ। ਜੰਦਰੇ ਅੜੇ ਰਹੇ। ਸਭ ਲੋਗ ਹੈਰਾਨ ਸੇ, ਘੋੜਾ ਕਿਧਰ ਚਲਾ ਗਿਆ? ਬਥੇਰੇ ਖੋਜੀ ਖੁਰਾ ਦੇਖ ਰਹੇ, ਕਿਸੇ ਨੂੰ ਕਿਧਰੇ ਕੁਛ ਪਤਾ ਨਾ ਲਗਾ। ਹਾਰ ਕੇ ਡੋਂਡੀ ਫਿਰਾਈ ਕਿ ਜੋ ਕੋਈ ਘੋੜੇ ਦਾ ਖੋਜ ਦੱਸੇ, ਓਸ ਨੂੰ ਬਹੁਤ ਇਨਾਮ ਮਿਲੇਗਾ ਫੇਰ ਤਾਂ ਆਪਣੇ ਲੋਭ ਨੂੰ ਜੋਤਸ਼ੀ ਨਜੂਮੀ ਜ਼ਾਇਰੇ ਸੰਗਲੀਆਂ ਸਿੱਟਣ ਤੇ ਪੱਤਰੇ ਫੋਲਣ, ਪਰ ਕੋਈ ਪੂਰਾ ਨਾ ਪਤਾ ਕੱਢ ਸਕਿਆ।

## ਦੂਜਾ ਘੋੜਾ ਲਿਆਉਣਾ

ਏਧਰ ਦੂਜੇ ਦਿਨ ਭਾਈ ਜੇਠੇ ਨੇ ਗੁਰੂ ਕਿਆਂ ਪਾਸ ਬੇਨਤੀ ਕੀਤੀ ਮਹਾਰਾਜ ਘੋੜਾ ਪੱਠਾ ਦਾਣਾ ਘਟ ਛਕਦਾ ਹੈ ਤੇ ਨੇਤਰ ਬਹਾ ਰਿਹਾ ਹੈ। ਗੁਰੂ ਜੀ ਜੋਧ ਸ਼ਾਹ ਆਦਿਕ ਮੁਸਾਹਬਾਂ ਸਮੇਤ ਘੋੜੇ ਪਾਸ ਗਏ ਪਜਾਰ ਦਿੱਤਾ ਮਲੂਮ ਕੀਤਾ ਕਿ ਆਪਣੇ ਜੋੜੇ ਦੇ ਘੋੜੇ ਲਈ ਵੈਰਾਗਿਆ ਹੋਯਾ ਹੈ, ਕਿਉਂ ਜੋ ਬੱਚੇ ਹੁੰਦੇ 'ਕੱਠੇ ਪਲੇ ਤੇ 'ਕੱਠੇ ਰਹੇ। ਗੁਰੂ ਜੀ ਨੇ ਭਾਈ ਬਿਧੀਚੰਦ ਨੂੰ ਆਦਰ ਦੇ ਕੇ ਆਖਯਾ, "ਘੋੜੇ ਨੂੰ ਵਿਛੋੜੇ ਦਾ ਰੋਗ ਹੈ ਜੋ ਬਿਨਾਂ ਮਿਤ੍ਰ ਦੇ ਮਿਲੇ ਹੋਰ ਕਿਵੇਂ ਨਹੀਂ ਜਾਏਗਾ। ਏਸੇ ਭਾਂਤ ਓਧਰ ਓਹ ਰੋਂਦਾ ਹੋਊ। ਤੇਰੀ ਘਾਲਣਾ ਸਤਿਗੁਰਾਂ ਦੇ ਘਰ ਪ੍ਰਵਾਣ ਪਈ। ਹੁਣ ਤੂੰ ਇਨਾਂ ਦੇ ਬਿਓਗ ਦਾ ਰੋਗ ਹਟਾ ਦੇਹ। ਭਾਵੇਂ ਓਸ ਨੂੰ ਏਥੇ ਲਿਆ, ਤੇ ਭਾਵੇਂ ਏਸ ਨੂੰ ਓਥੇ ਪੁਚਾ। ਵਿਛੜੇ ਮ੍ਰਿਤ ਮਿਲਾ ਦੇਣ ਜੇਡਾ ਹੋਰ ਕੋਈ ਪੁੰਨ ਨਹੀਂ।" ਏਹ ਬਚਨ ਸੁਣ ਕੇ ਜੋਧ ਸ਼ਾਹ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਦੇ ਤਾਂ ਕੋਈ ਪ੍ਰਵਾਹ ਨਹੀਂ। ਸਾਡਾ ਜੀ ਏਨ੍ਹਾਂ ਹੰਸਾਂ ਦੀ ਜੋੜੀ ਦੇਖਣ ਨੂੰ ਬਹੁਤ ਲੋਚਦਾ ਹੈ। ਤੁਸੀਂ ਏਸ ਨੂੰ ਓਥੇ ਘੱਲਣ ਦਾ ਬਚਨ ਨਾ ਕਰੋ, ਓਸ ਨੂੰ ਏਥੇ ਲਿਆਉਣ ਦਾ ਕਰੋ।" ਗੁਰੂ ਜੀ ਬੋਲੇ, "ਏਹ ਤਾਂ ਭਾਈ ਬਿਧੀਚੰਦ ਦੇ ਹੱਥ ਹੈ। ਏਹ ਚਾਹੇ ਤਾਂ ਹੋ ਸਕਦਾ ਹੈ। ਏਸ ਉੱਤੇ ਗੁਰ ਪੰਜਵੇਂ ਪਾਤਸ਼ਾਹ ਦੀ ਬਹੁਤ ਦਯਾ ਹੈ।" ਰਾਜਾ ਪ੍ਰਤਾਪ ਸਿੰਘ ਬੋਲਿਆ, "ਮਹਾਰਾਜ! ਭਾਵੇਂ ਹੁਣ ਦੂਜਾ ਰਾਕੀ ਲਿਆਉਣਾ ਪਹਿਲੇ ਨਾਲੋਂ ਬਹੁਤ ਕਠਨ ਹੈ। ਪਰ ਭਾਈ ਬਿਧੀਚੰਦ ਚਾਹੇ ਤਾਂ ਸ਼ਾਹਜਹਾਂ ਨੂੰ ਬੰਨ੍ਹ ਕੇ ਮਹਿਲਾਂ ਵਿੱਚੋਂ ਕੱਢ ਲਿਆਵੇ। ਘੋੜਾ ਲਿਆਉਣਾ ਏਸ ਨੂੰ ਕੀ ਔਖਾ ਹੈ?" ਗੁਰੂ ਬੋਲੇ, "ਸਚ ਹੈ, ਬਿਧੀਚੰਦ ਜੈਸਾ ਦੂਜਾ ਕੋਈ ਸਿੰਘ ਗੁਰੂ ਕੇ ਘਰ ਵਿੱਚ ਨਹੀਂ। ਏਸ ਨੂੰ ਸਤਿਗੁਰਾਂ ਨੇ ਬਹੁਤ ਸ਼ਕਤੀ ਬਖ਼ਸ਼ੀ ਹੈ।" ਜਿਸ ਸਿੱਖ ਦੀ ਗੁਰੂ ਘਰ ਵਿੱਚ ਏਹੋ ਜੇਹੀ ਵਡਿਆਈ ਹੋਵੇ, ਓਹ ਕਿਉਂ ਨਾ ਆਪਣਾ ਆਪ ਕੁਰਬਾਨ ਕਰੇ? ਓਸੇ ਘੜੀ ਬਿਧੀਚੰਦ ਨੇ ਹੱਥ ਜੋੜ ਖੜੇ ਹੋ ਪ੍ਰਾਰਥਨਾਂ ਕੀਤੀ, "ਸੱਚੇ ਪਾਤਸ਼ਾਹ! ਤੁਸੀਂ ਤਾਂ ਆਪਣੀ ਨਟ ਲੀਲਾ ਕਰ ਕਰਾ ਰਹੇ ਹੋ। ਨਹੀਂ ਤਾਂ ਸਰਬ ਸ਼ਕਤੀਮਾਨ ਹੋ। ਪ੍ਰਤੱਖ ਭਗਵਾਨ ਹੋ। ਜੋ ਚਾਹੋ, ਅੱਖ ਦੇ ਫੋਰ ਵਿੱਚ ਕਰ ਦਿਖਾਓ।

ਯਥਾ:

ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥

(ਵਾਰ-ਮਾਝ, ਮਃ ੧ - ੧੪੪)

ਏਹੋ ਤੁਰਕੇਸ਼ਰ ਕੀ ਚੀਜ਼ ਹੈ? ਆਪ ਦੀ ਸਹਾਇਤਾ ਪਾਈਏ, ਤਾਂ ਇੰਦ੍ਰ ਦੇ ਘੋੜੇ ਲੈ ਆਈਏ।" ਬਿਧੀਚੰਦ ਦਾ ਏਹ ਬਚਨ ਸੁਣ ਕੇ ਸਭ ਪ੍ਰਸੰਨ ਹੋਏ ਤੇ ਜਾਣ ਲੀਤਾ, ਹੁਣ ਓਹ ਘੋੜਾ ਭੀ ਆਯਾ। ਓਸ ਵੇਲੇ ਬਿਧੀਚੰਦ ਨੇ ਅਰਦਾਸ ਕੀਤੀ ਮੱਥਾ ਟੇਕਿਆ। ਗੁਰੂ ਜੀ ਨੇ ਥਾਪੀ ਦੇ ਕੇ ਵਰ ਦਿੱਤਾ, "ਜਾਹ! ਜੋ ਤੂੰ ਚਾਹੇਂਗਾ, ਸੋ ਹੋਵੇਗਾ।" ਭਾਈ ਜੀ ਚੌਥੇ ਦਿਨ ਲਾਹੌਰ ਜਾ ਵੜੇ। ਤਾਂ ਅੱਗੇ ਢੰਢੋਰਾ ਫਿਰ ਰਿਹਾ ਸੀ ਕਿ ਜੋ ਕੋਈ ਘੋੜੇ ਦਾ ਪਤਾ ਲਾਵੇ, ਮੂੰਹ ਮੰਗਿਆ ਇਨਾਮ ਪਾਵੇ। ਏਹ ਸੁਣ ਕੇ ਭਾਈ ਜੀ ਬਹੁਤ ਰਾਜ਼ੀ ਹੋਏ। ਭਾਈ ਬਿਧੀਚੰਦ ਜੀ ਭਾਈ ਬਹੋੜੂ ਨਾਮੇ ਖੋਸਲੇ ਖਤ੍ਰੀ ਬਜਾਜ ਸਿੱਖ ਦੇ ਘਰ ਜਾ ਰਹੇ, ਜਿਸ ਦੀ ਸੰਤਾਨ ਵਿੱਚੋਂ ਹੁਣ ਰਾਇ ਬਹਾਦਰ ਲਾਲ ਜੈ ਕਿਸ਼ਨ ਦਾਸ ਆਦਿਕ ਗੁਰੂ ਘਰ ਦੇ ਪ੍ਰੇਮੀ ਸਿੱਖ ਹਨ। ਏਨ੍ਹਾਂ ਦੀ ਕਥਾ ਪੰਜਵੇਂ ਹਿੱਸੇ ਵਿੱਚ ਹੈ। ਬਹੋੜੂ ਨੇ ਇਸਤ੍ਰੀ ਸਮੇਤ ਜੋ ਗੁਰੂ ਜੀ ਦੇ ਪ੍ਰੇਮੀ ਭਗਤ ਸੇ, ਬਿਧੀਚੰਦ ਦਾ ਬਹੁਤ ਆਦਰ ਸਤਕਾਰ ਕੀਤਾ। ਗੁਰਸਿੱਖ ਦੇ ਦਰਸ਼ਨ ਕਰ ਆਪ ਨੂੰ ਬਡਭਾਗੀ ਮੰਨਿਆ। ਗ਼ਰਮ ਜਲ ਕਰ ਚਰਨ ਧੋਤੇ ਚਰਨਾਮ੍ਰਿਤ ਲੀਤਾ, ਖਟ ਰਸ ਭੋਜਨ ਛਕਾ ਕੇ ਬੇਨਤੀ ਕੀਤੀ, "ਕੋਈ ਟਹਿਲ ਦੱਸੋ?" ਭਾਈ ਜੀ ਨੇ ਖੋਜੀ ਦੀ ਕਦਰ ਬਾਦਸ਼ਾਹ ਤੱਕ ਹੁੰਦੀ ਜਾਣ ਕੇ ਓਹੋ ਬਣਤ ਬਣਾਉਣ ਲਈ ਬਚਨ ਕੀਤਾ, "ਬਹੁਤ ਬਰੀਕ ਕੀਮਤੀ ਸਫੈਦ ਬਸਤਰ ਲਿਆਓ। ਇੱਕ ਇੱਕ ਵੱਡਾ ਚੋਲਾ ਪਿੰਨਣੀ, ਦੂਜਾ ਗੋਡਿਆਂ, ਤੀਜਾ ਪੱਟਾਂ ਤੋੜੀ ਬਣੇ। ਇੱਕ ਸਲਵਾਰ ਘੇਰੇਦਾਰ। ਦੁਪੱਟਾ ਪੱਗ ਤਿੱਲੇਦਾਰ ਹੋਣ। ਇੱਕ ਜੋੜਾ ਪੰਜ ਰੁਪਏ ਵਾਲਾ ਜ਼ਰੀਕਸ਼ ਨੋਕਦਾਰ ਹਿੰਦੁਸਤਾਨੀ

ਹੋਵੇ। ਏਦਾਂ ਦੀ ਪੁਸ਼ਾਕ ਬਣੇ।" ਭਾਈ ਬਹੋੜੂ ਨੇ ਬੜੀ ਖ਼ੁਸ਼ੀ ਨਾਲ ਏਹ ਪੁਸ਼ਾਕ ਤਿਆਰ ਕਰਾਈ ਤੇ ਭਾਈ ਜੀ ਨੇ ਓਧਰੋਂ ਦੋ ਦਿਨ ਵਿੱਚ ਸਭ ਕਣਸੋਆ ਲੈ ਲੀਤੀਆਂ। ਹੁਣ ਬੁਧਵਾਰ ਅੰਮ੍ਰਿਤ ਵੇਲੇ ਭਾਈ ਜੀ ਰੀਠੀਆਂ ਤੇ ਦਹੀਂ ਨਾਲ ਇਸ਼ਨਾਨ ਕਰ ਦਾੜ੍ਹੀ ਸੁਫ਼ੈਦ ਚਿਲਕਾ, ਪ੍ਰਸ਼ਾਦ ਛਕ ਕੇ, ਪੁਸ਼ਾਕ ਪਹਿਨ, ਪੱਗ ਤੀਹਾਂ ਗਜ਼ਾਂ ਦੀ ਢਾਲ ਵਾਂਗੂੰ ਚੌੜੀ ਸਜਾ, ਤਿੱਲੇ ਸੁੱਚੇ ਦੇ ਲੜ, ਦੋਵੇਂ ਫ਼ੱਰੇ ਰੱਖ ਕਰ, ਦੁਪੱਟਾ ਮੋਢਿਆਂ ਪਰ, ਹੱਥ ਛੜੀ ਕੀਮਤੀ, ਇੱਕ ਪੋਥੀ, ਸੰਗਲੀ ਅਤੇ ਰੁਮਾਲ ਲੈ ਕੇ ਜਾਂ ਬਜ਼ਾਰ ਵੜਿਆ, ਤਾਂ ਏਸ ਦਾ ਵੇਸ ਅਲੌਕਿਕ, ਧੀਮੇਂ ਧੀਮੇਂ ਚਲਣਾ, ਹੌਲੀ ਬੋਲਨਾ, ਨੀਵੇਂ ਝਾਕਣਾ ਦੇਖ ਦੇਖ ਲੋਕ ਅਚੰਭਾ ਮੰਨ ਗਏ। ਜੇ ਕੋਈ ਖੋਜੀ ਸਾਉਰੀ ਦਸ ਛਡੇ, ਅਨੇਕ ਮਤਲਬੀ ਪਿੱਛੇ ਲਗਾ ਲੀਤੇ। ਕਿਲ੍ਹੇ ਅੱਗੇ ਪਿੱਪਲ ਹੇਠ ਥੜੇ ਉੱਤੇ ਰੁਮਾਲ ਵਿਛਾ ਕੇ ਜਾ ਬੈਠਾ। ਫੇਰ ਤਾਂ ਕਈ ਪੁੱਛਣ ਵਾਲੇ, ਕਈ ਕੁਛ ਦੇਖਣ ਵਾਲੇ ਭਾਈ ਜੀ ਦੇ ਝੁੰਝਲਾ ਚਫੇਰੇ ਹੋ ਖੜੋਤੇ। ਜੇ ਕੋਈ ਕੁਛ ਪੁੱਛੇ, ਤਾਂ ਸੰਗਲੀ ਨੂੰ ਹੱਥ ਲਵਾ ਕਰ ਸਿੱਟੇ। ਸੁੰਘੇ ਹੇਠਾਂ ਉੱਤੇ ਜਾਨਵਰਾਂ ਵਲ ਤੱਕੇ। ਉਂਗਲਾਂ ਉੱਤੇ ਗਿਣ ਗਿਣਾ ਗੁਰੂ ਜੀ ਦੀ ਦਯਾ ਤੇ ਆਪਣੇ ਕਸਾਸੀ ਇਲਮ ਦੇ ਜ਼ੋਰ ਚਤੁਰਾਈ ਨਾਲ ਉਹੋ ਗੱਲ ਦੱਸ ਦੇਵੇ ਜੋ ਅਗਲੇ ਦੇ ਮਨ ਵਿੱਚ ਹੋਵੇ। ਏਸ ਕਰ ਕੇ ਓਸ ਦੀ ਬਹੁਤ ਮਹਿਮਾ ਹੋਣ ਲੱਗੀ। ਤਦੋਂ ਨੂੰ ਸੌਂਧੇ ਖਾਂ ਦਰੋਗਾ ਭੀ ਆਦਮੀਆਂ ਦੀ ਭੀੜ ਦੇਖ ਕੇ ਆ ਖਲੋਤਾ। ਭਾਵੇਂ ਓਸ ਪਾਸੇ ਭਾਈ ਜੀ ਬਹੁਤ ਚਿਰ ਰਹਿ ਗਿਆ ਸੀ, ਪਰ ਏਸ ਦੇ ਅਲੋਕਕ ਵੇਸ ਕਰ ਕੇ ਪਛਾਣ ਨਾ ਸਕਿਆ। ਦੂਰ ਦੇਸੀ ਭਲਾਮਾਣਸ ਇੱਜ਼ਤਦਾਰ ਰਮਲੀ ਜਾਣ ਕਰ ਝੁਕ ਕਰ ਸਲਾਮ ਕੀਤਾ। ਭਾਈ ਜੀ ਨੇ ਆਖਜਾ, "ਸਤ ਸਲਾਮਾਂ ਸਾਹਿਬ ਨੂੰ! ਆਓ ਵੀਰਾ ਬੈਠੋ।" ਓਨ ਪੁਛਿਆ, "ਆਪ ਕੌਣ ਹੁੰਦੇ ਹੋ?" ਉੱਤਰ ਦਿੱਤਾ, "ਸਾਉਰੀ ਰਮਲੀਏ ਜੰਗਲ ਦੇਸ ਦੇ ਵਸਨੀਕ ਹਾਂ। ਜਾਨਵਰਾਂ ਦੀ ਭਾਖਾ ਲੈ ਕੇ ਗੁਰੂ ਦੀ ਕ੍ਰਿਪਾ ਨਾਲ ਇਲਮ ਦੇ ਜ਼ੋਰ ਜੋ ਕੁਛ ਕੋਈ ਪੁੱਛੇ, ਸੋ ਦੱਸਦੇ ਹਾਂ।" ਦਰੋਗ਼ਾ ਨੇ ਏਸ ਖ਼ਿਆਲ ਨਾਲ ਆਪਣੇ ਬੀਮਾਰ ਪੁੱਤਰ ਦਾ ਹਾਲ ਚਿਤਵ ਕੇ ਫਾਲ ਨੂੰ ਹੱਥ ਲਾਯਾ ਕਿ ਏਸ ਨੇ ਘੋੜੇ ਦਾ ਪ੍ਰਸ਼ਨ ਸਮਝਣਾ ਹੈ। ਏਧਰ ਭਾਈ ਜੀ ਨੇ ਸੋਚਿਆ, ਆਤਮਾ ਸਭ ਨੂੰ ਪਿਆਰਾ ਹੈ। ਏਨ ਪੁੱਤਰ ਦਾ ਪ੍ਰਸ਼ਨ ਕੀਤਾ ਹੋਊ। ਤਿੰਨ ਵਾਰੀ ਸੰਗਲੀ ਸੁੰਘਾ ਕੇ ਹੇਠਾਂ ਉੱਤੇ ਤੱਕਿਆ। ਉਂਗਲਾਂ ਉੱਤੇ ਗਿਣ ਗਿਣਾ ਧਰਤੀ ਸੁੰਘੀ। ਸਿਰ ਉੱਤੇ ਹੱਥ ਰੱਖਿਆ। ਓਸ ਦੇ ਘਰ ਦਾ ਹੀਜ ਪਜਾਜ਼ ਤਾਂ ਅੱਗੇ ਹੀ ਮਲੂਮ ਸੀ। ਹੁਣ ਨਾਉਂ ਲੈ ਕੇ ਉਮਰ, ਬਿਮਾਰੀ, ਮਾਂ ਬਾਪ ਦਾ ਨਾਉਂ, ਘਰ ਦੇ ਪਤੇ ਸਭ ਦੱਸ ਕੇ ਆਖਿਆ, ਫੱਗਣ ਨੂੰ ਰਾਜ਼ੀ ਹੋਵੇਗਾ। ਸੌਂਧੇ ਖਾਂ ਤਾਂ ਏਹ ਸਾਰੇ ਪਤੇ ਸੱਚੇ ਸੱਚੇ ਲੱਗੇ ਦੇਖ ਕੇ ਕੁਰਬਾਨ ਹੋ ਗਿਆ। ਓਸੇ ਘੜੀ ਬਾਦਸ਼ਾਹ ਪਾਸ ਸਾਰੀ ਸਿਫ਼ਤ ਜਾ ਕੀਤੀ। ਬਾਦਸ਼ਾਹ ਨੇ ਭਾਈ ਜੀ ਨੂੰ ਬੁਲਾ ਲੀਤਾ। ਏਨ੍ਹਾਂ ਅਵਾਜ਼ ਕੀਤੀ, "ਸਤ ਸਲਾਮਾਂ ਸੱਚੇ ਪਾਤਸ਼ਾਹ ਨੂੰ!" ਓਹ ਖ਼ੁਸ਼ੀ ਹੋਯਾ ਕਿ ਮੈਨੂੰ ਆਖਦਾ ਹੈ। ਏਸ ਦੇ ਲਿਬਾਸ, ਬਿਲਾਸ, ਬਣਾ ਤਣਾ ਸਾਰੇ ਵੱਖਰੇ ਰੰਗ ਢੰਗ ਦੇਖ ਕੇ ਸ਼ਾਹ ਸਣੇ ਸਾਰੀ ਕਚੈਹਰੀ ਅਚਰਜ ਮੰਨ ਗਈ। ਬਾਦਸ਼ਾਹ ਨੇ ਆਖਿਆ, "ਘੋੜੇ ਦਾ ਪਤਾ ਲਾਵੇਂ ਤਾਂ ਬਹੁਤ ਇਨਾਮ ਦੇਈਏ।" ਭਾਈ ਬਿਧੀਏ ਬਿਧ ਬਣਾਈ। ਸੰਗਲੀ ਨੂੰ ਬਾਦਸ਼ਾਹ ਦਾ ਹੱਥ ਲਵਾ ਕੇ ਸਿੱਟ ਕੇ ਤਿੰਨ ਵਾਰ ਸੁੰਘੀ। ਸਿਰ ਉੱਤੇ ਹੱਥ ਰੱਖਿਆ। ਉੱਚੇ ਨੀਵੇਂ ਤੱਕ ਜਾਨਵਰਾਂ ਵੰਨੀ ਕੰਨ ਲਾਇਆ। ਗੁਰੂ ਜੀ ਦਾ ਧਿਆਨ ਧਰ ਉਂਗਲਾਂ ਉੱਤੇ ਕੁਛ ਗਿਣ ਕੇ ਘੋੜੇ ਦਾ ਰੰਗ, ਥਾਨ, ਮਕਾਨ, ਉਮਰ, ਜੰਮਣ, ਭੂਮ, ਚੋਰੀ ਜਾਣ ਦਾ ਵਕਤ, ਲੈ ਜਾਣ ਵਾਲੇ ਦਾ ਨਾਉਂ, ਕੱਦ, ਗੋਤ, ਜਾਤ ਦੱਸ ਕੇ ਆਖਿਆ, "ਪਿਤਲ ਰੰਗੀ ਕੋਈ ਚਮਕਦਾਰ ਚੀਜ਼ ਭੀ ਨਾਲ ਗਈ ਹੈ।" ਏਹ ਸਾਰੇ ਸੱਚੇ ਪਤੇ ਸੁਣ ਕੇ ਬਾਦਸ਼ਾਹ ਸਮੇਤ ਸਭ ਨੂੰ ਭਰੋਸਾ ਹੋ ਗਿਆ ਤੇ ਆਖਨ ਲਗੇ, "ਹੁਣ ਜੋੜੀ ਮਿਲ ਜਾਏਗੀ।" ਭਾਈ ਜੀ ਖ਼ੁਸ਼ੀ ਹੋਏ ਕਿ ਬਹੁਤਿਆਂ ਦੀ ਜ਼ਬਾਨ ਪ੍ਰਮੇਸ਼ਰ ਦੀ ਬਾਣੀ ਹੈ। ਬਾਦਸ਼ਾਹ ਨੇ ਆਖਿਆ, "ਜੀਕੂੰ ਏਹ ਪਤੇ ਸਾਰੇ ਸੱਚੇ ਲਾਏ ਹਨ, ਜੇ ਹੁਣ ਇਹ ਦਸ ਦੇਵੇਂ ਕਿ ਅਮਕੇ ਥਾਂ ਖੜਾ ਹੈ, ਫਲਾਣੇ ਨੇ ਕਢਾਇਆ ਹੈ, ਤਾਂ ਦੂਹਰਾ ਇਨਾਮ ਤੇ ਸਾਰੀ ਚੀਜ਼ ਦਾ ਚੌਥਾ ਹਿੱਸਾ ਤੈਨੂੰ ਦੇਵਾਂਗੇ।" ਏਹ ਹੁਕਮ ਸੁਣ ਕੇ

ਭਾਈ ਜੀ ਬੋਲੇ, "ਏਹ ਪੂਰੇ ਪੂਰੇ ਪਤੇ ਤਦ ਲੱਗਦੇ ਹਨ, ਜਿਸ ਵੇਲੇ ਜਿੱਥੋਂ ਘੋੜਾ ਗਿਆ ਹੈ ਓਸੇ ਵੇਲੇ ਓਸੇ ਥਾਂ ਬੈਠੀਏ। ਓਸੇ ਤਰ੍ਹਾਂ ਪਹਿਰੂ ਖੜੇ ਹੋ ਜਾਣ। ਚੁਫੇਰੇ ਦੇ ਮਕਾਨਾਂ ਨੂੰ ਜੰਦਰੇ ਲੱਗ ਜਾਣ। ਆਦਮੀ ਕੋਈ ਏਧਰ ਉਧਰ ਨਾ ਫਿਰੇ। ਦੂਜੇ ਘੋੜੇ ਨੂੰ ਓਸੇ ਤਰ੍ਹਾਂ ਸਜਾ ਕੇ ਮੈਦਾਨ ਵਿੱਚ ਬੰਨ੍ਹਿਆ ਜਾਵੇ। ਓਸ ਨੂੰ ਕੱਲਾ ਖੜਾ ਦੇਖ ਕੇ ਓਸ ਵੇਲੇ ਦੇ ਫਿਰਨ ਵਾਲੇ ਜਨੌਰ ਆਪੋ ਵਿੱਚ ਗੱਲਾਂ ਕਰਨ। ਉਹ ਭਾਖਾ ਲੈ ਕੇ ਫੇਰ ਤਾਂ ਪਲ ਵਿੱਚ ਸਾਰੇ ਪਤੇ ਲਾ ਦੇਵਾਂ। ਸੱਚ ਹੈ, 'ਗਰਜ਼ਵੰਦ ਬਾਉਲਾ' 'ਗਉਂ ਭੁਨਾਵੇਂ ਜੌਂ* ਭਾਵੇਂ ਗਿੱਲੇ ਹੋਣ। ਬਾਦਸ਼ਾਹ ਨੇ ਦ੍ਰੋਗੇ ਨੂੰ ਹੁਕਮ ਦਿੱਤਾ। ਏਹ ਬਹੁਤ ਸਾਫ਼ ਸੀਨੇ ਸੱਚਾ ਰਮਲੀ ਸਾਉਰੀ ਨੂੰ ਜਿਕੂੰ ਏਹ ਆਖਦਾ ਹੈ ਓਸੇ ਤਰ੍ਹਾਂ ਦਾ ਸਮਾਂ ਰਾਤ ਪਈ ਬਣਾ ਦੇਣਾ। ਹੁਣ ਬਾਦਸ਼ਾਹ ਦੇ ਹੁਕਮ ਅਨੁਸਾਰ ਸੋਂਧੇ ਖਾਂ ਭਾਈ ਜੀ ਨੂੰ ਤਬੇਲੇ ਵਿੱਚ ਲੈ ਗਿਆ। ਦਿਨ ਛਿਪ ਚੁੱਕਾ ਸੀ। ਦੀਵੇ ਜਗੇ ਤਾਂ ਬਾਦਸ਼ਾਹ ਨੇ ਸੰਮਨ ਬੁਰਜ ਦੀ ਬਾਰੀ ਵਿੱਚ ਦੇਖਨ ਲਈ ਬੈਠ ਕੇ ਫੇਰ ਹੁਕਮ ਦਿੱਤਾ, "ਛੇਤੀ ਨਾਲ ਓਹੋ ਸਮਾਂ ਜੋ ਸਉਰੀ ਆਖਦਾ ਹੈ ਬਣਾ ਦਿਓ ਤਾਂ ਕਿ ਮੈਂ ਹੁਣੇ ਸੁਣ ਕੇ ਫੌਜ ਚੜ੍ਹਾਵਾਂ।" ਗੁਰੂ ਜੀ ਦੀ ਮਾਇਆ ਨੇ ਸਭ ਤੁਰਕਾਂ ਦੀ ਬੁੱਧ ਉੱਤੇ ਐਸਾ ਪੜਦਾ ਪਾਯਾ ਕਿ ਜੋ ਕੁਛ ਬਿਧੀਚੰਦ ਨੇ ਚਾਹਿਆ ਓਹੋ ਕਰ ਦਿਖਾਯਾ। ਜਦ ਭਾਈ ਜੀ ਨੇ ਘੋੜੇ ਉੱਤੇ ਸਾਰਾ ਅਸਬਾਬ ਪਵਾ ਕੇ ਮੈਦਾਨ ਵਿੱਚ ਬੰਧਵਾ ਲੀਤਾ। ਚੁਫੇਰੇ ਜੰਦ੍ਰੇ ਲਗਵਾ ਕੇ ਲੋਕਾਂ ਨੂੰ ਆਪੋ ਆਪਣੀ ਅੰਦਰੀ ਜੰਦ੍ਰਿਆਂ ਵਿੱਚ ਕਾਬੂ ਕਰ ਕੁੰਜੀਆਂ ਲੈ ਲੀਤੀਆਂ ਤੇ ਸਭ ਕੰਮ ਠੀਕ ਕਰ ਜਦ ਵੇਖਿਆ ਕਿ ਹੁਣ ਕੋਈ ਕਿਧਰੋਂ ਹੱਥ ਪਾਉਣ ਜੋਗਾ ਨਹੀਂ ਰਿਹਾ ਤਾਂ ਗੁਰੂ ਮਨਾ ਘੋੜੇ ਨੂੰ ਖੋਲ੍ਹ ਕੇ ਨਮਸਕਾਰ ਕਰ ਵਾਹਿਗੁਰੂ ਬੋਲ ਭਾਈ ਜੀ ਨੇ ਆਸਣ ਪਾ ਕੇ ਦੋ ਚਾਰ ਗੇੜੇ ਏਧਰ ਓਧਰ ਦਿਵਾਏ। ਜਰਾ ਗ਼ਰਮ ਕਰ ਬਾਦਸ਼ਾਹ ਦੇ ਸਾਮ੍ਹਣੇ ਬੜਾ ਹੋ ਕੇ ਆਖਿਆ, "ਸੁਣੋ ਬਾਦਸ਼ਾਹ! ਹੁਣ ਸਾਰੇ ਪਤੇ ਮੈਂ ਦੱਸਦਾ ਹਾਂ। ਮੇਰੀ ਗਲ ਵਿੱਚ ਬੋਲਣਾ ਨਹੀਂ। ਪਿੱਛੋਂ ਜੋ ਮਨ ਆਵੇ, ਸੋ ਕਹਿ ਲੈਣਾ। ਏਹ ਦੇਵੋਂ ਵਛੇਰੇ ਕੌੜੀ ਮਲ ਸਿੱਖ ਸੁਦਾਗਰ ਨੇ ਗੁਰੂ ਜੀ ਦੇ ਵਾਸਤੇ ਪਾਲੇ ਸੇ। ਜਾਂ ਦੇਣ ਆਇਆ ਤਾਂ ਰਾਹ ਵਿੱਚੋਂ ਲਾਹੌਰ ਕਾਸਮ ਬੇਗ ਸੂਬੇ ਨੇ ਖੋਹ ਲੀਤੇ। ਓਹ ਗੁਰੂ ਜੀ ਪਾਸ ਜਾ ਰੋਯਾ ਓਸ ਕਰ ਕੇ ਆਪਣੀ ਚੀਜ਼ ਮੰਗਾਉਣ ਲਈ ਗੁਰੂ ਜੀ ਨੇ ਮੈਨੂੰ ਭੇਜਿਆ। ਪਹਿਲਾ ਘੋੜਾ ਓਹ ਆਪਣੀ ਨੌਕਰੀ ਵਿੱਚ ਤੇ ਓਸ ਇਨਾਮ ਵਿੱਚ ਜੋ ਤੁਸਾਂ ਮੂੰਹ ਮੰਗਿਆ ਦੇਣਾ ਕੀਤਾ ਸੀ, ਲੈ ਗਿਆ ਹਾਂ। ਬਾਕੀ ਹੁਣ ਦਸ ਹਜ਼ਾਰ ਇਸ਼ਤਿਹਾਰ ਵਾਲਾ ਤੇ ਚਾਰ ਲਖ ਦੇ ਮਾਲ ਵਿੱਚੋਂ ਜੋ ਚੌਥਾ ਹਿੱਸਾ ਲੈਣਾ ਕੀਤਾ ਹੈ, ਓਸ ਵਿੱਚ ਏਹ ਘੋੜਾ ਫੇਰ ਲੈ ਚਲਿਆ ਹਾਂ। ਬਾਕੀ ਇਨਾਮ ਮੇਰਾ ਤੇਰੇ ਸਿਰ ਕਰਜ਼ਾ ਰਿਹਾ। ਸੋ ਭੇਜ ਦੇਵੇਂ, ਤਾਂ ਚੰਗਾ। ਨਹੀਂ ਤਾਂ ਦਰਗਾਹ ਵਿੱਚ ਤੰਗ ਕਰ ਕੇ ਲੈ ਲਵਾਂਗੇ। ਹੁਣ ਹੋਰ ਪਤਾ

---

*ਅਕਬਰ ਬਾਦਸ਼ਾਹ ਨੇ ਇੱਕ ਦਿਨ ਅਮੀਰਾਂ ਵਜ਼ੀਰਾਂ ਤੋਂ ਪੁਛਿਆ, "ਪਜਾਰੀ ਚੀਜ਼ ਕੇਹੜੀ ਹੈ?" ਓਨ੍ਹਾਂ ਨੇ ਪੁਤਰ, ਇਸਤ੍ਰੀ, ਦੌਲਤ, ਇੱਜ਼ਤ ਹਕੂਮਤ, ਜਾਨ ਤੱਕ ਸਭ ਦੱਸੇ। ਬਾਦਸ਼ਾਹ ਨੇ ਸਭ ਦਾ ਖੰਡਨ ਕੀਤਾ। ਓੜਕ ਬੀਰਬਲ ਨੇ ਆਖਿਆ, "ਪਹਿਲੋਂ ਕਾਜ਼ੀਆਂ ਮੌਲਵੀਆਂ ਨੂੰ ਪੁੱਛੋ, ਜੇਹੜੇ ਏਸੇ ਕੰਮ ਦੀਆਂ ਜਗੀਰਾਂ ਖਾਂਦੇ ਹਨ, ਪਿਛੋਂ ਅਸੀਂ ਦੱਸਾਂਗੇ।" ਬਾਦਸ਼ਾਹ ਨੇ ਕਾਜ਼ੀਆਂ ਮੌਲਵੀਆਂ ਨੂੰ ਹੁਕਮ ਸੁਣਾਇਆ ਕਿ ਇੱਕ ਮਹੀਨੇ ਤੋੜੀ ਏਸ ਗਲ ਦਾ ਉੱਤਰ ਦਿਓ ਨਹੀਂ ਤਾਂ ਸਭ ਨੂੰ ਆਪਣੇ ਰਾਜ ਵਿੱਚੋਂ ਨੰਗੇ ਕਰ ਕੇ ਕੱਢ ਦੇਵਾਂਗਾ। ਓਨ੍ਹਾਂ ਨੂੰ ਐਡਾ ਝੁਰੇਵਾਂ ਤੇ ਸੰਸਾ ਲਗਾ ਕਿ ਨੀਂਦ, ਭੁਖ, ਨਮਾਜ਼, ਰੋਜ਼ਾ ਸਭ ਭੁੱਲ ਗਏ। ਲੱਗੇ ਹਾਹੁਕੇ ਲੈਣ ਕੋਈ ਉੱਤਰ ਬਾਦਸ਼ਾਹ ਨੂੰ ਨਿਰੁਤਰ ਕਰਨ ਵਾਲਾ ਨਾਂ ਫੁਰੇ। ਬੀਰਬਲ ਓਸੇ ਦਿਨ ਤੋਂ ਫ਼ਕੀਰ ਬਣ ਕੇ ਖ਼ਾਕ ਮਲ ਜੁੱਮੇ ਮਸਜਿਦ ਪਾਸ ਆ ਬੈਠਾ। ਜਦ ਆਦਮੀ ਨੂੰ ਬਿਪਤਾ ਪੈਂਦੀ ਹੈ ਤਾਂ ਪੀਰਾਂ ਫ਼ਕੀਰਾਂ ਅੱਗੇ ਦੀਨ ਹੁੰਦਾ ਹੈ। ਕਾਜੀ ਮੌਲਵੀ ਏਸ ਨੂੰ ਨਿਰਾਚਾਹ ਸੱਚਾ ਫ਼ਕੀਰ ਦੇਖ ਕੇ ਲੱਗੇ ਬੇਨਤੀ ਕਰਨ ਤੇ ਕਹਿਣ, "ਫ਼ਕੀਰ ਰਬ ਦੀ ਜਾਤ ਹੁੰਦੇ ਹਨ। ਸਾਡੀ ਬੰਦ ਖਲਾਸੀ ਕਰਾਓ।" ਏਸ ਨੇ ਆਖਿਆ ਤੁਸੀਂ ਬਾਦਸ਼ਾਹ ਨੂੰ ਆਖੋ, "ਸਾਡਾ ਮੁਰਸ਼ਦ ਉੱਤਰ ਦੇਣ ਆਇਆ ਹੈ। ਆਪਣੇ ਚੜ੍ਹਨ ਦੀ ਰਤਨ ਜੜਤ ਪਾਲਕੀ ਚੌਰ ਮੁਠਾ ਦੇਹ।" ਓਨ ਉੱਤਰ ਲੈਨ ਦੇ ਮਾਰੇ ਸਭ ਕੁਛ ਭੇਜ ਦਿੱਤਾ। ਬੀਰਬਲ ਨੇ ਕਾਜ਼ੀ ਮੌਲਵੀਆਂ ਨੂੰ ਆਖਿਆ, "ਤੁਸੀਂ ਨੰਗੇ ਪੈਰੀ ਮੇਰੀ ਪਾਲਕੀ ਚੁਕੋ। ਇੱਕ ਇੱਕ ਕੁਰਾਨ ਸਭ ਲੱਕ ਪਿੱਛੇ ਬੰਨੋਂ।" ਓਨ੍ਹਾਂ ਜੀ ਭਿਆਣਿਆਂ ਏਹੋ ਕੀਤਾ। ਜੇੜ੍ਹੇ ਆਪ ਪਾਲਕੀਆਂ ਵਿੱਚ ਚੜ੍ਹ ਕੇ ਕਚੈਹਰੀ ਜਾਂਦੇ ਸੇ, ਓਨ੍ਹਾਂ ਨੇ ਪਾਲਕੀ ਚੱਕੀ। ਔਖੇ ਸੌਖੇ ਕਿਲ੍ਹੇ ਵਿੱਚ ਲੈ ਗਏ। ਜਾਂ ਅੱਗੋਂ ਬਾਦਸ਼ਾਹ ਆਗਤ ਨੂੰ ਆਇਆ ਤਾਂ ਬੀਰਬਲ ਨੇ ਪਾਲਕੀ ਵਿੱਚੋਂ ਉੱਤਰ ਕੇ ਸਲਾਮ ਕਰ ਦਿਤੀ। ਸਭ ਹੱਕੇ ਬੱਕੇ ਰਹਿ ਗਏ। ਬੀਰਬਲ ਨੇ ਆਖਿਆ ਲਓ ਬਾਦਸ਼ਾਹ ਸਲਾਮਤ ਗੌਂ ਪਿਆਰੀ ਹੈ। ਤੈਂ ਆਪਣੀ ਗੌਂ ਨੂੰ ਪਾਲਕੀ ਚੌਰ ਮੁਠਾ ਦਿੱਤਾ ਇਨ੍ਹਾਂ ਨੰਗੇ ਪੈਰੀਂ ਪਾਲਕੀ ਚੁਕੀ ਕੁਰਾਨ ਚਿੱਤੜਾਂ ਪਿੱਛੇ ਜਿੱਥੇ ਕੁਹਾਰ ਜੁਤੀਆਂ ਬੰਨਦੇ ਹਨ, ਬੰਨ੍ਹੇ ਦੇਖ ਲਓ। ਏਹ ਬਾਤਾਂ ਬਿਨਾਂ ਮਤਲਬ ਤੋਂ ਹੋਰ ਕਿਸੇ ਤਰ੍ਹਾਂ ਕਦੇ ਨਹੀਂ ਹੋ ਸਕਦੀਆਂ ਤਾਂ ਤੇ ਮਤਲਬ ਪਿਆਰਾ ਹੈ ਅਕਬਰ ਮੰਨ ਗਿਆ। ਹੁਣ ਓਹੋ ਗਲ ਸ਼ਾਹਜਹਾਂ ਨੇ ਕੀਤੀ॥

ਸੁਣ! ਮਾਲਵੇ ਦੇਸ ਕਾਂਗੜ ਪਿੰਡ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਅਗਲਾ ਘੋੜਾ ਭੀ ਮੈਂ ਲੈ ਗਿਆ ਹਾਂ, ਤੇ ਇਹ ਭੀ ਲੈ ਚਲਿਆ ਹਾਂ। ਨਾਉ ਮੇਰਾ ਬਿਧੀਚੰਦ ਹੈ। ਮੈਂ ਸੱਚੇ ਪਤੇ ਲਾ ਕੇ ਆਪਣਾ ਫਰਜ਼ ਉਤਾਰ ਦਿੱਤਾ ਹੈ, ਤੇਰੇ ਵਿੱਚ ਜ਼ੋਰ ਹੈ ਤੇ ਮੰਗਾ ਲੈ।" ਏਨੀ ਕਹਿ ਕੇ ਭਾਈ ਜੀ ਨੇ ਬੁਰਜ ਉੱਤੇ ਚੜ੍ਹ ਜਿਉਂ ਹੱਥ ਮਾਰਿਆ ਘੋੜਾ ਬਾਜ਼ ਵਾਂਗੂੰ ਉਡਦਾ ਹੀ ਬਾਦਸ਼ਾਹ ਨੇ ਦੇਖਿਆ, ਜਿਸ ਦੇ ਨਾਲ ਹੀ ਓਸ ਦੇ ਹਵਾਸ ਉਡ ਗਏ। 'ਹਾਇ! ਹਾਇ!' 'ਫੜੋ! ਫੜੋ!' ਕੂਕਣ ਲਗ ਪਿਆ। ਭਲਾ ਉਸ ਪਰੇਵੇ ਨੂੰ ਕੌਣ ਫੜੇ। ਇੱਕ ਵਾਰ ਤਾਂ ਭਾਈ ਜੀ ਸਮੇਤ ਘੋੜੇ ਦੇ ਦਰਯਾ ਦੇ ਥੱਲੇ ਗਿਆ। ਫੇਰ ਛੇਤੀ ਨਾਲ ਤਰਦਾ ਹੋਯਾ ਪਾਰ ਜਾ ਲੱਗਾ। ਭਾਵੇਂ ਮਾਘ ਮਹੀਨਾ ਪੱਛੋਂ ਦੀ ਪੌਣ ਭਿੱਜੇ ਹੋਏ ਕਪੜੇ ਸੇ, ਪਰ ਹੌਸਲੇ ਦੀ ਗ਼ਰਮਾਈ ਨਾਲ ਜਰਾ ਠੰਢ ਭੀ ਨਾ ਲੱਗੀ ਤੇ ਔਝੜਾਂ, ਜੰਗਲਾਂ, ਝਲਾਂ, ਝੁੰਡਾਂ ਵਿੱਚੋਂ ਦੀ ਅੰਧੇਰੀ ਰਾਤ ਤਾਰਿਆਂ ਦੀ ਸੇਧ ਨਾਲ ਸਿੱਧੇ ਹਰੀ ਕੇ ਪੱਤਣ ਨੂੰ ਆਉਣਾ ਬਿਧੀਚੰਦ ਦਾ ਹੀ ਕੰਮ ਸੀ, ਜਿਸ ਨੇ ਸਾਰੀ ਉਮਰ ਏਹੋ ਕੰਮ ਕੀਤੇ ਸੇ। ਓਹ ਜਾਤੀ ਸੁੰਦਰ ਦੀ ਪਿੱਠ ਉੱਤੇ ਸੁਰਗ ਦੇ ਝੂਟੇ ਲੈਂਦਾ ਤੇ ਏਹ ਸ਼ਬਦ ਖ਼ੁਸ਼ੀ ਨਾਲ ਗਾਉਂਦਾ ਹੋਯਾ ਬੇਧੜਕ ਚਲਾ ਆਯਾ:

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥

(ਆਸਾ, ਮਃ ੫ - ੪੦੩)

ਦਿਨ ਚੜ੍ਹੇ ਨਾਲ ਹਰੀ ਕਾ ਪੱਤਣ ਲੰਘ ਕੇ ਰੋਟੀ ਵੇਲੇ ਨੂੰ ਬਡੇ ਘਰ ਵਿਖੇ ਅਕਾਲ ਤ੍ਰਖਾਣ ਸਿੱਖ ਦੇ ਘਰ ਆ ਉੱਤਰਿਆ। ਘੋੜੇ ਨੂੰ ਮਾਲਸ਼ ਕਰਾਈ ਨਿਹਾਰੀ ਦਿੱਤੀ ਆਪ ਪ੍ਰਸ਼ਾਦ ਛਕ ਕੇ ਅਸਵਾਰ ਹੋ ਮਾਘ ਵਦੀ ਪੰਚਮੀ ਦਿਨ ਚੜੇ ਕਾਂਗੜ ਪਿੰਡ ਗੁਰੂ ਸਾਹਿਬ ਜੀ ਪਾਸ ਆ ਪਹੁੰਚਿਆ। ਅੱਗੇ ਗੁਰੂ ਜੀ ਦੀਵਾਨ ਵਿੱਚ ਬੈਠੇ ਜੋਧ ਸ਼ਾਹ ਨਾਲ ਬਿਧੀਚੰਦ ਦੀਆਂ ਹੀ ਗੱਲਾਂ ਕਰ ਰਹੇ ਸੇ। ਕਿਸੇ ਨੇ ਆਖਿਆ, "ਔਹ ਬਿਧੀਚੰਦ ਆਇਆ।" ਗੁਰੂ ਜੀ ਛੇਤੀ ਨਾਲ ਉੱਠ ਕੇ ਅੱਗੇ ਹੋਏ। ਤਦੋਂ ਨੂੰ ਬਿਧੀਏ ਗੁਰਾਂ ਦੇ ਚਰਨਾਂ ਉੱਤੇ ਸਿਰ ਰੱਖ ਦਿੱਤਾ। ਮਹਾਰਾਜ ਜੀ ਨੇ ਉਠਾ ਕੇ ਸੀਨੇ ਨਾਲ ਲਾ ਕੇ ਬਚਨ ਕੀਤਾ, "ਬਿਧੀ ਚੰਦ ਛੀਨਾ, ਗੁਰੂ ਕਾ ਸੀਨਾ। ਪ੍ਰੇਮ ਭਗਤ ਲੀਨਾ, ਕਦੇ ਕਮੀ ਨਾ।" ਏਹ ਕਹਿ ਕੇ ਦਿਲਬਾਗ਼ ਉੱਤੇ ਹੱਥ ਫੇਰਿਆ ਅਰ ਪਿਆਰ ਦੇ ਕੇ ਗੁਲਬਾਗ਼ ਪਾਸ ਲੈ ਗਏ। ਫੇਰ ਤਾਂ ਓਹ ਦੋਵੇਂ ਨਾਸਾਂ ਮਿਲਾ ਮਿਲਾ ਕੇ ਫੁਰਤਾਟੇ ਮਾਰ ਕੇ ਇਉਂ ਮਿਲੇ ਜਿਕੂੰ ਕੋਈ ਬੜੇ ਚਿਰ ਦੇ ਵਿਛੜੇ ਹੋਏ ਪਰਮ ਸਨੇਹੀ ਮਿਤ੍ਰ ਮਿਲਦੇ ਹਨ। ਆਪੋ ਵਿੱਚ ਪਿਆਰ ਕਰ ਕੇ ਖ਼ੁਸ਼ੀ ਨਾਲ ਪੱਠੇ ਖਾਣ ਲੱਗ ਪਏ। ਗੁਰੂ ਜੀ ਸੰਗਤ ਸਮੇਤ ਜੋੜੀ ਮਿਲੀ ਦੇਖ ਕੇ ਬਹੁਤ ਪ੍ਰਸੰਨ ਹੋਏ। ਓਹਨਾਂ ਦੇ ਰੰਗ ਢੰਗ ਬਣਾ ਤਣਾ ਦੇਖ ਕੇ ਸਿਫ਼ਤ ਕਰਦੇ ਹੋਏ ਬਿਧੀਚੰਦ ਦੀ ਬਾਂਹ ਫੜੇ ਹੋਏ ਕ੍ਰਿਪਾ ਭਰੇ ਰਸੀਲੇ ਨੇਤ੍ਰਾਂ ਵਿੱਚ ਹਸਦੇ ਹਸਦੇ ਦੀਵਾਨ ਵਿੱਚ ਆ ਬੈਠੇ। ਫੇਰ ਬਚਨ ਕੀਤਾ, "ਭਾਈ ਬਿਧੀਚੰਦ ਤੈਂ ਬੜੇ ਭਾਰੀ ਉਪਕਾਰ ਕਰੇ। ਤੇਰੀ ਸੁਧ ਬੁੱਧ ਬੜੀ ਬਚਿੱਤ੍ਰ ਹੈ। ਤੈਂ ਖੋਸੜੇ ਤੁਰਕਾਂ ਨੂੰ ਛਲ ਕੇ ਗੁਰੂ ਘਰ ਦਾ ਭਾਰੀ ਟਹਿਲਾ ਕੀਤੀ ਹੈ। ਤੇਰੀ ਏਹ ਕਥਾ ਜੋ ਕੋਈ ਪੜ੍ਹੇ ਸੁਣੇਗਾ, ਉਸ ਨੂੰ ਸਿੱਖੀ ਸਿਦਕ ਪ੍ਰਾਪਤ ਹੋਵੇਗਾ।" ਏਹ ਬਚਨ ਸੁਣ ਬਿਧੀਚੰਦ ਨੇ ਅਤਿ ਨਿੰਮਰ ਹੋ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਸਭ ਆਪ ਦੀ ਵਡਿਆਈ ਹੈ। ਤੁਸਾਡੀ ਕ੍ਰਿਪਾ ਬਿਨਾਂ ਏਹ ਤੁੱਛ ਜੀਵ ਕੀਹ ਕਰ ਸਕਦਾ ਹੈ? ਤੁਰਕ ਛਲੇ, ਤਾਂ ਤੇਰੀ ਮਾਯਾ ਨੇ; ਘੋੜੇ ਲਿਆਂਦੇ, ਤਾਂ ਤੁਸਾਡੇ ਪ੍ਰਤਾਪ ਨੇ; ਮੈਨੂੰ ਤਾਂ ਵਿਚਕਾਰ ਕੇਵਲ ਬਹਾਨਾ ਬਣਾ ਰੱਖਿਆ ਹੈ। ਆਪ ਦੀ ਅਨੰਤ ਸ਼ਕਤੀ ਹੈ। ਜਦ ਬ੍ਰਹਮਾਦਿਕ ਦੇਵਤਾ, ਬਯਾਸ, ਵਸ਼ਿਸ਼ਟ ਜੈਸੇ ਰਿਖੀ ਮੁਨੀ, ਗੋਰਖ ਵਰਗੇ ਸਿੱਧ ਭੀ ਤੇਰੀ ਮਾਇਆ ਦੇ ਰੌਲੇ ਵਿੱਚ ਤੂਲ ਵਾਂਗੂੰ ਭੌਂਦੇ ਫਿਰਦੇ ਹਨ ਤੇ ਬੇਦ 'ਨੇਤ ਨੇਤ' ਕਰ ਹਾਰ ਖੜੋਤੇ ਹਨ ਤਾਂ ਅਸੀਂ ਤੁੱਛ ਜੀਵ ਕੀ ਹਾਂ? ਜੋ ਮਰਮਾਂ ਨੂੰ ਲਖ ਸਕੀਏ ਜਾਂ ਕਰੀਏ। ਸਭ ਕੁਛ ਕਰਾਉਣ ਵਾਲੇ ਆਪ ਹੀ ਹੋ। ਮੈਨੂੰ ਤਾਂ ਕੇਵਲ ਅਪਨਾ ਦਾਸ ਜਾਣ ਕੇ; ਜੋ ਆਪ ਦਾ ਸਨਾਤਨ ਬਿਰਦ ਦਾਸਾਂ ਨੂੰ ਬਡਾਈ ਦੇਣ ਦਾ ਹੈ, ਬਡਾਈ ਦੇਂਦੇ ਹੋ। ਨਟਪੁਤਲੀ ਵਾਂਗੰ

ਸਭ ਜੀਵਾਂ ਤੋਂ ਜਗਤ ਚੇਸ਼ਟਾ ਕਰਾਉਣੇ ਵਾਲਾ ਤੈਥੋਂ ਬਿਨਾਂ ਹੋਰ ਕੋਈ ਨਹੀਂ। ਰੂਪੀ ਪਾਸਾ ਭੀ ਤੁਹੀਂ ਹੈਂ। ਏਹ ਜੋ ਕੁਛ ਹੋ ਰਿਹਾ ਹੈ, ਸਭ ਖੇਡ ਹੈ।"

ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥

(ਸੋ ਪੁਰਖੁ, ਆਸਾ, ਮਃ ੪ - ੧੧)

ਏਹ ਕਹਿ ਕੇ ਭਾਈ ਜੀ ਗੁਰਾਂ ਦੇ ਚਰਨਾਂ ਉੱਤੇ ਢਹਿ ਪਿਆ। ਗੁਰੂ ਜੀ ਨੇ ਮਾਨ ਦੇ ਕਰ ਬਚਨ ਕੀਤਾ, "ਅਜੇਹੀ ਸੁੱਧ ਬੁੱਧੀ ਹੋਣੀ ਸੇਵਾ ਦਾ ਪ੍ਰਤਾਪ ਹੈ। ਜਿਕੂੰ ਸ਼ੀਸ਼ੇ ਨੂੰ ਸਾਫ਼ ਕਰ ਕੇ ਉਸ ਵਿੱਚ ਆਪਣੇ ਸਰੂਪ ਦਾ ਦਰਸ਼ਨ ਹੋ ਜਾਂਦਾ ਹੈ ਤੇ ਮੈਲੇ ਵਿੱਚ ਨਹੀਂ, ਤਿਉਂ ਹੀ ਸੇਵਾ ਭਗਤੀ ਕਰ ਕੇ ਨਿਰਮਲ ਬੁੱਧ ਹੋਈ ਆਤਮਾ ਰੂਪ ਹੋ ਕੇ ਪ੍ਰਮਾਤਮਾ; ਜੋ ਅਕਾਸ਼ ਵਾਂਗੂੰ ਸਾਰੇ ਬਿਆਪਕ ਹੈ, ਓਸ ਦਾ ਗਿਆਨ ਭਾਸ ਆਉਂਦਾ ਹੈ। ਏਹੋ ਬ੍ਰਹਮ ਗਿਆਨ ਕਲਿਆਣ ਕਰਦਾ ਹੈ। ਏਤਨੇ ਹੀ ਲਾਭ ਵਾਸਤੇ ਜੋਗੀ ਜਨ, ਰਿਖੀ, ਮੁਨੀ, ਸਾਧੂ, ਸਿੱਧ ਅਨੇਕ ਪ੍ਰਕਾਰ ਦੇ ਸਾਧਨ ਜਪ, ਤਪ ਕਰਦੇ ਹਨ। ਜਿਨ੍ਹਾਂ ਨੂੰ ਬ੍ਰਹਮ ਗਿਆਨੀ ਪੁਰਖਾਂ ਦੀ ਸੰਗਤ ਹੋ ਜਾਂਦੀ ਹੈ, ਓਹ ਤਾਂ ਓਹਨਾਂ ਮਹਾਤਮਾਂ ਦੇ ਬਚਨਾਂ ਨੂੰ ਦ੍ਰਿੜ ਧਾਰਨ ਕਰ ਏਸੇ ਜਨਮ ਵਿੱਚ ਕੈਵਲਜ ਮੁਕਤਿ ਹੋ ਕੇ:

ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥

(ਗਉੜੀ ਸੁਖਮਨੀ, ਮਃ ੫ - ੨੭੮)

ਦੇ ਵਾਕ ਵਾਂਗ ਬ੍ਰਹਮ ਰੂਪ ਹੋ ਕੇ ਫੇਰ ਜਨਮ ਮਰਨ ਵਿੱਚ ਨਹੀਂ ਆਉਂਦੇ ਅਤੇ ਜੇਹੜੇ ਕਾਮਨਾ ਸਹਿਤ ਕਰਮ ਕਰਦੇ ਹਨ ਓਹ ਸ਼ੁਭ ਕਰਮਾਂ ਦਾ ਫ਼ਲ ਸੁਖ ਤੇ ਅਸ਼ੁਭ ਕਰਮਾਂ ਦਾ ਫ਼ਲ ਦੁੱਖ ਭੋਗਦੇ ਹੋਏ ਸੰਸਾਰ ਚੱਕਰ ਪਰ ਹਰਟ ਦੀਆਂ ਟਿੰਡਾਂ ਵਾਂਗੂੰ ਚੁਰਾਸੀ ਲੱਖ ਜੋਨੀ ਵਿੱਚ ਪਏ ਭੌਂਦੇ ਫਿਰਦੇ ਹਨ। ਗੁਰੂ ਜੀ ਕੇ ਸਿੱਖ ਨੂੰ ਉਚਿੱਤ ਹੈ ਕਿ ਮਨ, ਤਨ, ਧਨ ਕਰ ਕੇ ਪ੍ਰਵਾਰ ਦੇ ਕਾਰ ਬਿਉਹਾਰ ਸਭ ਪ੍ਰਮੇਸ਼ੂਰ ਦੇ ਮੰਨ ਕੇ ਆਪਣਾ ਹੰਕਾਰ ਛੱਡ ਰੱਖਣ। ਜਿਕੂੰ ਦਾਈ ਤੇ ਦਾਯਾ ਪਰਾਏ ਪੁੱਤਰ ਨੂੰ ਪੁੱਤ੍ਰ, ਤੇ ਮਾਲੀ ਬਾਗ਼ ਨੂੰ ਪਾਲਦੇ ਹਨ; ਕਿ ਤਿਉਂ ਹੀ ਕੁਟੰਬ ਨੂੰ ਪਾਲੀਏ ਅਤੇ ਜਿਕੂੰ ਘਰ ਦੇ ਕੰਮ ਧੰਧੇ ਕਰਦੀ ਹੋਈ ਮਾਤਾ ਆਪ ਨੇ ਪੁੱਤ੍ਰ ਵਿੱਚ, ਅਰ ਲੋਭੀ ਪੁਰਖ ਧਨ ਵਿੱਚ, ਕਾਮੀ ਨਰ ਕਾਮਨੀ ਵਿੱਚ ਮਨ ਲਾ ਰਖਦੇ, ਕਿਹਾ 'ਹੱਥ ਕਾਰ ਵੰਨੀ ਚਿਤ ਯਾਰ ਵੰਨੀ' ਏਸੇ ਭਾਂਤ ਕੰਮ ਧੰਧੇ ਦੁਨੀਆਂ ਦੇ ਸਭ ਕਰਦੇ ਹੋਏ ਮਨ ਨੂੰ ਗੁਰਾਂ ਦੇ ਸ਼ਬਦ ਵਿੱਚ ਜੋੜ ਰਖੀਏ ਤਾਂ ਬਿਨਾਂ ਯਤਨ ਮੁਕਤਿ ਪ੍ਰਾਪਤ ਹੋ ਜਾਂਦੀ ਹੈ। ਏਹ ਉਪਦੇਸ਼ ਸੁਣ ਕੇ ਸਭ ਸੰਗਤ ਖ਼ੁਸ਼ ਹੋਈ ਤੇ ਕਮਾਉਣ ਲਗੀ। ਤਦੋਂ ਨੂੰ ਕਰੋੜੀ ਮਲ ਸੌਦਾਗਰ ਭੀ ਦਿੱਲੀ ਵਲੋਂ ਘੋੜੇ ਵੇਚ ਕੇ ਮੁੜ ਸਤਿਗੁਰਾਂ ਪਾਸ ਆ ਪਹੁੰਚਾ ਤੇ ਘੋੜੇ ਗੁਰੂ ਜੀ ਪਾਸ ਆਏ ਦੇਖ ਕੇ ਮਨ ਦੀ ਮੁਰਾਦ ਪੂਰੀ ਹੋਣ ਦੀ ਖ਼ੁਸ਼ੀ ਵਿੱਚ ਕੜਾਹ ਪ੍ਰਸ਼ਾਦ ਕਰਾਇਆ। ਸੰਗਤ ਤਾਂ ਭਾਵੇਂ ਬਿਧੀਚੰਦ ਦੀ ਖੋਜੀ ਵਾਲੀ ਪੁਸ਼ਾਕ ਨੂੰ ਦੇਖ ਹੀ ਅਚਰਜ ਹੁੰਦੀ ਸੀ, ਪਰ ਕਰੋੜੀ ਮਲ ਦੇ ਬੇਨਤੀ ਕਰਨੇ ਪਰ ਗੁਰੂ ਸਾਹਿਬ ਜੀ ਨੇ ਬਚਨ ਕੀਤਾ, ਭਾਈ ਬਿਧੀ ਚੰਦ! ਸਭ ਸੰਗਤ ਤੇਰੇ ਮੂੰਹੋਂ ਸਾਰਾ ਬ੍ਰਿਤਾਂਤ ਘੋੜੇ ਲਿਆਉਣ ਦਾ ਸੁਣਨਾ ਚਾਹੁੰਦੀ ਹੈ, ਇਸ ਲਈ ਜਿਕੂੰ ਤੂੰ ਤੁਰਕਾਂ ਦੀਆਂ ਅੱਖਾਂ ਵਿੱਚ ਘੱਟਾ ਪਾ ਕੇ ਐਡੇ ਵੱਡੇ ਕਿਲ੍ਹੇ ਵਿੱਚੋਂ ਪਾਹਰੂਆਂ ਦੇ ਖਲੋਤਿਆਂ ਘੋੜੇ ਲਿਆਇਆ ਹੈਂ ਏਹ ਸਾਰੀ ਕਥਾ ਸਾਂਗੋਂ ਪਾਂਗ ਸੁਣਾ ਕੇ ਸੰਗਤ ਦੀ ਖ਼ੁਸ਼ੀ ਲੈ। ਜੇ ਕੋਈ ਏਹ ਤੇਰੇ ਇਸ ਉਪਕਾਰ ਦੇ ਕੰਮ ਦੀ ਕਥਾ ਪ੍ਰੇਮ ਨਾਲ ਸੁਣੇ ਸੁਣਾਵੇਗਾ ਉਸ ਨੂੰ ਸਿੱਖੀ ਪ੍ਰਾਪਤ ਹੋਵੇਗੀ ਅਤੇ ਕਾਰਜ ਰਾਸ ਆਵੇਗਾ। ਏਹ ਵਰ ਸੁਣ ਕੇ ਫੇਰ ਤਾਂ ਜੋਧ ਸ਼ਾਹ, ਪ੍ਰਤਾਪ ਸਿੰਘ, ਭੱਲਣ, ਕਾਲਾ, ਕਰਮ ਚੰਦ, ਤਖ਼ਤਾ ਚੂਹੜ, ਭਾਈ ਪਰੇਮਾ ਆਦਿਕ ਸਭ ਸੰਗਤ ਨੇ ਬੜੀ ਪ੍ਰੀਤਿ ਤੇ ਚੋਂਪ ਨਾਲ ਕਥਾ ਸੁਣੀ ਤੇ ਭਾਈ ਜੀ ਨੇ ਸੁਣਾਈ। ਜਿਉਂ ਜਿਉਂ ਬਿਧੀਚੰਦ ਮਸਾਲੇ ਲਗਾ ਲਗਾ ਕੇ ਸੁਣਾਉਂਦਾ ਰਿਹਾ ਤਿਉਂ ਤਿਉਂ ਸੰਗਤ ਹੱਸ ਹੱਸ ਕੇ ਫਾਵੀ ਤੇ ਅਚਰਜ ਹੁੰਦੀ ਰਹੀ। ਨਾਲੇ ਧੰਨ ਭਾਈ ਬਿਧੀਚੰਦ! ਧੰਨ ਭਾਈ ਬਿਧੀਚੰਦ! ਆਖਦੀ ਰਹੀ ਅਤੇ ਗੁਰੂ ਜੀ ਭੀ ਸੁਣ ਸੁਣ ਮੁਸਕਰਾਉਂਦੇ ਰਹੇ। ਭਾਵੇਂ ਪ੍ਰਸੰਨ ਤਾਂ ਸੱਭੇ ਹੋਏ, ਪਰ ਕਰੋੜੀ ਮਲ ਬਹੁਤ ਖ਼ੁਸ਼ੀ ਹੋਯਾ ਅਰ ਸਾਰੀ ਕਥਾ ਝੱਟ

ਫ਼ਾਰਸੀ ਵਿੱਚ ਆਪਣੇ ਦੇਸ ਜਾ ਕੇ ਸਿੱਖਾਂ ਨੂੰ ਸੁਣਾਉਣ ਲਈ ਲਿਖ ਲੀਤੀ। ਓਸੇ ਦੀ ਸੰਤਾਨ ਵਿੱਚੋਂ ਭਾਗ ਸਿੰਘ ਆਦਿਕ ਕਾਬਲ ਦੇ ਦੀਵਾਨ ਦਾ ਖਾਨਦਾਨ ਹੋਯਾ ਹੈ, ਓਨ੍ਹਾਂ ਦਾ ਜ਼ਿਕਰ ਪੰਜਵੇਂ ਹਿੱਸੇ ਵਿੱਚ ਆਵੇਗਾ।

## ਸ਼ਾਹੀ ਫ਼ੌਜ ਦੀ ਚੜ੍ਹਾਈ ਤੇ ਸਿੱਖਾਂ ਨੇ ਮੋਰਚੇ ਬੰਨ੍ਹਣੇ

ਹੁਣ ਜਦ ਕ੍ਰੋੜੀ ਮੱਲ ਗੁਰੂ ਜੀ ਪਾਸੋਂ ਅਸੀਸ ਤੇ ਆਗਜਾ ਲੈ ਕੇ ਆਪਣੇ ਦੇਸ ਨੂੰ ਗਿਆ ਤਾਂ ਬਿਧੀਚੰਦ ਨੇ ਬੇਨਤੀ ਕੀਤੀ ਸੱਚੇ ਪਾਤਸ਼ਾਹ! ਹੁਣ ਬਾਦਸ਼ਾਹੀ ਫ਼ੌਜ ਆਈ ਖੜੋਤੀ ਹੈ, ਤੁਸੀਂ ਜੰਗ ਦਾ ਉਪਾਉ ਬਹੁਤ ਸ਼ੀਘਰ ਕਰੋ। ਗੁਰੂ ਜੀ ਨੇ ਰਾਇ ਜੋਧ ਨੂੰ ਪੁੱਛਿਆ ਤੁਸੀਂ ਦੇਸ ਦੇਸ ਦੇ ਭੇਤੀ ਹੋ ਜੰਗ ਕਰਨ ਦਾ ਐਸਾ ਠਿਕਾਣਾ ਦਸੋ ਜਿੱਥੇ ਥੋੜ੍ਹੀ ਦੇਰ ਫ਼ੌਜ ਭੀ ਬਹੁਤੇ ਵੈਰੀਆਂ ਉੱਤੇ ਫਤਹ ਪਾਵੇ। ਜੋਧ ਸ਼ਾਹ ਨੇ ਹੱਥ ਜੋੜ ਕੇ ਬੇਨਤੀ ਕੀਤੀ, ਸਿਆਣੇ ਲੋਕ ਲੜਾਈ ਦੇ ਢਾਈ ਫੱਟ ਦੱਸਦੇ ਹਨ ਟਲ ਜਾਣਾ, ਮਿਲ ਪੈਣਾ ਏਹ ਦੋ ਸਾਰੇ ਕਿਉਂਕਿ ਮਿਲ ਕੇ, ਟਲ ਕੇ ਫੇਰ ਦਾਉ ਲੱਗੇ ਦੁਸ਼ਮਨ ਨੂੰ ਮਾਰ ਲਈਦਾ ਹੈ, ਸਾਹਮਣੇ ਹੋ ਕੇ ਲੜਣਾ ਅੱਧਾ ਫਟ ਹੈ। ਤਾਂ ਤੇ ਐਥੋਂ ਅੱਗੇ ਬੀਸ ਕੋਹ ਦੀ ਰੰਜ ਪਈ ਹੈ। ਇੱਕ ਤਾਲ ਕਿਨਾਰੇ ਦਲ ਉੱਤਰੇ। ਘਾਸ ਬਹੁਤ ਹੈ। ਰਸਤ ਦੇ ਗੱਡੇ ਉਠ ਲੱਦ ਕੇ ਐਥੋਂ ਲੈ ਚਲਾਂਗੇ। ਸ਼ਾਹੀ ਫ਼ੌਜ ਆਪੇ ਖੇਹ ਖਾ ਕੇ ਮੁੜ ਜਾਊ। ਤੁਸੀਂ ਏਸੇ ਦੇਸ ਗਜਿਓ। ਸਿਆਣਿਆਂ ਦਾ ਕਥਨ ਹੈ 'ਆਉਲੀ ਟਲੇ ਬਰਸਾਸੀ ਜੀਵੇ' ਗੁਰੂ ਜੀ ਬੋਲੇ, "ਇਹ ਕੰਮ ਕਾਇਰਾਂ ਤੇ ਡਰਪੋਕਾਂ ਜ਼ਮਾਨੇ ਸਾਜ਼ਾਂ ਦੇ ਹਨ, ਅਸੀਂ ਇੱਕ ਅਕਾਲ ਪੁਰਖ ਦੀ ਕ੍ਰਿਪਾ ਨਾਲ ਓਹ ਖੰਡਾ ਧਾਰਨ ਕੀਤਾ ਹੈ, ਜਿਸ ਦੀ ਧਾਰ ਅੱਗੇ ਸਲੋਕ, ਸਾਮੀਪ, ਸਾਰੂਪ, ਸਾਯੁਜ ਏਹ ਚਾਰੇ ਮੁਕਤੀਆਂ ਤੇ ਈਸ਼੍ਵਰੀ ਬਿਭੋ ਹਾਜ਼ਰ ਰਹਿੰਦੀ ਹੈ। ਲੋਕ ਪ੍ਰਲੋਕ ਦੇ ਸਾਰੇ ਸੁਖ ਸੂਰਬੀਰਾਂ ਦੀਆਂ ਭੁਜਾਂ ਨਾਲ ਲਮਕਦੇ ਹਨ। ਆਹ ਜੇਹੜੇ ਢਿੱਲੇ ਜਿਹੇ ਸਾਡੇ ਸਿੱਖ ਤੈਨੂੰ ਦਿਸਦੇ ਹਨ, ਏਨ੍ਹਾਂ ਦੇ ਹੱਥ ਜੰਗ ਵਿੱਚ ਦੇਖਣੇ ਜਦ ਚਿਤ੍ਰਿਆਂ ਵਾਂਗੂੰ ਤੁਰਕਾਂ ਦੀ ਫੌਜ ਮਿਰਗਵਾਲੀ ਨੂੰ ਝੱਪਣਗੇ।" ਏਹ ਬਚਨ ਸੁਣ ਕੇ ਜੋਧ ਬਹੁਤ ਹੀ ਖ਼ੁਸ਼ੀ ਹੋਯਾ ਤੇ ਪ੍ਰਾਰਥਨਾ ਕੀਤੀ, "ਮੇਰਾ ਕਿਲ੍ਹਾ ਤਨ, ਮਨ, ਧਨ, ਸਮੇਤ ਹਾਜ਼ਰ ਹੈ ਭਾਵੇਂ ਕਿਤਨਾ ਹੀ ਚਿਰ ਜੰਗ ਲੱਗਾ ਰਹੇ ਸਮਾਨ ਜੰਗ ਦਾ ਬਹੁਤ ਹੈ। ਗੁਰੂ ਜੀ ਬੋਲੇ ਕਿਲ੍ਹੇ ਕੋਟਾਂ ਅੰਦਰ ਲੜਨਾ ਸੂਰਬੀਰਾਂ ਸ਼ੇਰਾਂ ਦਾ ਕੰਮ ਨਹੀਂ। ਅਸੀਂ ਰਣ ਵਿੱਚ ਖੰਡਾ ਖੜਕਾਵਾਂਗੇ। ਐਥੋਂ ਪੰਜ ਛੀ ਕੋਹ ਨਥਾਣੇ ਪਿੰਡ ਪਾਸ ਜਲ ਦੀ ਭਰੀ ਹੋਈ ਢਾਬ ਹੈ, ਜਿਸ ਨੂੰ ਰਮਾਣੇ ਜੱਟ ਕਾਲੂ ਨਾਥ ਦੀ ਗੰਗਾ ਆਖਦੇ ਹਨ, ਓਸ ਨੂੰ ਰੋਕ ਲਓ। ਓਦੂੰ ਅੱਗੇ ਤਿੰਨ ਕੋਹ ਮਰਾਲ ਪਿੰਡ ਵੰਨੀ ਬੜੇ ਬੜੇ ਟਿੱਬੇ ਕੁਦਰਤੀ ਕਿਲ੍ਹੇ ਮੋਰਚਾ ਬੰਦ ਬਣੀ ਹੋਈ ਹੈ ਓਥੇ ਡੇਰਾ ਚੱਲ ਕਰੋ। ਜੰਗ ਦਾ ਸਮਾਨ ਤੇ ਰਸਤ ਜਮ੍ਹਾਂ ਕੀਤੀ ਜਾਊ। ਏਸ ਢਾਬ ਤੋਂ ਬਿਨਾਂ ਦਸ ਦਸ ਕੋਹ ਪਾਣੀ ਕਿਤੇ ਨਹੀਂ ਫ਼ੌਜ ਸ਼ਾਹੀ ਮਾਰ ਖਾ ਕੇ ਤਿਹਾਈ ਮਰਦੀ ਆਪੇ ਮੁੜ ਜਾਊ। ਗੁਰੂ ਜੀ ਨੇ ਏਹੋ ਗੁਰਮਤਾ ਠੀਕ ਜਾਣ ਕੇ ਫੌਜ ਸਮੇਤ ਪ੍ਰਤਾਪ ਸਿੰਘ ਤੇ ਭੱਲਣ ਬਰਾੜ ਨੂੰ ਓਸੇ ਦਿਨ ਓਥੇ ਭੇਜ ਦਿੱਤਾ। ਏਨ੍ਹਾਂ ਜਾ ਤੰਬੂ ਲਾਏ। ਗੁਰੂ ਜੀ ਸਭ ਨੂੰ ਤਨਖਾਹ ਦੇ ਕੇ ਅਨੇਕਾਂ ਨੂੰ ਸ਼ਸਤ੍ਰ ਘੋੜੇ ਬਖ਼ਸ਼ੇ। ਦਾਰੂ ਸਿੱਕਾ ਰਾਇ ਜੋਧ ਨੇ ਬੇਸ਼ੁਮਾਰ ਦੇ ਕੇ ਹੋਰ ਤਿਆਰ ਕਰਨ ਲਈ ਮੇਹਨਤੀ ਲਾ ਦਿੱਤੇ। {ਲਾਹੌਰੋਂ ਖ਼ਬਰ} ਤਦੋਂ ਨੂੰ ਇੱਕ ਲੁਹਾਰ ਸਿੱਖ; ਜੋ ਲਾਹੌਰ ਦੇ ਕਿਲ੍ਹੇ ਵਿੱਚ ਕੰਮ ਕਰਦਾ ਸੀ, ਬਹੋੜੂ ਭਗਤ ਆਦਿਕ ਸਿੱਖਾਂ ਦਾ ਘੱਲਿਆ ਹੋਇਆ ਗੁਰੂ ਕੇ ਹਜ਼ੂਰ ਆਇਆ। ਨਜ਼ਰ ਭੇਟਾ ਦੇ ਕੇ ਬਹੋੜੂ ਦੀ ਅਰਦਾਸ ਦੇ ਕੇ ਅਰਜ਼ ਕੀਤੀ, "ਮਹਾਰਾਜ! ਜਿਸ ਘੜੀ ਬਾਦਸ਼ਾਹ ਨੇ ਬਿਧੀਚੰਦ ਨੂੰ ਘੋੜਾ ਟਪਾਉਂਦੇ ਦੇਖਿਆ ਮਾਨੋਂ ਬਰਛੀ ਹਾਇ! ਹਾਇ! ਫੜੋ ਪੁਕਾਰਨ ਲੱਗਾ। ਨਫ਼ਰ ਓਸੇ ਨੂੰ ਫੜਨ ਦੌੜੇ ਹਕੀਮ ਤੇ ਵਜ਼ੀਰ ਭੱਜ ਆਏ। ਓਨ੍ਹਾਂ ਜਾਣਿਆਂ, ਬਾਦਸ਼ਾਹ ਨੂੰ ਪੀੜ ਉਠੀ ਹੈ। ਤਾਂ ਓਨ ਦੱਸਿਆ ਖੋਜੀ ਘੋੜਾ ਲੈ ਗਿਆ। ਤਾਂ ਏਧਰ ਓਧਰ ਦੌੜੇ। ਜੰਦਰੇ ਨਾ ਟੁੱਟੇ ਅੰਦਰੇ ਅੰਦਰ ਤਬੇਲੇ ਵਿੱਚ ਪਿੰਜਰੇ ਦੇ ਜਾਨਵਰਾਂ ਵਾਂਗੂੰ ਰੌਲਾ ਪਾਉਂਦੇ ਬਥੇਰਾ ਭੱਜੇ। ਫਿਰ ਤੇ ਸ਼ਾਹਜਹਾਂ ਕਚੀਚੀਆਂ ਲਏ। ਗਾਲ੍ਹੀਆਂ ਦੇਵੇ ਕੀ ਤੁਸਾਂ ਨੂੰ ਖ਼ੁਦਾ ਦੀ ਮਾਰ ਵਗ ਗਈ? ਚੋਰ ਨੂੰ ਫੜਦੇ ਨਹੀਂ। ਓੜਕ ਜੰਦਰੇ ਤੋੜ ਕੇ ਬਾਹਰ ਨਿੱਕਲੇ। ਮਸਾਲਾਂ ਲੈ ਕੇ ਖੋਜੀ ਦੂਰ ਦੂਰ ਤੱਕ ਫਿਰ ਆਏ। ਕਿਤੇ ਪਤਾ ਨਾ ਲੱਗਾ। ਅਗਲੇ ਦਿਨ ਕਾਬਲ ਦੇ ਸੂਬੇ ਲਲਾ ਬੇਗ ਤੇ ਉਸ ਦੇ ਭਾਈ ਕਮਰ ਬੇਗ ਖਾਂ ਪੰਜ ਹਜ਼ਾਰੀ ਨੂੰ ਕਈ ਕੁ ਹੋਰ ਸਰਦਾਰ ਵੀਹ ਬਾਈ ਹਜ਼ਾਰ ਫੌਜ ਦੇ ਕੇ ਹੁਕਮ ਕੀਤਾ, "ਜਾਓ ਲੜੋ। ਕਿਉਂਕਿ ਜਿਸ ਨੇ ਮੇਰੇ ਤਬੇਲੇ

ਵਿੱਚੋਂ ਚੋਰੀ ਕਰਵਾ ਲਈ, ਓਹ ਹੋਰ ਕਿਸੇ ਦਾ ਕੀ ਛੱਡਦੇ ਹੋਣਗੇ।" ਅਨਵਰ ਖਾਂ ਗਖੜ ਨੇ ਅਰਜ਼ ਕੀਤੀ, "ਹੋਰ ਕਿਸੇ ਦਾ ਤਾਂ ਗੁਰੂ ਜੀ ਦੇ ਸਿੱਖ ਇੱਕ ਕੱਖ ਭੀ ਨਹੀਂ ਖੜਦੇ। ਏਹ ਦੋਵੇਂ ਘੋੜੇ ਉਨ੍ਹਾਂ ਵਾਸਤੇ ਉਨ੍ਹਾਂ ਦਾ ਸਿੱਖ ਲਿਆਇਆ ਸੀ। ਨਾਜ਼ਮ ਕਾਸਮ ਬੇਗ ਖਾਂ ਨੇ ਓਸ ਤੋਂ ਛੀਨ ਕੇ ਸ਼ਾਹੀ ਤਬੇਲੇ ਵਿੱਚ ਬੰਨ੍ਹ ਲੀਤੇ। ਓਸ ਦਾਵੇ ਪਰ ਆਪਣੀ ਚੀਜ਼ ਸਮਝ ਕੇ ਗੁਰੂ ਜੀ ਨੇ ਮੰਗਾ ਲੀਤੀ ਹੈ। ਸੋ ਦੋ ਹੈਵਾਨਾਂ ਬਦਲੇ ਹਜ਼ਾਰਾਂ ਇਨਸਾਨਾਂ ਦੀ ਜਾਨ ਗਵਾਉਣੀ ਚੰਗੀ ਨਹੀਂ। ਭਾਵੇਂ ਓਨ ਇਹ ਗੱਲ ਚੰਗੀ ਆਖੀ, ਪਰ ਮੰਨੀ ਨਾ ਗਈ। ਹੁਣ ਫੌਜ ਆਵੇਗੀ ਜਿਸ ਵਿੱਚ ਈਸਫਜ਼ਈ, ਯੂਸਫ਼ਜ਼ਈ, ਦਾਊਦਜ਼ਈ, ਗਿਲਜ਼ਈ, ਅਬਦਾਲੀ, ਅਰਬੀ, ਰੁਹੇਲੇ, ਤੁਰਕਮਾਨ, ਕਸ਼ਮੀਰੀ, ਹਬਸ਼ੀ ਜਿਨ੍ਹਾਂ ਦੇ ਬੜੇ ਮੋਟੇ ਮੋਟੇ ਹੋਠ ਤੇ ਨੱਕ, ਕਾਲੇ ਰੰਗ, ਆਲੇ ਜਿਹੇ ਮੂੰਹਾਂ ਵਾਲੇ ਸੁਣਿਆ ਹੈ ਏਨ੍ਹਾਂ ਦੇ ਡੇਰੇ ਚੜ੍ਹੇ ਹਨ। ਗੁਰੂ ਜੀ ਨੇ ਬਚਨ ਕੀਤਾ ਏਦੂੰ ਚੌਗਣੇ ਕਿਉਂ ਨਾ ਆਉਣ ਗੁਰੂ ਕੇ ਘਰ ਕੀ ਪਰਵਾਹ ਹੈ? ਦਾਲਾਂ, ਪਤਾਲਾਂ, ਗੋਲੀਆਂ, ਸਕਰਪਾਰੇ, ਗੋਲੇ ਲਡੂ, ਖਪਰੇ, ਜਲੇਬ ਚੱਕਰ ਘੇਉਰ, ਤੇਗਾਂ, ਲੰਮੀ ਮਿਠਾਈ, ਛੱਰਰੇ ਬੂੰਦੀ ਛਕਾਉਣੇ ਲਈ ਸਾਡੇ ਸਿੱਖ ਖੂਬ ਤਿਆਰ ਹਨ। ਏਹ ਬਚਨ ਸੁਣ ਕੇ ਜੋਧ ਬਹੁਤ ਪ੍ਰਸੰਨ ਹੋਇਆ। ਗੁਰੂ ਕਿਆਂ ਨੇ ਤਿਆਰੀ ਦਾ ਨਗਾਰਾ ਬਜਵਾ ਦਿੱਤਾ, ਸਭ ਸੂਰਬੀਰ ਸ਼ਸਤ੍ਰ ਬਸਤ੍ਰ ਧਾਰਨ ਲੱਗੇ ਜੋਧ ਸ਼ਾਹ ਭੀ ਆਪਣੇ ਭਾਈ ਸਲੇਮਸ਼ਾਹ ਸਮੇਤ ਘਰ ਗਿਆ, ਫੌਜ ਆਪਣੀ ਨੂੰ ਚੜ੍ਹਾਈ ਦਾ ਹੁਕਮ ਦੇ ਦਿੱਤਾ, ਬਸਤ੍ਰ ਸ਼ਸਤ੍ਰ ਪਹਿਰਨ ਲੱਗਾ ਤਾਂ ਓਸ ਦੀ ਸੁਵਾਨੀ ਨੇ ਆਖਿਆ ਮਹਾਰਾਜ! ਕਿਤੇ ਜੰਗੋਂ ਨਾ ਸੰਗ ਜਾਣਾ। ਨਿਸ਼ੰਗ ਵਧ ਕੇ ਵੈਰੀਆਂ ਨੂੰ ਮਾਰਨਾ। ਜਸ ਲੈਣ ਵਾਲੇ ਵੇਲਿਆਂ ਦੀ ਖੱਟੀ ਖਾਈਦੀ ਹੈ। ਏਹ ਦੇਹਧਾਰੀ ਗੁਰੂ ਪ੍ਰਮੇਸ਼੍ਵਰ ਅਨੰਤ ਸ਼ਕਤੀ ਸੰਯੁਕਤ ਹੈ ਤੇਰਾ ਇੱਕ ਵਾਲ ਵਿੰਗਾ ਨਹੀਂ ਹੋਣ ਦੇਵੇਗਾ। ਰਾਮ ਕ੍ਰਿਸ਼ਨ ਵਾਂਗੂੰ ਏਨ ਜੰਗ ਤਾਂ ਆਪੇ ਜਿੱਤ ਲੈਣਾ ਹੈ ਤੁਸਾਨੂੰ ਕੇਵਲ ਵਡਿਆਈ ਹੈ, ਜਿਸ ਤੋਂ ਏਨ੍ਹਾਂ ਦੀ ਕਥਾ ਵਿੱਚ ਤੁਸਾਡਾ ਨਾਮ ਭੀ ਅਮਰ ਰਹੇਗਾ। ਜੋਧ ਸ਼ਾਹ ਬੋਲਿਆ, "ਭਾਗਵਾਨੇਂ! ਤੇਰਾ ਸੰਬੰਧ ਹੋਣੇ ਕਰ ਮੈਨੂੰ ਸੱਚੇ ਸਤਿਗੁਰੂ ਮਿਲੇ, ਜਿਨ੍ਹਾਂ ਦੀ ਕ੍ਰਿਪਾ ਨਾਲ ਹੁਣ ਮੇਰੇ ਵਿੱਚ ਭਰਮ ਭੇਦ ਡਰ ਆਦਿ ਕੋਈ ਨਹੀਂ ਰਿਹਾ। ਮੈਂ ਚੰਗੀ ਤਰ੍ਹਾਂ ਜਾਣ ਲੀਤਾ ਹੈ ਕਿ ਇਹ ਸਤਿਗੁਰੂ ਬੀਰ, ਧੀਰ, ਸਰਬੱਗਜ, ਈਸ਼੍ਵਰ ਲੋਕ ਪ੍ਰਲੋਕ ਦੇ ਮਾਲਕ ਹਨ। ਮੇਰਾ ਜੰਗ ਭੀ ਆਪੇ ਸੁਣ ਲਵੇਂਗੀ, ਸਾਹਮਣੇ ਆਏ ਵੈਰੀ ਨੂੰ ਮਾਰੇ ਬਿਨਾਂ ਤਾਂ ਅਸੀਂ ਪਿੱਛੇ ਹੱਟਣਾ ਨਹੀਂ ਜਿੱਧਰ ਗੁਰੂ ਜੀ ਪ੍ਰੇਰਨਗੇ, ਖੂਬ ਘਮਸਾਨ ਘੱਤ ਕੇ ਹਜ਼ਾਰਾਂ ਨੂੰ ਪਛਾੜਾਂਗੇ। ਏਸ ਭਾਂਤ ਬਾਤ ਚੀਤ ਕਰਦੇ ਹੋਏ ਸ਼ਸਤ੍ਰ ਪਹਿਨ ਕੇ ਬਾਹਰ ਨਿਕਲਦੇ ਜੋਧੇ ਨੂੰ ਜਲ ਦਾ ਘੜਾ, ਸੁਹਾਗਣ ਇਸਤ੍ਰੀ ਗੋਦੀ ਵਿੱਚ ਪੁੱਤ੍ਰ ਲਈ ਮਿਲੀ ਅਤੇ ਖੱਬੇ ਪਾਸਿਓਂ ਗਧਾ ਬੋਲਿਆ। ਜੌਧਸ਼ਾਹ ਨੇ ਆਪਣੀ ਜਿੱਤ ਓਥੋਂ ਹੀ ਸਮਝ ਕੇ ਆਪਣੇ ਚਾਚੇ ਉਗ੍ਰਸੈਨ ਤੇ ਭਾਈ ਸਲੇਮਸ਼ਾਹ ਸਮੇਤ ਗੁਰੂ ਜੀ ਨੂੰ ਆ ਮੱਥਾ ਟੇਕਿਆ ਤੇ ਫਤਹਿ ਦੀਆਂ ਨਿਸ਼ਾਨੀਆਂ ਦੱਸੀਆਂ। ਗੁਰੂ ਸਾਹਿਬ ਜੀ ਖ਼ੁਸ਼ੀ ਹੋ ਅਰਦਾਸਾ ਸੋਧ ਘੋੜੇ ਪਰ ਅਸਵਾਰ ਹੋ ਚੱਲ ਪਏ। ਫੌਜਾਂ ਚੜ੍ਹੀਆਂ ਨਗਾਰੇ ਵੱਜੇ ਘੋੜੇ ਹਿਣਕੇ। ਏਸੇ ਪ੍ਰਕਾਰ ਸਜ ਧਜ ਨਾਲ ਚੜ੍ਹਾਈ ਕਰ ਕੇ ਗੁਰੂ ਜੀ ਤਾਲਤੀਰੇ ਆਪਣੇ ਤੰਬੂ ਵਿੱਚ ਅਤੇ ਜੋਧ ਸ਼ਾਹ ਆਪਣੇ ਤੰਬੂ ਵਿੱਚ ਜਾ ਉੱਤਰੇ। ਪ੍ਰਸ਼ਾਦ ਛਕੇ ਛਕਾਏ ਅਗਲੇ ਦਿਨ ਜਿੱਥੇ ਕੁਦਰਤੀ ਮੋਰਚੇ ਕਿਲ੍ਹੇ ਕੋਟ ਟਿੱਬੇ ਨਿਥਾਣੇ ਤੋਂ ਤਿੰਨ ਕੋਹ ਮਰ੍ਹਾਜ ਵੰਨੀਂ ਬਣੇ ਹੋਏ ਸੇ, ਓਹ ਮੈਦਾਨ ਜੰਗ ਵਾਸਤੇ ਪਸਿੰਦ ਕਰ ਕੇ ਓਥੇ ਰਣਖੰਡ ਗਡਵਾ ਦਿੱਤਾ।

## ਮਾਲਵੇ ਦੇਸ ਦਾ ਜੰਗ ਸ਼ਾਹੀ ਫੌਜ ਨਾਲ ਹੋਣਾ

ਜਦ ਏਹ ਖ਼ਬਰ ਮਾਲਵੇ ਦੇਸ ਵਿੱਚ ਹੋਈ ਤਾਂ ਦੂਰ ਨੇੜੇ ਦੇ ਸਿਦਕੀ ਸਿੱਖ ਆਪਣੇ ਆਪਣੇ ਘਰ ਤੋਂ ਸ਼ਸਤ੍ਰ ਬੰਨ੍ਹ ਬੰਨ੍ਹ ਰਸਤ ਦੇ ਊਠ ਗੱਡੇ ਲੈ ਕੇ ਬੈਰਾੜ, ਗਿੱਲ, ਧਾਰੀਵਾਲ, ਮਾਨ, ਭੁਲਰ, ਮਾਹਲ ਸਰਾ, ਤੁਲਤ, ਰੰਧਾਵੇ, ਚਾਹਲ, ਸਿੱਧੂ, ਸੰਧੂ, ਬੜ੍ਹਾਇਚ, ਆਦਿਕ ਗੋਤਾਂ ਦੇ ਜ਼ਿਮੀਂਦਾਰ ਆਪ ਤੋਂ ਆਪ ਚਲੇ ਆਏ। ਪੰਜ ਸੌ ਜੋਧ ਤੇ ਸਲੇਮਸ਼ਾਹ ਨਾਲ ਦੋ ਢਾਈ ਸੋ ਮੋਹਨ ਦੀ ਸੰਤਾਨ ਤੇ ਸੌ ਅਸਵਾਰ ਪਜਾਦਾ ਡਰੌਲੀ ਤੋਂ ਲੈ ਕੇ ਭਾਈ ਕਲਿਜਾਣੇ ਦਾ ਪੁੱਤ੍ਰ ਭਗਤਾ ਆ ਗਿਆ। ਏਸ ਤਰ੍ਹਾਂ ਯਥਾ ਜੋਗ ਭਾਈ ਬਹਾਲੋ, ਭਗਤੂ, ਭੂੰਦੜਾ, ਭੋਮਾ, ਸਰਨਾ, ਪੰਜਾਬ ਆਦਿਕ ਮਸੰਦ ਭੀ ਆਪਣੇ ਆਪਣੇ ਸਾਥੀ ਲੈ ਕੇ ਆ ਪਹੁੰਚੇ, ਸਿੱਖਾਂ ਨੇ ਸੁੱਕਾ ਗਿੱਲਾ ਬਾਲਣ, ਬਹੁਤ 'ਕੱਠਾ ਕਰ ਕੇ ਅਨੇਕ ਗੰਜ ਲਾਏ। ਤਦੋਂ ਨੂੰ ਬਾਦਸ਼ਾਹੀ ਫੌਜ ਭੀ ਸਤਲੁਜ ਪਾਰ ਹੋ, ਘੱਲ ਮੋਘੇ, ਗਿੱਲਾਂ ਗਿਰਦੇ ਆ ਗਈ ਤਾਂ ਰਾਇ ਦੇ ਕੋਟ ਵਾਲੇ ਰਾਜਪੂਤ ਆਡਰੂ, ਹਲਵਾਰੇ ਦੇ ਰੰਘੜ, ਸ਼ਾਹੀ ਫੌਜ ਨਾਲ ਜੁਟ ਪਏ, ਲਲਾ ਬੇਗ ਦਾ ਘੱਲਿਆ ਹੋਇਆ {ਭੇਤ ਲੈਣ ਆਇਆ ਹਸਨ ਖਾਂ ਦੂਤ ਪਕੜਿਆ} ਹਸਨ ਖਾਂ ਸੂਦਾਰ ਸਿੱਖਾਂ ਦਾ ਭੇਸ ਕਰ ਕੇ ਗੁਰੂ ਜੀ ਦੀ ਫੌਜ ਵਿੱਚ ਭੇਤ ਲੈਣ ਆਇਆ। ਜੋਧ ਸ਼ਾਹ ਨੇ ਸਿਵਾਣ ਕੇ ਫੜ ਲੀਤਾ। ਓਨ ਜਦ ਸਭ ਸੱਚੋ ਸੱਚ ਦੱਸ ਦਿੱਤਾ ਤਾਂ ਗੁਰੂ ਜੀ ਨੇ ਛੁਡਾ ਕੇ ਖਿਲਤ ਖ਼ਰਚ ਦੇ ਕੇ ਆਖਿਆ, ਜਾਹ ਲਲਾ ਬੇਗ ਨੂੰ ਸਭ ਭੇਤ ਦੱਸ ਕੇ ਲੈ ਆ। ਜਦ ਮੁੜ ਕੇ ਹਸਨ ਖਾਂ ਨੇ ਜਾ ਕੇ ਲਲਾ ਬੇਗ ਪਾਸ ਸਾਰਾ ਭੇਤ ਗੁਰੂ ਜੀ ਦੀ ਫੌਜ ਦਾ ਦੱਸ ਕੇ ਆਖਿਆ ਕਿ ਓਹ ਬਹੁਤ ਨਿਰਭੈ ਸੂਰਬੀਰ ਹਨ ਤੁਸਾਡੀ ਉਡੀਕ ਵਿੱਚ ਐਉਂ ਬੈਠੇ ਹਨ ਜਿਕੂੰ ਬਘਿਆੜ ਇੱਜੜ ਦੀ ਝਾਕ ਵਿੱਚ ਬੈਠੇ ਹੁੰਦੇ ਹਨ। ਗੁਰੂ ਸਾਹਿਬ ਜੀ ਰਾਜਨੀਤਿ ਤੇ ਧਰਮ ਦੀ ਮੂਰਤ ਸੱਚੇ ਬੀਰ ਧੀਰ ਹਨ। ਜਦ ਓਨ ਹੋਰ ਸਭ ਬ੍ਰਿਤਾਂਤ ਗੁਰੂ ਜੀ ਦਾ ਸੱਚਾ ਸੱਚਾ ਬਹੁਤ ਕੁਛ ਸੁਣਾਇਆ ਤਾਂ ਫੇਰ ਓਹੋ ਕਹਾਵਤ ਹੋਈ "ਝੂਠ ਆਖਾਂ ਤਾਂ ਕੁਛ ਬਚਦਾ ਹੈ। ਸੱਚ ਬੋਲਿਆਂ ਭਾਂਬੜ ਮਚਦਾ ਹੈ।" ਲਲਾ ਬੇਗ ਜੋ ਮਹਾਂ ਜ਼ਿੱਦੀ ਵਿਹੁ ਦੀ ਗੰਦਲ ਮਤਸਰੀ ਮੁਗਲ ਸੀ, ਗੁਰੂ ਜੀ ਦੇ ਜੱਸ ਦੇ ਚਿੰਗਾੜੇ ਨੇ ਭੜਕਾ ਦਿੱਤੀ। ਕਾਜ਼ੀ ਬਹਿਲੋਲ ਖਾਂ ਓਸ ਦਾ ਅਗਵਾਨੀ ਜਲ ਬਲ ਕੇ ਕੋਲਾ ਹੋ ਕੇ ਬੋਲਿਆ, "ਕਾਫਰਾਂ ਦੀ ਤਰੀਫ ਕਰਨ ਵਾਲਾ ਭੀ ਕਾਫਰ ਹੈ। ਏਹ ਤਾਂ ਵੈਰੀਆਂ ਦੀ ਬਹਾਦਰੀ ਸੁਣਾ ਕੇ ਸਾਡੀ ਫੌਜ ਦਾ ਹੌਸਲਾ ਤੋੜ ਦੇਵੇਗਾ। ਕੁਛ ਵੱਢੀ ਗੁਰੂ ਪਾਸੋਂ ਲੈ ਆਯਾ ਹੈ। ਸ਼ਰ੍ਹਾ ਦਾ ਹੁਕਮ ਹੈ ਗ਼ੈਰ ਮਜ਼ਹਬ ਦੀ ਵਡਿਆਈ ਕਰਨ ਵਾਲੇ ਨੂੰ ਤੀਹ (ਦੁਰ) ਕੋਰੜੇ ਲੱਗਣ।" ਨਵਾਬ ਤਾਂ ਅੱਗੇ ਹੀ ਸੜਿਆ ਬੈਠਾ ਸੀ। ਹਸਨ ਖਾਂ ਨੂੰ ਚਾਬਕ ਮਰਵਾ ਕੇ ਫੌਜ ਵਿੱਚੋਂ ਕਢਵਾ ਦਿੱਤਾ।

ਓਹ ਓਧਰੋਂ ਦੁਖੀ ਹੋ ਕੇ ਮੁੜ ਗੁਰੂ ਜੀ ਦੀ ਸ਼ਰਨ ਆ ਪਿਆ। ਓਸ ਨੂੰ ਦੀਨ ਦੁਖੀ ਦੇਖ ਕੇ ਦੀਨ ਦਿਆਲ ਨਦਰੀ ਨਦਰ ਨਿਹਾਲ ਗੁਰੂ ਜੀ ਨੇ ਰਾਮਚੰਦ੍ਰ ਦੇ ਭਬੀਖਨ ਨੂੰ ਲੰਕਾ ਦੇਣ ਵਾਂਗੂੰ ਓਸ ਨੂੰ ਬਚਨ ਕਰ {ਹਸਨ ਖਾਂ ਦੂਤ ਨੂੰ ਵਰ} ਦਿੱਤਾ, "ਤੂੰ ਰੋ ਨਾ। ਤੈਨੂੰ ਲਲਾ ਬੇਗ ਦੀ ਥਾਂ ਕਾਬਲ ਦਾ ਸੂਬਾ ਬਣਾਵਾਂਗੇ।" ਏਹ ਵਰ ਸੁਣ ਕੇ ਹਸਨ ਖਾਂ ਮਨੋਂ ਤਨੋਂ ਗੁਰੂ ਜੀ ਦਾ ਮੁਰੀਦ ਬਣ ਗਿਆ ਤੇ ਜੰਗ ਵਿੱਚ ਸਾਰਾ ਭੇਤ ਤੁਰਕਾਂ ਦਾ ਦੱਸਦਾ ਰਿਹਾ। ਏਧਰ ਗੁਰੂ ਜੀ ਦੇ ਡੇਰੇ ਵਿੱਚ ਤਾਂ ਕੜਾਹੇ ਖਿਚੜੀ ਦੇ ਰਿਝਦੇ ਰਹਿਣ ਦੁੱਧ ਦਹੀਂ ਚੁਫੇਰੇ ਦੇ ਪਿੰਡਾਂ ਤੋਂ ਚਲਿਆ ਆਵੇ ਤੇ ਸੰਗਤ ਛਕੀ ਜਾਵੇ ਕਿਉਂਕਿ ਓਸ ਸਮੇਂ ਜੰਗਲ ਦੇਸ ਵਿੱਚ ਹਰ ਇੱਕ ਜੱਟ ਦੇ ਘਰ ਸੌ ਸੌ ਪਚਾਸ ਪਚਾਸ ਗਊ ਭੈਂਸ ਹੁੰਦੀ ਸੀ। ਓਧਰ ਸ਼ਾਹੀ ਫੌਜ ਨੂੰ ਇੱਕ ਤਾਂ ਰਾਤ ਦਿਨ ਤੱਦੀ ਨਾਲ ਅਫਸਰ ਤੋਰੀ ਆਏ, ਥੱਕ ਕੇ ਚੂਰ ਹੋ ਗਈ, ਦੂਜਾ ਵੇਲੇ ਸਿਰ ਖਾਣਾ ਅਨੁਕੂਲ ਨਾ ਲੱਭਾ, ਮਾਰ ਕੁੱਟ ਕੇ ਪਿੰਡਾਂ ਵਿੱਚੋਂ ਹਾਕਮਾਂ ਨੇ ਜੋ ਮੋਠ ਬਾਜਰੀ ਦੀ ਖਿਚੜੀ ਤੇ ਬਾਜਰੇ ਜਵਾਰ ਦਾ ਆਟਾ, ਮੋਠਾਂ ਦੀ ਦਾਲ, ਡੇਲਿਆਂ ਦਾ ਅਚਾਰ, 'ਕੱਠਾ ਕੀਤਾ ਸੋ ਓਨ੍ਹਾਂ ਕਦੇ ਖਾਧਾ ਨਹੀਂ ਸੀ, ਕੁਛ ਤਾਂ ਓਨ੍ਹਾਂ ਨੇ ਅੰਦਰ ਹਲਾਇਆ। ਬਾਕੀ ਖੂਹਾਂ ਦੇ ਖਾਰੇ ਪਾਣੀ ਨੇ ਸਭ ਨੂੰ ਦਸਤ ਲਾ ਕੇ ਉੱਠਣ ਜੋਗੇ ਨਾ ਛਡਿਆ। ਟੋਭਿਆ ਦਾ ਪਾਣੀ ਜੇ ਕਿਤੇ ਲੱਭਾ ਤਾਂ ਨਿਰਾ ਭੈਂਸਾ ਦਾ ਮੂਤ। ਤੀਜੇ ਮਾਘ ਦਾ

ਮਹੀਨਾ ਡਾਢੀ ਤਿੱਖੀ ਪੱਛੋਂ ਦੀ ਪੌਣ ਵਾਲੇ ਨੇ ਭੰਨ ਕੇ ਕੋਕੜਾ ਕਰ ਦਿੱਤਾ। ਚੌਥੇ ਔਝੜ ਤੇ ਟਿੱਬਿਆਂ ਦੀ ਠੰਢੀ ਰੇਤ, ਝਾੜਾਂ ਵਿੱਚ ਦੀ ਚੱਲਣਾ। ਓਲੇ ਨੇ ਅਜੇਹੀ ਜਾਨ ਲੀਤੀ ਜੋ ਘੇਰੇਦਾਰ ਸੁਥਣੇ ਲੇਫੂ ਤੇਫੂ ਹੋ ਗਏ। ਕੋਮਲ ਪਿੰਡੇ ਤੇ ਹੱਥਾਂ ਪੈਰਾਂ ਵਿੱਚ ਓਸ ਦੇ ਕੰਡੇ ਮੇਖਾਂ ਵਾਂਗੂੰ ਧਸ ਗਏ ਅਣਜਾਣਾਂ ਤੋਂ ਲਾਹਿਆਂ ਨਾ ਲਹੇ ਤੋਬਾ ਤੋਬਾ ਪਏ ਪੁਕਾਰਨ। ਜਦ ਮਰ੍ਹਾਜ ਪਿੰਡ ਦੇ ਨੇੜੇ ਆਏ ਜੋ ਓਦੋਂ ਨਵਾਂ ਵੱਸਿਆ ਸੀ ਤਾਂ ਸੰਝ ਪੈ ਗਈ ਸੀ। ਸੂਹੇ ਨੇ ਦੱਸਿਆ ਕਿ ਏਥੋਂ ਪੰਜ ਕੋਹ ਪੱਛੋਂ ਵੰਨੀ ਨਥਾਣੇ ਦੀ ਢਾਬ ਉੱਤੇ ਗੁਰੂ ਜੀ ਦੀ ਫੌਜ ਹੈ ਓਸ ਤੋਂ ਬਿਨਾਂ ਹੋਰ ਕਿਸੇ ਥਾਂ ਪਾਣੀ ਨਹੀਂ। ਕੌੜਿਆਂ ਦੀ ਮਾੜੀ ਪਾਸ ਐਥੋਂ ਤਿੰਨ ਕੋਹ ਉੱਤੇ ਕਿਸੇ ਸੁਦਾਗਰ ਦਾ ਲਾਇਆ ਹੋਇਆ ਇੱਕ ਪੁਰਾਣਾ ਖੂਹ ਹੈ। ਨਵਾਬ ਨੇ ਪਾਣੀ ਦਾ ਲਾਲਚ ਕਰ ਕੇ ਮਾੜੀ ਵੱਲ ਫੌਜ ਤੋਰੀ ਤਾਂ ਹਨੇਰਾ ਹੋ ਗਿਆ ਅੱਗੇ ਰਾਹ ਵਿੱਚ ਗੁਰੂ ਜੀ ਦੀ ਫੌਜ ਜੋ ਤਾਕ ਲਾਈ ਬੈਠੀ ਸੀ, ਜਦ ਸ਼ਾਹੀ ਸੈਨਾ ਓਥੇ ਆਈ ਤਾਂ ਇਕੋ ਵਾਰੀ ਬਾਰਾਂ ਤੇਰਾਂ ਸੌ ਬੰਦੂਕ ਦੀ ਬਾੜ ਝਾੜ ਕੇ ਦੋ ਤਿੰਨ ਸੌ ਜਵਾਨ ਕਿਕਾਨ ਲਿਟਾ ਦਿੱਤਾ, ਫੇਰ ਤਾਂ ਤੁਰਕਾਂ ਨੂੰ ਥਰਥੱਲਾ ਪੈ ਗਿਆ। ਪਿੱਛੇ ਨੂੰ ਹਟੇ ਤਾਂ ਸਿੱਖਾਂ ਨੇ ਫੇਰ ਡੰਮ ਦਿੱਤੀਆਂ। ਓੜਕ ਨਵਾਬ ਲਲਾ ਬੇਗ ਨੇ ਮਸਾਲਾਂ ਜਗਵਾ ਮਤਾਬ ਝੜਾ ਕੇ ਨਵਾਬ ਕਮਰ ਬੇਗ ਖਾਂ ਨੂੰ ਸੱਤਰ ਹਜ਼ਾਰ ਫੌਜ ਨਾਲ ਸਿੱਖਾਂ ਦੇ ਮੁਕਾਬਲੇ ਪਰ ਛੱਡ ਕੇ ਬਾਕੀ ਅਫਸਰਾਂ ਨੂੰ ਫੌਜ ਕੱਠੀ ਕਰਨ ਦਾ ਤੇ ਤੰਬੂ ਲਾਉਣ ਦਾ ਹੁਕਮ ਦਿੱਤਾ।

ਹੁਣ ਤੰਬੂ, ਸਲੀਤੇ, ਸਿਪਾਹ ਦੇ ਬਿਸਤਰੇ ਰਸਦ ਦਾਰੂ ਸਿੱਕਾ ਆਦਿਕ ਸਮਾਨ ਦੇ ਲੱਦੇ ਹੋਏ ਗੱਡੇ ਊਠ ਜੋ ਪਿੱਛੇ ਆ ਰਹੇ ਸੇ, ਅੱਗੋਂ ਬੰਦੂਕਾਂ ਚਲਦੀਆਂ ਸੁਣ ਕੇ ਓਹ ਸਭ ਡਰਦੇ ਮਾਰੇ ਪਿੱਛੇ ਹੀ ਠਹਿਰ ਕੇ ਅੱਗ ਬਾਲ ਬਾਲ ਸੇਕਣ ਲੱਗ ਪਏ। ਏਧਰੋਂ ਲਲਾ ਬੇਗ ਜਿਨ੍ਹਾਂ ਅਸਵਾਰਾਂ ਨੂੰ ਓਨ੍ਹਾਂ ਦੇ ਲਿਆਉਣ ਲਈ ਦੌੜਾਵੇ, ਓਹੋ ਓਥੇ ਜਾ ਕੇ ਅੱਗ ਸੇਕਣ ਬੈਠ ਜਾਵਣ। ਏਸ ਕਰ ਕੇ ਬੰਦੋਬਸਤ ਫੌਜ ਤੇ ਜੰਗ ਜਾ ਕੁਛ ਨਾ ਬਣਿਆ। ਤਦੋਂ ਮਾਘ ਸੁਦੀ ਪੰਚਮੀ ਦਾ ਚੰਦ ਛਿਪਣੇ ਕਰ ਹਨੇਰਾ ਛਾ ਗਿਆ। ਸਿੱਖ ਤਾਂ ਕਈ ਦਿਨ ਦੇ ਗਏ ਹੋਏ ਓਨ੍ਹਾਂ ਝਾੜਾਂ ਤੇ ਟਿੱਬਿਆਂ ਦੇ ਭੇਤੀ ਸੇ। ਨਾਲੇ ਅੱਗ ਸੇਕ ਸੇਕ ਲੜਦੇ ਰਹੇ ਪਰ ਤੁਰਕਾਂ ਨੂੰ ਓਪਰੀ ਜੂਹ ਝਾੜਾਂ ਟਿੱਬਿਆਂ ਵਿੱਚ ਕੁਛ ਨਾ ਸੁਝੇ। ਗੁਰੂ ਜੀ ਵੱਲੋਂ ਭੱਲਣ, ਭੂਰਾ, ਬੈਰਾੜ, ਕਾਲਾ, ਸੇਮਾ, ਮਰ੍ਹਾਜ, ਰਾਇ ਲਾਲਾ, ਗੰਗ, ਗਰੇਵਾਲ, ਸਾਧੂ, ਬੁਲਾਕਾ, ਘਮਾਣ, ਸੂਬਾ, ਸੋਧਾ, ਮਾਨ, ਤਖ਼ਤਾ, ਚੂਹੜ, ਦੁਲਟ, ਮਿਤੂ, ਭਾਗਮਲ, ਧਾਲੀਵਾਲ, ਅਬਲਖੈਰ ਮੋਘੇ ਦਾ ਪੋਤਾ ਗਿਲ, ਬਘੇੜਾ, ਨਾਹਰ ਸੰਧੂ, ਮਾਈਦਾਸ, ਅਘੜੀ, ਭਗਤਾ, ਸਿੰਘਾ ਇਤਜਾਦਕ ਮਲਵਈ ਸਿੱਖ; ਜੋ ਆਪਣੇ ਆਪਣੇ ਭਾਈਚਾਰੇ ਦੇ ਜੱਥੇ ਲੈ ਕੇ ਗੁਰੂ ਜੀ ਦੀ ਜੰਗੀ ਸੇਵਾ ਕਰਨ ਲਈ ਆਏ ਸੇ, ਸਭ ਹੱਲਾ ਕਰ ਕੇ ਤੁਰਕਾਂ ਨੂੰ ਮਾਰਨ ਉੱਠ ਪਏ। ਲਲਾ ਬੇਗ ਨੇ ਮਤਾਬ ਚੜ੍ਹਾ ਕੇ ਜਦ ਸਿੱਖਾਂ ਦਾ ਜ਼ੋਰ ਬਹੁਤ ਦੇਖਿਆ ਤਾਂ ਇਸਮਾਈਲ ਖਾਂ, ਨਾਹਰ ਖਾਂ, ਜ਼ਾਲਮ ਖਾਂ ਆਦਿਕ ਅਫਸਰਾਂ ਨੂੰ ਜਿਨ੍ਹਾਂ ਨੇ ਬਹੁਤ ਜੰਗ ਜਿੱਤੇ ਸੇ, ਸ਼ਰਾਬ ਦੀਆਂ ਸੁਰਾਹੀਆਂ ਤੇ ਅੱਠ ਹਜ਼ਾਰ ਸਿਪਾਹ ਹੋਰ ਦੇ ਕੇ ਕਮਰ ਬੇਗ ਖਾਂ ਦੀ ਮਦਦ ਲਈ ਭੇਜਿਆ। ਓਨ੍ਹਾਂ ਮਸਾਲਾਂ ਤੇ ਮਤਾਬੀਆਂ ਦੇ ਚਾਨਣੇ ਵਿੱਚ ਜੋਧ ਦੇ ਟਾਂਗੂਆਂ ਨੇ ਜੋਧ ਨੂੰ ਖ਼ਬਰ ਦਿੱਤੀ ਤਾਂ ਜੋਧ ਨੇ ਆਪਣੇ ਭਾਈ ਸਲੇਮਸ਼ਾਹ ਤੇ ਬਿਧੀ ਚੰਦ, ਮੁਲਕ ਜਾਤੀ ਨੂੰ ਪੰਜ ਪੰਜ ਸੌ ਸਵਾਰ ਦੇ ਕੇ ਆਖਿਆ, "ਰਣ ਭੂਮੀ ਤੋਂ ਸੱਜੇ ਪਾਸੇ ਘੋੜੇ ਦੁੜਾ ਕੇ ਓਸ ਫੌਜ ਨੂੰ ਜੋ ਜੰਗ ਦੀ ਮਦਦ ਨੂੰ ਆ ਰਹੀ ਹੈ ਜਾ ਰੋਕੋ ਅਰ ਲੜਦੇ ਹੋਏ ਓਨ੍ਹਾਂ ਨੂੰ ਆਪਣੇ ਪਿੱਛੇ ਸੱਜੇ ਪਾਸੇ ਕੱਢ ਲਿਆਓ। ਅਸੀਂ ਪਿੱਛੇ ਆਉਂਦੇ ਹਾਂ। ਏਨ੍ਹਾਂ ਪਲੋ ਪਲੀ ਜਾ ਲੜਾਈ ਪਾਈ। ਜਿਉਂ ਜਿਉਂ ਏਹ ਲੜਦੇ ਹੋਏ ਪਿੱਛੇ ਹਟਦੇ ਆਏ ਤਿਉਂ ਤਿਉਂ ਓਹ ਹੌਸਲੇ ਨਾਲ ਚਕਵੇਂ ਪੈਰ ਅੱਗੇ ਵਧੇ ਆਏ।

ਏਧਰੋਂ ਜੋਧ ਸ਼ਾਹ, ਪ੍ਰਤਾਪ ਸਿੰਘ, ਚੌਧਰੀ ਸ਼ੀਹਾਂ, ਜੇਠਾ, ਜੈਤਾ ਆਦਿਕ ਜੋਧੇ ਹਜ਼ਾਰ ਬਾਰਾਂ ਸੌ ਸਵਾਰ ਪਜਾਦੇ ਨਾਲ ਇੱਕ ਬੜੇ ਟਿਬੇ ਦੀ ਆੜ ਵਿੱਚ ਦੜ ਖੜ ਹੋ ਰਹੇ ਤੇ ਗੁਰੂ ਸਾਹਿਬ ਜਾਨਭਾਈ ਪੁਰ ਸਵਾਰ ਹੋ ਪੰਜ ਸੌ ਸਵਾਰ ਨਾਲ ਡੇਰੇ ਤੋਂ ਕੋਸ ਭਰ ਵਣਖੰਡ ਵੰਨੀ ਜੰਡ ਬ੍ਰਿਛ ਹੇਠ ਜਿਸ

ਉੱਤੇ ਟਾਂਗੂ ਸੀ ਖੜੇ ਰਹੇ। ਜਿਸ ਵੇਲੇ ਤੁਰਕੀ ਫੌਜ ਜੋ ਬਿਧੀਚੰਦ ਹੋਰਾਂ ਦੇ ਪਿੱਛੇ ਆ ਰਹੀ ਸੀ ਜੋਧ ਸ਼ਾਹ ਆਦਿਕ ਜੋਧਿਆਂ ਦੀ ਮਾਰ ਹੇਠ ਠੀਕ ਟਿਕਾਣੇ ਆ ਠਹਿਰੀ ਤਾਂ ਏਹ ਬਘਜਾੜਾਂ ਵਾਂਗੂੰ ਉੱਠ ਪਏ। ਫੇਰ ਤਾਂ ਤੁਰਕਾਂ ਦੇ ਛੱਕੇ ਛੁੱਟ ਗਏ। ਆਪਣਾ ਆਪ ਸੰਭਾਲਣਾ ਔਖਾ ਹੋ ਗਿਆ, ਬਿਧੁਣ ਰਾਤ (ਕਜਾਮਤ ਵਾਲੀ) ਆ ਬਣੀ। ਸਿੱਖਾਂ ਨੇ ਮਾਰ ਕੇ ਸਥਾਰ ਪਾ ਦਿੱਤਾ। ਬੜੀ ਭਾਰੀ ਕਟਾ ਕੁੱਟ ਮੱਚੀ। ਕੁਦਰਤ ਨਾਲ ਪੌਣ ਭੀ ਐਸੀ ਤਿੱਖੀ ਠੰਢੀ ਚੱਲੀ, ਜੋ ਹੱਥ ਪੈਰ ਸੁੰਨ ਕਰ ਘੱਤੇ। ਮਸਾਲਾਂ ਸਭ ਬੁਝ ਗਈਆਂ। ਸਾਰੀ ਫੌਜ ਘਬਰਾ ਕੇ ਓਸ ਪਾਸੇ ਨੂੰ ਨੱਸ ਤੁਰੀ, ਜਿੱਥੇ ਕਮਰ ਬੇਗ ਖਾਂ ਦੀ ਫੌਜ ਲੜ ਰਹੀ ਸੀ। ਪਰ ਭੱਜਿਆਂ ਨੂੰ ਕੌਣ ਜਾਣ ਦੇਵੇ? ਜਿਕੂੰ ਟਿੱਡ ਨੂੰ ਮਾਸਾਹਾਰੀ ਜਨੌਰ ਪੈਂਦੇ ਹਨ ਐਉਂ ਸਿੱਖਾਂ ਨੇ ਝਪਟ ਕੇ ਕੇਲਿਆਂ ਦਾ ਬਣ ਜੇਹਾ (ਤੁਰਕ) ਬਹੁਤ ਵੱਢਿਆ। ਬਾਕੀ ਅੱਗੋਂ ਕਮਰ ਬੇਗ ਖਾਂ ਵਾਲੀ ਫੌਜ ਏਨ੍ਹਾਂ ਨੂੰ ਅੰਧੇਰੇ ਵਿੱਚ ਸਿੱਖ ਆਏ ਸਮਝ ਕੇ, ਓਹ ਅੱਗੋਂ ਮਾਰਨ ਲੱਗ ਪਈ। ਕਿਉਂਕਿ ਸਿੱਖ ਦੋਹਾਂ ਫੌਜਾਂ ਨਾਲ ਲੜਦੇ ਹੋਏ 'ਅਕਾਲ' ਬੋਲਦੇ ਸੇ, ਏਸ ਕਰ ਕੇ ਘਬਰਾਏ ਹੋਏ ਤੁਰਕ ਬਿਨਾਂ ਪਛਾਣੇ ਹਨੇਰੇ ਵਿੱਚ ਸਿੱਖਾਂ ਦੇ ਭੁੱਲੇ ਆਪੋ ਵਿੱਚ ਮਰਨ ਮਾਰਨ ਡਹਿ ਪਏ। ਫੇਰ ਤਾਂ ਭਾਈ ਨੂੰ ਭਾਈ ਨੇ ਸੌਹਰੇ ਨੂੰ ਜਵਾਈ ਨੇ, ਬਾਪ ਨੂੰ ਬੇਟੇ ਨੇ ਕਤਲ ਕਰ ਦਿੱਤਾ। ਕੁਛ ਤਾਂ ਆਪਸ ਵਿੱਚ ਕਟਾ ਵੱਢ ਹੋਈ। ਕੁਛ ਸਿੱਖਾਂ ਨੇ ਮਨ ਭਾਉਂਦੀ ਤੇਗ ਵਗਾਈ ਪੂਰਾਂ ਦੇ ਪੂਰ ਲਾਹ ਸਿੱਟੇ। ਤਦੋਂ ਨੂੰ ਲਲਾ ਬੇਗ ਦੇ ਮਾਮੇ ਕਾਬਲੀ ਬੇਗ ਨੇ ਜਾਂ ਮਤਾਬ ਚੜ੍ਹਾ ਕੇ ਦੇਖਿਆ ਤਾਂ ਓਹ ਮਤਾਬੀਆਂ ਫੜਾ ਕੇ ਸੌ ਦੋ ਸੌ ਆ ਪਹੁੰਚਿਆ। ਮਤਾਬੀਆਂ ਦੇ ਚਾਨਣੇ ਵਿੱਚ ਕੁਛ ਅਫਸਰਾਂ ਦੇ ਸਮਝਾਏ ਤੁਰਕ ਆਪੋ ਵਿੱਚ ਲੜਨੋਂ ਹਟੇ। ਜੱਟ ਜੇਹੜੇ ਲੁਟੇਰੇ ਆਏ ਸੇ, ਓਹ ਸੈਂਕੜੇ ਘੋੜੇ ਲੈ ਕੇ ਆਪੋ ਆਪਣੇ ਪਿੰਡਾਂ ਨੂੰ ਦੌੜ ਗਏ। ਓਨ੍ਹਾਂ ਨੂੰ ਦੇਖ ਕੇ ਪਿੰਡਾਂ ਵਾਲੇ ਹੋਰ ਸੈਂਕੜੇ ਲੁਟੇਰੇ ਆ ਫਿਰੇ।

ਓਧਰੋਂ ਸ਼ਾਹੀ ਸਰਦਾਰਾਂ ਨੇ ਮਸਾਲਾਂ ਤੇ ਮਤਾਬ ਜਗਾ ਜਗਾ ਕਮਰ ਬੇਗ ਵਾਲੀ ਤੇ ਪਿੱਛੋਂ ਆਈ ਫੌਜ ਦੋਹਾਂ ਦਾ ਦਸ ਬਾਰਾਂ ਹਜ਼ਾਰ ਪਜਾਦਾ ਸਵਾਰ ਲਲਕਾਰ ਕੇ ਸਿੱਖਾਂ ਦੇ ਸਾਹਮਣੇ ਕਰ ਦਿੱਤਾ। ਸਿੱਖ ਅੰਧੇਰੇ ਵਿੱਚ ਹੋਣ ਕਰ ਓਨ੍ਹਾਂ ਨੂੰ ਦਿੱਸਣ ਨਾ। ਤੁਰਕੀ ਦਲ ਮਸਾਲਾਂ ਤੇ ਮਤਾਬੀਆਂ ਦੇ ਚਾਨਣੇ ਵਿੱਚ ਸਿੱਖਾਂ ਨੂੰ ਸਾਰਾ ਦਿੱਸੇ। ਨਾਲੇ ਸਿੱਖਾਂ ਦੇ ਟਾਂਗੂ ਦੇਖ ਦੇਖ ਜੰਗ ਦਾ ਰੰਗ ਢੰਗ ਗੁਰੂ ਸਾਹਿਬ ਤੇ ਜੋਧ ਸ਼ਾਹ ਆਦਿਕ ਨਾਮੀ ਪੁਰਖਾਂ ਨੂੰ ਦੱਸਦੇ ਰਹੇ। ਸਿੱਖ ਤਾਂ ਅੱਗ ਸੇਕ ਸੇਕ ਲੜਨ, ਕਿਉਂਕਿ ਏਨ੍ਹਾਂ ਬਹੁਤ ਅੰਗੀਠੇ ਬਾਲ ਰੱਖੇ ਸੇ। ਨਾਲੇ ਲੁਟੇਰੇ ਲੋਗ ਬੇਅੰਤ ਸਿੱਖਾਂ ਵੰਨੀ ਆ ਗਏ। ਓਧਰ ਤੁਰਕਾਂ ਦੇ ਹੱਥ ਠਰੇ ਹੋਏ ਕੁਛ ਮਰਨ ਦਾ ਡਰ ਗਾਤ ਥਰ ਥਰ ਕੰਬਣ। ਹੱਥਾਂ ਵਿੱਚੋਂ ਸ਼ਸਤ੍ਰ ਡਿਗ ਡਿਗ ਪੈਣ। ਏਸ ਕਰ ਕੇ ਓਹ ਬਹੁਤ ਛਿੱਥੇ ਪੈ ਗਏ। ਜੋਧ ਸ਼ਾਹ ਉੱਤੇ ਗੁਰੂ ਜੀ ਨੇ ਹੁਕਮ ਕੀਤਾ, "ਖਾਲਸਾ ਜੀ! ਹੁਣ ਤੁਰਕ ਦਮੋਂ ਨਿੱਕਲੇ ਹੋਏ ਹਨ। ਜੇ ਤੁਸੀਂ ਪਿੱਛਾ ਛੱਡ ਦਿੱਤਾ, ਫੇਰ ਸਵੇਰ ਹੋਈ ਏਹ ਔਖੇ ਕਰਨਗੇ। ਹੁਣ ਦਮ ਨਾ ਲੈਣ ਦਿਓ। ਹੱਲੇ ਕਰ ਕਰ ਦਬੀ ਜਾਓ। ਫੇਰ ਤਾਂ ਸਲੇਮਸ਼ਾਹ, ਬਿਧੀਆ, ਭੱਲਣ, ਭੂਰਾ, ਬਹਿਲੋ ਭਗਤਾ, ਕਰਮ ਚੰਦ, ਕਾਲ, ਸੇਮਾ, ਚੂਹੜ, ਰਾਇ ਲਾਲ, ਬਿਧੀ ਚੰਦ, ਸਰਮੁਖਦੇਉ, ਨੰਦਾ, ਸਿੰਘੇ, ਅੱਬਲਖੈਰ, ਗਿੱਲ, ਮੋਹਰੂ, ਰੰਧਾਵਾ, ਮੇਹਰਾ ਸੇਖੋਂ, ਬਘੇਲਾ ਭੁੱਲਰ, ਕਪੂਰ ਢਿਲੋਂ, ਮਿਤੂ, ਰੁੜੇਕਾ, ਭਾਗਾ ਮਾਨ ਇਤਜਾਦਿਕ ਸ੍ਰਦਾਰ ਆਪਣੇ ਆਪਣੇ ਜੱਥੇ ਨੂੰ ਅੰਗੀਠੇ ਸਿਕਾ ਕੇ ਤੁਰਕੀ ਦਲ ਵਿੱਚ ਭੁੱਖੇ ਬਘਿਆੜਾਂ ਵਾਂਗੂੰ ਹੱਲੇ ਕਰਾ ਕੇ ਜਾ ਧਸੇ। ਬੜਾ ਭਾਰੀ ਤੀਰ ਗੋਲੀ ਦਾ ਮੀਂਹ ਦੋਹਾਂ ਪਾਸਿਆਂ ਤੋਂ ਬਰਸਿਆ। ਮਾਰੂ ਵਾਜੇ ਵਜੇ। ਢੋਲ ਨਗਾਰੇ ਬੱਦਲਾਂ ਵਾਂਗੂੰ ਪਏ ਗੱਜਣ। ਕੰਨ ਪਈ ਸੁਣਾਈ ਨਾ ਦੇਵੇ। ਭਾਵੇਂ ਭਾਰੀ ਭੱਟ ਭੇੜ ਦੇਖ ਕੇ ਲਲਾ ਬੇਗ ਖਾਂ ਨੇ ਹੋਰ ਬਹੁਤ ਸਾਰੀ ਫੌਜ ਹਬਸ਼ੀਆਂ ਤੇ ਰੁਹੇਲਿਆਂ ਦੀ ਸਿੱਖਾਂ ਉੱਤੇ ਝੁਕਾਈ, ਪਰ ਗੁਰੂ ਜੀ ਦੀ ਪ੍ਰੇਰੀ ਹੋਈ ਕੁਦਰਤ ਨਾਲ ਓਸੇ ਸਮੇਂ ਹਿਮਾਲੇ ਵਿੱਚੋਂ ਬਰਫ਼ ਦੀ ਲਿਪਟੀ ਹੋਈ ਅਜੇਹੀ ਤੀਛਣ ਪੌਣ ਛੁੱਟੀ, ਜੋ ਤਲਵਾਰ ਵਾਂਗੂੰ ਸਰੀਰ ਨੂੰ ਚੀਰਦੀ ਜਾਏ। ਭਾਵੇਂ ਮਾਘ ਮਹੀਨੇ ਦੀ ਠਾਰੀ ਨੇ ਪਹਿਲੇ ਹੀ ਹੱਥ ਪੈਰ ਸੁੰਨ ਕਰ ਰੱਖੇ ਸੇ, ਪ੍ਰੰਤੂ ਏਸ ਪੌਣ ਨੇ ਤਾਂ ਅਜੇਹਾ ਗ਼ਜ਼ਬ ਕੀਤਾ ਕਿ ਸਾਰੀ ਫੌਜ ਨੂੰ ਸੁੰਨ

ਕਰ ਦਿੱਤਾ। ਤੁਰਕ ਵਿਚਾਰੇ ਇੱਕ ਤਾਂ ਢਿੱਡੋਂ ਭੁਖੇ, ਦੂਜੇ ਥਕੇ ਮਾਂਦੇ, ਤੀਜੇ ਉਜਾੜ ਵਿੱਚ ਆ ਫਸੇ। ਡੇਰਾ ਕਰਨਾ ਤੇ ਆਪਣਾ ਆਪ ਸੰਭਾਲਣਾ ਨਾ ਪਾਯਾ। ਏਨ੍ਹਾਂ ਗੱਲਾਂ ਨੇ ਲਾਚਾਰ ਤਾਂ ਕੀਤੇ ਹੀ ਸੇ, ਬਾਕੀ ਉਲੇਹ ਦੇ ਕੰਡਿਆਂ ਤੇ ਪੌਣ ਨੇ ਉੱਕਾ ਹੀ ਕੰਮ ਕਰ ਦਿੱਤਾ। ਕੋਈ ਵਾਹ ਨਾ ਚਲੇ। ਯਾ ਖੁਦਾਇਆ! ਪਨਾਹ ਦੇਹ! ਯਾ ਖੁਦਾਇਆ ਪਨਾਹ ਦੇਹ! ਇਹੋ ਪਈ ਹੋਵੇ ਤੇ ਏਹ ਅਵਾਜ਼ ਭੀ ਪਾਲੇ ਦੇ ਮਾਰਿਆਂ ਦੀ ਬਾਹਰ ਹੋਠਾਂ ਤੋਂ ਨਾ ਨਿੱਕਲੇ। ਸਿਪਾਹੀ ਅਫ਼ਸਰ ਸਭ ਓਸੇ ਕੁਦਰਤੀ ਬਿਪਤਾ ਵਿੱਚ ਅਜੇਹੇ ਫਸੇ ਕਿ ਨਾ ਜਾਨ ਜਾਵੇ ਨਾ ਆਰਾਮ ਆਵੇ। ਥਰ ਥਰ ਕੰਬਦੇ ਹੋਇਆਂ ਦੇ ਦੰਦ ਤਾਂ ਪਹਿਲਾਂ ਹੀ ਵੱਜ ਰਹੇ ਸੇ। ਫੇਰ ਤਾਂ ਜਿਉ ਜਿਉਂ ਵੱਡੀ ਰਾਤ ਹੁੰਦੀ ਗਈ, ਠੰਢ ਚੜ੍ਹ ਚੜ੍ਹ ਕੇ ਹੱਥ ਪੈਰ ਟੁੰਡੇ ਲੂਲੇ ਹੁੰਦੇ ਗਏ। ਘੋੜਿਆਂ ਦੀਆਂ ਵਾਗਾਂ, ਬੰਦੂਕਾਂ, ਕਮਾਣਾਂ ਹੱਥਾਂ ਵਿੱਚੋਂ ਛੁੱਟ ਗਈਆਂ ਪਾਲੇ ਨੇ ਭੰਨ ਕੇ ਕੋਕੜਾ ਕਰ ਘਤਿਆ। ਸ਼ਸਤ੍ਰ ਚੱਲਣੋਂ ਰਹਿ ਗਏ। ਹੁਣ ਲੜੇ ਕੌਣ? ਜਦ ਲੜਾਈ ਦੀ ਕਥਾ ਹੀ ਨਾ ਰਹੀ? ਜੀਕੂੰ ਮੇਘ ਨਾਦ ਨੇ ਨਾਗ ਫਾਸ ਪਾ ਕੇ ਸਭ ਸੈਨਾ ਨੂੰ ਮੂਰਛਾ ਕਰ ਕੇ ਸਿੱਟ ਦਿੱਤਾ ਸੀ, ਓਹੋ ਹਾਲ ਸੀਤ ਨੇ ਕੀਤਾ। ਬੇਹੋਸ਼ ਹੋ ਹੋ ਕੇ ਸਭ ਤੁਰਕ ਡਿਗ ਪਏ।

ਭਾਵੇਂ ਸੀਤ ਦਾ ਸੱਨਾਟਾ ਤਾਂ ਸਿੱਖਾਂ ਨੂੰ ਭੀ ਚੜ੍ਹ ਰਿਹਾ ਸੀ। ਪਰ ਏਹ ਖੇਤੀ ਕਰਨ ਵਾਲੇ ਨਿੱਤ ਦੇ ਸੀੜੇ ਹੋਏ ਸਦਾ ਹੀ ਜੰਗਲਾਂ ਵਿੱਚ ਫਿਰਨੇ ਕਰ ਕੇ ਏਨ੍ਹਾਂ ਦੇ ਪਿੰਡੇ ਤਾਂ ਹਾਥੀ ਦੇ ਚੰਮ ਵਰਗੇ ਹੋ ਰਹੇ ਸੇ। ਉਲੇਹਾ ਤਾਂ ਕੀ ਚੁਭਣਾ ਸੀ ਸ਼ਸਤ੍ਰ ਭੀ ਘੱਟ ਖੁਭਦਾ ਸੀ। ਤਾਂ ਹੀ ਪਾਲਾ ਨਾ ਡੇਗ ਸਕਿਆ। ਕੱਪੜਾ ਤਾਂ ਕੇਵਲ ਇੱਕ ਭੂਰੇ ਦੀ ਗ਼ਿਲਤੀ ਚਾਦਰ ਦਾ ਮੁੰਡਾਸਾ ਛੋਟੇ ਛੋਟੇ ਜਾਂਘੀਏ ਖੂਬ ਕੱਸੇ ਹੋਏ ਏਤਨਾ ਹੀ ਸਿੱਖਾਂ ਪਾਸ ਸੀ, ਪਰ ਡਾਢਾ ਗ਼ਰਮ ਸੀ। ਇੱਕ ਤਾਂ ਮੋਠ ਬਾਜਰੀ ਦੀ ਖਿਚੜੀ ਛਕੀ ਹੋਈ, ਦੂਜੇ ਅੰਗੀਠੇ ਸੇਕਣ ਨੂੰ ਜੋ ਪਹਿਲੇ ਹੀ ਜਗਾ ਰੱਖੇ ਸੇ, ਤੀਜੇ ਜਿੱਤ ਦਾ ਹੌਸਲਾ। ਫੇਰ ਪਾਲਾ ਕਿੱਥੇ ਲੱਗੇ? ਅਰ ਉਲੇਹਾ ਨੰਗੀਆਂ ਲੱਤਾਂ ਨੂੰ ਕਿਕੂੰ ਲੱਗੇ? ਤੁਰਕਾਂ ਦੇ ਘੇਰੇਦਾਰ ਸੁਥਣੇ ਉਲੇਹੇ ਨਾਲ ਭਰ ਗਏ। ਦੂਜੇ ਸੂਜੀ ਦੇ ਕੜਾਹ ਵਰਗੇ ਨਰਮ ਪਿੰਡੇ, ਫੇਰ ਉਲੇਹਾ ਕਿਉਂ ਨਾ ਧਸੇ? ਹੁਣ ਕੁਛ ਤਾਂ ਉਲੇਹੇ ਨੇ ਹੱਲਣੋਂ ਚੱਲਣੋਂ ਰੱਖਿਆ ਤੇ ਕੁਛ ਪਾਲੇ ਨੇ ਸੁੰਨ ਕਰ ਕੇ ਸਿੱਟ ਘੱਤੇ ਅਰ ਕੁਛ ਜਾਣ ਕੇ ਅੰਗ ਹਲਾਣੋਂ ਹਟ ਗਏ ਕਿ ਹੱਲਾਂ ਚੱਲਾਂਗੇ ਤਾਂ ਸਿੱਖ ਮਾਰ ਘੱਤਣਗੇ। ਏਸ ਤਰ੍ਹਾਂ ਸਭ ਅਧਮੋਏ ਹੋ ਪਏ। ਕੋਈ ਸ਼ਸਤ੍ਰ ਚੱਕਣ ਜੋਗਾ ਨਾ ਰਿਹਾ। ਹੁਣ ਸਿੱਖਾਂ ਨੇ ਤਾਂ ਉਨ੍ਹਾਂ ਉੱਤੇ ਇਸ ਧਰਮ ਦੇ ਖ਼ਿਆਲ ਨਾਲ ਸ਼ਸਤ੍ਰ ਕਰਨਾ ਛੱਡ ਦਿੱਤਾ ਕਿ ਇਹ ਮੋਏ ਪਏ ਹਨ। ਸੋ ਸਿੱਖ ਤਾਂ ਸ਼ਸਤ੍ਰ ਸਿੱਟੀ ਪਏ ਤੁਰਕਾਂ ਨੂੰ ਦੇਖ ਕੇ ਮਾਰਨੋਂ ਉੱਕੇ ਹੀ ਹਟ ਬੈਠੇ। ਪਰ ਜੇਹੜੇ ਲੁਟੇਰੇ ਲੋਗ ਤੇ ਲਸ਼ਕਰ ਨਾਲ ਵਗਾਰ ਵਿੱਚ ਫੜੇ ਹੋਏ ਚੂਹੜੇ ਚਮਾਰ ਜ਼ਿਮੀਂਦਾਰ ਕਈ ਹਜ਼ਾਰ ਆਏ ਸੇ, ਓਹ ਲੁੱਟਣ ਉੱਠ ਪਏ। ਉਨ੍ਹਾਂ ਬਥੇਰਿਆਂ ਦੇ ਗਲ ਭੇਡਾਂ ਬੱਕਰੀਆਂ ਵਾਂਗੂੰ ਵੱਢੇ ਤੇ ਲੱਕਾਂ ਨਾਲੋਂ ਵਾਸਨੀਆਂ ਤੋੜ ਤਾੜ ਲਈਆਂ। ਰੂਈਂ ਦੇ ਬੋਰੇ ਜਿਹੇ ਉਲਟਾ ਉਲਟਾ ਸਿੱਟੇ। ਇੱਕ ਇੱਕ ਨੇ ਦਸ ਦਸ ਦਾ ਕਾਟਾ ਕੀਤਾ। ਏਧਰ ਭਾਵੇਂ ਬਿਧੀਚੰਦ ਆਦਿਕ ਸਿੱਖਾਂ ਨੇ ਅਰਜ਼ਾਂ ਕੀਤੀਆਂ ਕਿ ਹੁਣ ਰੋਕੋ ਨਾ ਸਭਨਾਂ ਨੂੰ ਤਲਵਾਰ ਦੀ ਧਾਰ ਨਾਲ ਬਹਿਸ਼ਤੀ ਕਰ ਦੇਂਦੇ ਹਾਂ {ਗੁਰੂ ਜੀ ਦਾ ਜੰਗ ਵਿੱਚ ਵੀ ਆਦਰਸ਼} ਪਰ ਗੁਰੂ ਜੀ ਨੇ ਆਖਿਆ ਕਿ ਡਿੱਗ ਪਏ, ਹਥਿਆਰਹੀਨ, ਬਾਲਕ, ਬ੍ਰਿਧ, ਰੋਗੀ, ਸ਼੍ਰਨਾਗਤ, ਇਸਤ੍ਰੀ, ਇਨ੍ਹਾਂ ਸੱਤਾਂ ਉੱਤੇ ਵਾਰ ਕਰਨ ਵਾਲੇ ਦਾ ਸੱਤ ਤੇਜ਼ ਪ੍ਰਤਾਪ ਨਸ਼ਟ ਹੋ ਜਾਂਦਾ ਹੈ। ਬਚਨ ਮੰਨ ਕੇ ਮਾਰਨਾ ਛੱਡ ਕੇ ਅੰਗੀਠੇ ਸੇਕਣ ਬੈਠ ਗਏ।

ਓਹ ਰਾਤ ਤਾਂ ਤੁਰਕਾਂ ਨੇ ਡਾਢੇ ਦੁੱਖ ਨਾਲ ਜਿਉਂ ਤਿਉਂ ਕਰ ਕੇ ਕੱਟੀ ਜੋ ਕਯਾਮਤ ਨਾਲੋਂ ਭੀ ਬੁਰੀ ਬਿਧੁਣ ਸੀ। ਜਾਂ ਦਿਨ ਦਾ ਬਾਦਸ਼ਾਹ ਆਇਆ ਤੇ ਆਪਣਾ ਹੁਕਮ ਓਨ ਫੈਲਾਇਆ ਤਾਂ ਗ਼ਰਮਾਈ ਆ ਕੇ; ਜੋ ਮਰੇ ਨਹੀਂ ਸੇ, ਓਨ੍ਹਾਂ ਹੱਲਣਾ ਸ਼ੁਰੂ ਕੀਤਾ। ਬਾਕੀ ਸੁੱਤੇ ਰਹੇ। ਹੁਣ ਨਵਾਬ ਲਲਾ ਬੇਗ ਆਦਿਕ ਅਫਸਰ ਅਫ਼ਸੋਸ ਨਾਲ ਹੱਥ ਮਲਦੇ ਹੋਏ ਜਾਂ ਰਣ ਵਿੱਚ ਆਏ ਤਾਂ ਵਾਹਣ ਦੀਆਂ ਇੱਟਾਂ ਤੇ ਗੰਗਾ ਦੇ ਗੋੜ੍ਹਿਆਂ ਵਾਂਗੂੰ ਆਪਣੇ ਭਾਈਆਂ ਨੂੰ ਅਘੜ ਦੁਘੜੇ ਮਰੇ

ਪਏ ਦੇਖ ਕੇ ਭੁੱਬਾਂ ਨਿੱਕਲ ਗਈਆਂ। ਕੋਹਾਂ ਵਿੱਚ ਹੀ ਮੁਰਦੇ ਮੁਰਦੇ ਪਏ। ਦਿਸਨ ਕੋਈ ਟਾਵਾਂ ਟਾਵਾਂ ਸਿੱਖ, ਬਾਕੀ ਸਭ ਮੁਗਲ ਪਠਾਣ, ਦੇਖ ਦੇਖ ਬਹੁਤ ਦੁਹੱਥੜ ਮਾਰ ਮਾਰ ਰੋਏ। ਛੇਕੜ ਕਾਬਲੀ ਬੇਗ, ਸ਼ਮਸ ਬੇਗ ਆਦਿਕ ਜੱਥੇਦਾਰ ਬੋਲੇ, "ਬੇਸ਼ੱਕ ਅਫ਼ਸੋਸ ਹੈ ਕਿ ਆਹ ਜੱਟ ਗਵਾਰ ਸਾਡੇ ਅੱਗੇ ਭੇਡਾਂ ਬੱਕਰੀਆਂ ਵਰਗੇ, ਜਿਨ੍ਹਾਂ ਨੂੰ ਤੇਗ ਖਿੱਚਣ ਦਾ ਭੀ ਸ਼ਊਰ ਨਹੀਂ; ਮੁਗਲ ਪਠਾਣਾਂ ਸ਼ੇਰ ਬੱਚਿਆਂ ਨੂੰ ਮਾਰ ਕੇ ਲਿਟਾ ਦੇਣ। ਏਹ ਕੋਈ ਏਹਨਾਂ ਜੱਟਾਂ ਦੀ ਤਾਕਤ ਦਾ ਕੰਮ ਨਹੀਂ, ਕੋਈ ਕੁਦਰਤ ਰਬਾਨੀ ਹੈ। ਪਰ ਖੈਰ ਜੋ ਗ਼ੁਜ਼ਰ ਗਈ ਸੋ ਗ਼ੁਜ਼ਰੀ। ਹੁਣ ਅੱਗੇ ਨੂੰ ਦੇਖਾਂਗੇ। ਨਾ ਸਾਡੇ ਸਾਹਮਣੇ ਏਹ ਸਿਖੜੇ ਕਿਹੇ ਕੁ ਅੜਦੇ ਹਨ? ਜੇ ਆਪ ਹੁਕਮ ਦਿਓ ਤਾਂ ਫੇਰ ਦੇਖੋ ਪਲੋ ਪਲੀ ਵਿੱਚ ਕਹੀਆਂ ਕਸਰਾਂ ਕੱਢਦੇ ਹਾਂ। ਏਹ ਜੇਹੜੀ ਗਾਂਢਵੀ ਧਾੜ ਸਿੱਖਾਂ ਦੀ ਢਿੱਮ ਢਹਿਣੀ ਤੁਸੀਂ ਦੇਖਦੇ ਹੋ, ਸਭ ਇੱਕ ਚੁਟਕੀ ਦੀ ਮਾਰ ਹੈ। ਸਾਡੇ ਹੱਲਾ ਕਰਨ ਦੀ ਦੇਰ ਹੈ, ਏਨ੍ਹਾਂ ਦੇ ਮਰਨ ਦੀ ਕੋਈ ਡੇਰ ਨਹੀਂ। ਅੰਧੇਰੀ ਅੱਗੇ ਪੁਰਾਣੇ ਪੱਤਿਆਂ ਵਾਂਗੂੰ ਉਡਣਗੇ। ਅਸੀਂ ਐਉਂ ਝਪਟ ਲੈਣਾ ਹੈ ਜੀਕੂੰ ਬਾਜ਼ ਬਟੇਰਿਆਂ ਨੂੰ। ਬਾਕੀ ਜੋਧ ਸ਼ਾਹ ਵਰਗੇ ਜੋ ਦਸ ਬੀਸ ਹੋਣਗੇ, ਏਨ੍ਹਾਂ ਗੁਰੂ ਸਮੇਤ ਫੜ ਕੇ ਬਾਦਸ਼ਾਹ ਅੱਗੇ ਚੱਲ ਖੜੇ ਕਰਾਂਗੇ। ਤੁਸੀਂ ਜ਼ਰਾ ਸੰਸਾ ਨਾ ਕਰੋ। ਫਤਹਿ ਹੋਈ ਹੈ। ਆਪ ਇਨਾਮ ਤੇ ਮੁਰਾਤਬੇ ਬਾਦਸ਼ਾਹ ਤੋਂ ਲੈਣ ਵਾਲੇ ਬਣੋਂ। ਪਰ ਹੁਣ ਸ਼ਤਾਬੀ ਕਰੋ। ਗ਼ਿਰੀਆਜ਼ਾਰੀ (ਰੋਣਾ ਪਿਟਣਾ) ਛੱਡ ਕੇ ਸਿਪਾਹ ਨੂੰ ਚਾਹ ਚਪਾਤੀ ਤੇ ਠੂਠੀ ਠੂਠੀ ਸ਼ਰਾਬ ਦੀ, ਅਰ ਘੋੜਿਆਂ ਨੂੰ ਨਿਹਾਰੀ ਦਿਵਾ ਕੇ ਜ਼ਰਾ ਕੁ ਦੁਸ਼ਮਣ ਦੇ ਸਾਹਮਣੇ ਢੋਵੋ। ਕੰਮ ਅਸੀਂ ਆਪੇ ਕਰ ਲਵਾਂਗੇ। ਅਸਾਂ ਅੱਗਾ ਪਿੱਛਾ ਕੋਈ ਨਹੀਂ ਦੇਖਣਾ। ਕੈਂਚੀ ਜੇਹੀ ਫੇਰ ਕੇ ਲੀਰਾਂ ਕਰ ਸਿੱਟਣੀਆਂ ਹਨ।"

ਏਹੋ ਜਹੀਆਂ ਗਰਬੀਲੀਆਂ ਗੱਲਾਂ ਸੁਣ ਕੇ ਲਲਾ ਬੇਗ ਨੂੰ ਜ਼ਰਾ ਹੋਸ਼ ਜਿਹੀ ਆਈ। ਝਟਾ ਪਟ ਚਾਹ ਚਪਾਤੀ ਪਿਆਲੀ ਪਿਆਲੀ ਦਾਰੂ ਦੀ ਸਭ ਨੂੰ ਪਿਲਾ ਖੁਲਾ ਢੋਲ ਨਗਾਰੇ ਵਜਵਾ ਕੇ ਫੌਜ ਨੂੰ ਮੈਦਾਨ ਵਿੱਚ ਲੈ ਆਇਆ ਅਤੇ ਚਾਹਿਆ ਕਿ ਗੁਰੂ ਕੇ ਡੇਰੇ ਉੱਤੇ ਹੱਲਾ ਕਰ ਕੇ ਪਾਣੀ ਦੀ ਢਾਬ ਚੱਲ ਰੋਕੀਏ। ਪਰ ਏਧਰ ਸਿੱਖ ਕੀ ਅਵਾਣ ਸੇ? ਅੱਖ ਦੇ ਪਲਕਾਰੇ ਵਿੱਚ ਚਾਰ ਪੰਜ ਹਜ਼ਾਰ ਸਵਾਰ ਪਜਾਦੇ ਨਾਲ ਝਕਾ ਝਕ ਸ਼ਸਤ੍ਰਾਂ ਦੇ ਕੜੇ ਹੋਏ ਤਿਆਰ ਬਰ ਤਿਆਰ ਸਾਮ੍ਹਣੇ ਹੋ ਖਲੋਤੇ ਅਤੇ ਗੁਰੂ ਜੀ ਨੇ ਜਿਗਾ ਕਲਗੀ ਸ਼ਸਤ੍ਰ ਬਸਤ੍ਰ ਸਜਾ ਕੇ (ਦਿਲਬਾਗ਼) ਸੁਹੇਲੇ ਘੋੜੇ ਪਰ ਚੜ੍ਹੇ ਹੋਏ ਇੱਕ ਵੱਡੇ ਉੱਚੇ ਟਿੱਬੇ ਉੱਤੇ ਖੜੇ ਹੋ ਕੇ ਜਦ ਹੁਕਮ ਦਿੱਤਾ ਤਦ ਜੋਧ ਸ਼ਾਹ, ਉਮਰ ਸ਼ਾਹ, ਬਿਧੀ ਚੰਦ, ਪ੍ਰਤਾਪ ਸਿੰਘ, ਭੱਲਣ, ਚੂਹੜ, ਕਾਲੇ, ਸੇਮੇ ਆਦਿਕ ਬਹਾਦਰਾਂ ਨੇ ਆਪਣੇ ਆਪਣੇ ਨਗਾਰੇ ਨੂੰ ਸਲਾਮੀ ਦੀ ਦੋਹਰੀ ਚੋਬ ਲਗਵਾ ਕੇ ਤੀਰ ਗੋਲੀ ਬਰਸਾਉਣੀ ਅਰੰਭ ਕਰ ਦਿੱਤੀ। ਜਾਂ ਦੁਹਾਂ ਪਾਸਿਆਂ ਤੋਂ ਮੌਤ ਦੇ ਰਵਾਰੇ ਤੀਰ ਤੇ ਕਾਲ ਦੇ ਗਲੇਲੇ ਗੋਲੀਆਂ ਛੁੱਟੇ ਤਾਂ ਹਸਨ ਖਾਂ ਦੂਤ ਨੇ ਗੁਰੂ ਜੀ ਦੇ ਪਾਸ ਖੜੋ ਕੇ ਦੱਸਿਆ, "ਮਹਾਰਾਜ! ਔਹ ਦੇਖੋ, ਸੁਰਖੇ ਘੋੜੇ ਉੱਤੇ ਸੁਨੈਹਰੀ ਮੁਕਟ, ਦੋ ਕਲਗੀਆਂ ਵਾਲਾ ਸਭ ਤੋਂ ਦਹਿਨੇ ਨਵਾਬ ਲਲਾ ਬੇਗ ਕਾਬਲ ਦਾ ਸੂਬਾ ਹੈ। ਓਸ ਦੇ ਬਾਏਂ ਇੱਕ ਕਲਗੀ ਵਾਲਾ ਤੁਰਕੀ ਕੁਮੈਤ ਘੋੜੇ ਪਰ ਨਵਾਬ ਕਮਰ ਬੇਗ ਖਾਂ ਲਲਾ ਬੇਗ ਦਾ ਛੋਟਾ ਭਾਈ ਤੇ ਦਹਿਨੇ ਕਾਬਲੀ ਬੇਗ ਲੋਹੇ ਦੇ ਟੋਪੇ ਵਾਲਾ ਮੀਨਾਰ ਵਰਗਾ ਲਲਾ ਬੇਗ ਦਾ ਮਾਮਾ ਹੈ। ਓਸ ਦੇ ਪਾਸ ਦੋ ਭੜੋਲਿਆਂ ਵਰਗੇ ਜ਼ਰੀਕਸ਼ ਕੁੱਲਿਆਂ ਵਾਲੇ ਲਲਾ ਬੇਗ ਦੇ ਭਾਣਜੇ ਸ਼ਮਸ ਬੇਗ ਕਾਸਮ ਬੇਗ ਹਨ।

ਏਹ ਪੰਜੇ ਸਤੇ ਸਾਰੀ ਬਾਦਸ਼ਾਹੀ ਵਿੱਚ ਚੁਣੇ ਹੋਏ ਬਹਾਦਰ ਜ਼ਫ਼ਰਜੰਗ ਬੜੇ ਖੱਬੀ ਖਾਂ ਸਦਾਉਂਦੇ ਹਨ। ਏਸੇ ਪ੍ਰਕਾਰ ਸਾਰੇ ਪਤੇ ਹਸਨ ਖਾਂ ਤੋਂ ਲੈ ਕੇ ਗੁਰੂ ਜੀ ਨੇ ਪਹਿਲੇ ਵਾਹਿਗੁਰੂ ਬੋਲ ਕੇ ਇੱਕ ਤੀਰ ਟਿਕਾ ਕੇ ਅਜਿਹਾ ਛੱਡਿਆ ਜੋ ਲਲਾ ਬੇਗ ਦੇ ਤਾਜ ਨੂੰ ਲੈ ਉਡਿਆ। ਹਾਹਾਕਾਰ ਕਰ ਕੇ ਉਨ੍ਹਾਂ ਨੇ ਏਹ ਬੜਾ ਭਾਰੀ ਅਪਸਗਨ ਮੰਨਿਆ। ਗੁਰੂ ਜੀ ਦੇ ਤੀਰਾਂ ਦੇ ਖਪਰੇ ਚੱਪਾ ਚੱਪਾ ਚੌੜੇ ਗਿੱਠ ਗਿੱਠ ਲੰਮੇ ਜੋ ਓਨ੍ਹਾਂ ਸੁਣ ਰੱਖੇ ਸੇ, ਪਛਾਣ ਕੇ ਸਭ ਭੈ ਭੀਤ ਹੋਏ। ਭਾਵੇਂ ਜੰਗ ਜਿੱਤਣ ਦਾ ਹੌਸਲਾ ਢਾਹ ਬੈਠੇ। ਪਰ ਲਲਾ ਬੇਗ ਖਾਂ ਨੇ ਜਿੱਥੇ ਭੱਲਣ ਤੇ ਮਲਕ ਜਾਤੀ ਲੜ ਰਹੇ ਸੇ,

ਓਧਰ ਨੂੰ ਕਾਸਮ ਬੇਗ ਸ਼ਮਸਬੇਗ ਨੂੰ ਦੋ ਹਜ਼ਾਰ ਈਸਫਜ਼ਈ ਸਵਾਰ ਨਾਲ ਝੁਕਾ ਦਿੱਤਾ। ਜਾਂ ਏਹ ਕੜਬੜੈਂ ਕੜਬੜੈਂ ਤੇ ਅਲੀ ਅਲੀ ਕਰ ਕੇ ਪਏ ਤੇ ਸਿੱਖਾਂ ਦੀਆਂ ਧੱਜੀਆਂ ਉਡਾਉਣ ਲੱਗੇ ਤਾਂ ਜੋਧਸ਼ਾਹ ਨੇ ਸਲੇਮ ਸ਼ਾਹ ਨੂੰ ਓਧਰ ਦੀ ਮਦਦ ਲਈ ਪੰਜ ਸੌ ਅਸਵਾਰ ਨਾਲ ਜਾਣ ਦਾ ਹੁਕਮ ਦਿੱਤਾ ਜੋ ਸ਼ੇਰ ਦੀ ਤਰ੍ਹਾਂ ਜਾ ਪਿਆ। ਨਾਲੇ ਪਿੱਛੋਂ ਬਿਧੀਚੰਦ ਪੰਜ ਸੌ ਸਿੱਖ ਪੈਦਲ ਲੈ ਕੇ ਪਹੁੰਚਿਆ। ਤੁਰਕ ਮਾਰ ਮਾਰ ਕੇ ਲੀਰਾਂ ਕਰ ਸਿੱਟੇ। ਦੂਜੇ ਪਾਸੇ ਜੋਧਸ਼ਾਹ, ਪ੍ਰਤਾਪ ਸਿੰਘ, ਭਗਤਾ, ਸਿੰਘਾ, ਕਾਲਾ, ਕਰਮਚੰਦ, ਦੁੱਲਟ, ਭਾਗ ਮਲ ਆਦਿਕ ਜੋਧੇ ਆਪਣੇ ਆਪਣੇ ਜਥੇ ਲੈ ਕੇ ਜਾ ਜੁਟੇ। ਫੇਰ ਤਾਂ ਦੋਹਾਂ ਪਾਸਿਆਂ ਤੋਂ ਤੀਰ ਗੋਲੀ ਦਾ ਡਾਢਾ ਮੀਂਹ ਬਰਸਿਆ। ਤੁਰਕਾਂ ਨੂੰ 'ਅਲੀ ਅਲੀ' ਭੁਲਾ ਕੇ 'ਅੱਲਾ ਅੱਲਾ' ਬੁਲਾ ਦਿੱਤਾ। ਭਾਵੇਂ ਪਠਾਣ ਬੜੇ ਤੀਰੰਦਾਜ਼ ਲੜਾਕੇ ਮਸ਼ਹੂਰ ਸੇ, ਪਰ ਜੱਟ ਵਿੱਦਜਾ ਨੇ ਸੱਤੇ* ਸੁੱਧਾਂ ਭੁਲਾ ਦਿੱਤੀਆਂ। ਕਿਉਂਕਿ ਤੁਰਕ ਤਾਂ ਜਾਨ ਬਚਾ ਕੇ ਲੜਦੇ ਸੇ। ਏਧਰੋਂ ਜੱਟ ਸਿੱਖ ਵਿਚਾਰੇ ਜੋ ਕੇਵਲ ਸ਼ਹੀਦ ਹੋਣ ਵਾਸਤੇ ਹੀ ਘਰਾਂ ਤੋਂ ਆਏ ਸੇ, ਵਧ ਵਧ ਕੇ ਲੜਦੇ ਰਹੇ। ਨਾਲੇ ਸਿੱਖਾਂ ਨੂੰ ਭਰੋਸਾ ਸੀ ਕਿ ਗੁਰੂ ਕਿਆਂ ਨੇ ਹਾਰਨਾ ਨਹੀਂ, ਅਸੀਂ ਜਿੱਤਾਂਗੇ। ਏਸੇ ਦ੍ਰਿੜ ਭਰੋਸੇ ਪਰ ਜਾਨਾਂ ਹੀਲ ਹੀਲ ਕੇ ਜਿੱਧਰ ਨੂੰ ਹੱਲਾ ਕਰਨ, ਮੁਗਲ ਪਠਾਣਾਂ ਨੂੰ ਭੰਨ ਕੇ ਅੱਗੇ ਧਰ ਲੈਣ। ਲਹੂ ਦੇ ਹੜ੍ਹ ਵਗ ਤੁਰੇ। ਧਰਤੀ ਨੇ ਸੂਹੀ ਚਾਦਰ ਪਹਿਨ ਲਈ। ਮਾਸਾਹਾਰੀ ਰੱਜ ਮੁੜੇ। ਹੂਰਾਂ ਪਰੀਆਂ ਨੇ ਮੰਗਲ ਮਨਾਏ। ਏਸ ਹੱਲੇ ਵਿੱਚ ਜੋਧ ਸ਼ਾਹ, ਪ੍ਰਤਾਪ ਸਿੰਘ, ਬਿਧੀਚੰਦ, ਭਾਈ ਜੇਠਾ, ਜੈਤਾ ਜੋ ਗੁਰੂ ਜੀ ਦਾ ਸ਼ੇਰ ਸਦਾਉਂਦਾ ਸੀ; ਏਨ੍ਹਾਂ ਭੀ ਬਹੁਤ ਤੁਰਕ ਢਾਹੇ ਤੇ ਗੁਰੂ ਜੀ ਨੇ ਜਿਉਂ ਜਿਉਂ ਹਸਨ ਬੇਗ ਨੱਸਦਾ ਰਿਹਾ ਸੈਂਕੜੇ ਸ੍ਰਦਾਰ ਤੀਰੀਂ ਵੇਧ ਕਰ ਸੁਟੇ। ਚਲਾਏ ਤਾਂ ਓਨ੍ਹਾਂ ਭੀ ਬਥੇਰੇ। ਪਰ ਜਿਤਨੀ ਦੂਰੋਂ ਗੁਰੂ ਜੀ ਦਾ ਤੀਰ ਮਾਰ ਕਰਦਾ ਸੀ, ਓਨ੍ਹਾਂ ਦੇ ਨਹੀਂ ਪਹੁੰਚਦੇ ਸਨ। ਜਦ ਲਲਾ ਬੇਗ ਦੇ ਦੋ ਘੋੜੇ ਮਾਰੇ ਗਏ ਤੇ ਸਿੱਖੀ ਦੀ ਕਟੀਲੀ ਤੇਗ ਨੇ ਤੁਰਕ ਬਹੁਤ ਬਿਹਬਲ ਕੀਤੇ, ਤਾਂ ਕਾਬਲੀ ਬੇਗ ਜੋ ਗਿਣਤੀ ਦਾ ਜੋਧਾ ਸੀ, ਘੋੜਾ ਛੇੜ ਕੇ ਗੁਰੂ ਜੀ ਦੇ ਨੇੜੇ ਆ ਬੋਲਿਆ ਕਿ ਲੋਗਾਂ ਨੂੰ ਕਿਉਂ ਮਰਵਾਉਨਾਂ ਹੈਂ? ਜੇ ਬਹਾਦਰ ਸਦਾਉਂਦਾ ਹੈਂ, ਤਾਂ ਮੇਰੇ ਨਾਲ ਜੰਗ ਕਰ।

ਗੁਰੂ ਜੀ ਤਾਂ ਏਹੋ ਚਾਹੁੰਦੇ ਸੇ ਕਿਉਂਕਿ ਉਸ ਸਮੇਂ ਦੁੰਦ ਜੁੱਧ ਕਰਨ ਦਾ ਬਹੁਤ ਰਿਵਾਜ ਸੀ। ਦੋਵੇਂ ਬਹਾਦੁਰ ਦੋਵੇਂ ਪਟੇਬਾਜ਼ {ਜੰਗ ਦਾ ਵੇਰਵਾ} ਪਹਿਲੋਂ ਤੀਰਾਂ ਨਾਲ ਲੜੇ। ਫੇਰ ਤਲਵਾਰੀਂ ਉੱਤਰ ਪਏ। ਬਹੁਤ ਦਾਉ ਘਾਉ ਹੱਥਿਆਰ ਕਰਦੇ ਰਹੇ। ਓੜਕ ਗੁਰੂ ਜੀ ਦੇ ਮੋਢੇ ਹੇਠ ਜ਼ਖ਼ਮ ਕਰ ਕੇ ਜਾਂ ਤੁਰਕ ਮੁੜਿਆ ਤਾਂ ਗੁਰੂ ਜੀ ਨੇ ਦੋ ਧੜ ਕਰ ਕੇ ਸਿੱਟ* ਘੱਤਿਆ। ਜਦ ਕਾਬਲੀ ਬੇਗ ਮੁਨਾਰਾ ਜਿਹਾ ਡਿਗਿਆ, ਤਾਂ ਪੰਜ ਸੌ ਅਸਵਾਰ ਚੁਣੇ ਹੋਏ ਗੁਹਾਰਿਆਂ ਵਰਗੇ ਕੱਦ ਵਾਲੇ ਲੜਾਕੇ ਬੀਰ ਲੈ ਕੇ ਕਮਰ ਬੇਗ ਖਾਂ ਗੋਲੀ ਵਾਂਗੂੰ ਓਥੇ ਨੂੰ ਆਇਆ, ਜਿੱਥੇ ਗੁਰੂ ਜੀ ਖੜੇ ਸੇ। ਓਨ੍ਹਾਂ ਤੀਰਾਂ ਨਾਲ ਸੈਂਕੜੇ ਸਿੱਖ ਲਿਟਾ ਦਿੱਤੇ। ਤਦੋਂ ਨੂੰ ਗੁਰੂ ਜੀ ਦੇ ਬਸਤ੍ਰ ਲਹੂ ਨਾਲ ਲਾਲ ਗੁਲਾਲ ਹੋ ਗਏ ਸੇ। ਜੋਧਸ਼ਾਹ ਨੇ ਆਪਣਾ ਦੁਪੱਟਾ ਭਿਉਂਕੇ ਜ਼ਖ਼ਮ ਕੱਸ ਕੇ ਬੰਨ੍ਹੇ ਅਤੇ ਗੁਰੂ ਜੀ ਨੂੰ ਅਸਵਾਰ ਕਰਾ ਕੇ ਕਮਰ ਬੇਗ ਦੀ ਕਮਰ ਕੱਟਣ ਲਈ ਆਗਜ਼ਾ ਲੈ ਕਰ ਆਪਣੇ ਭਾਈਚਾਰੇ ਦੇ ਪੰਜ ਸੌ ਅਸਵਾਰ ਨਾਲ ਕਮਰ ਬੇਗ ਦਾ ਅੱਗਾ ਜਾ ਲੀਤਾ। ਦੋਹਾਂ ਪਾਸਿਆਂ ਦੇ ਬਹੁਤ ਸੂਰਮੇ ਭਿੜ ਭਿੜ ਕੇ ਸ਼ਹੀਦ ਹੋਏ। ਆਖਰ ਕਮਰ ਬੇਗ ਤੇ ਜੋਧਸ਼ਾਹ ਦੋਵੇਂ ਜੁਟ ਪਏ। ਜਦ ਦੋਹਾਂ ਨੂੰ ਦੋ ਦੋ ਚਾਰ ਕਾਰ ਜ਼ਖ਼ਮ ਆਏ ਤੇ ਘੋੜੇ ਦੋਹਾਂ ਦੇ ਮਾਰੇ ਗਏ ਤਾਂ ਦੋਵੇਂ ਕਰੋਧ ਨਾਲ ਤਪ ਕੇ ਲੋਹੇ ਵਰਗੇ ਲਾਲ ਚੇਹਰੇ ਤੇ ਬਸਤਰ ਸੂਹੇ ਹੋਏ ਢਾਲਾਂ ਉੱਤੇ ਵਾਰ ਲੈ ਰਹੇ ਸੇ। ਜੋਧਸ਼ਾਹ ਦੀ ਤਲਵਾਰ ਟੁੱਟ ਪਈ। ਕਮਰਬੇਗ ਨੇ ਉੱਛਲ ਕੇ ਜ਼ੋਰ ਨਾਲ ਤੇਗ ਵਾਹੀ ਤਾਂ ਜੋਧਸ਼ਾਹ ਨਟ ਵਾਂਗੂੰ ਛਾਲ ਮਾਰ ਕੇ ਦੂਰ ਜਾ ਖਲੋਤਾ ਤੇ ਓਸ ਦੀ ਤਲਵਾਰ ਓਸੇ ਦਾ ਗਿੱਟਾ ਛਾਂਗ ਗਈ। ਤਦੋਂ ਨੂੰ

---

*ਧੀਰਜ, ਬੁਧ, ਬਬੇਕ, ਬਲ, ਗਤ ਮਿਤ ਔਸਰ ਬਾਤ। ਗੁਰੂ ਤ੍ਰਾਸ ਤੇ ਤੁਰਕਨ ਕੋ ਭੂਲ ਗਈ ਸੁਧ ਸਾਤ॥

*ਓਹ ਤੇਗਾ ਗੁਰੂ ਜੀ ਦਾ ਤਿੰਨ ਹੱਥ ਲੰਮਾ ਦੋ ਚੱਪੇ ਚੌੜਾ ਹੁਣ ਤੋੜੀ ਅਕਾਲ ਬੁੰਗੇ ਪਿਆ ਹੈ, ਜਿਸ ਨੂੰ ਦੋਹਾਂ ਹੱਥਾਂ ਨਾਲ ਚੁੱਕ ਸਕੀਦਾ ਹੈ॥

ਜੋਧ ਨੇ ਛੇਤੀ ਨਾਲ ਸੇਵਕ ਤੋਂ ਸਾਂਗ ਲੈ ਕੇ ਪੈਂਤੀ ਸੇਰ ਦੀ ਕਾਲ ਦੀ ਜੀਭ ਵਰਗੀ ਲਹਿ ਲਹਿ ਕਰਦੀ ਤੋਲ ਕੇ ਅਜੇਹੀ ਵਾਹੀ ਕਿ ਮੁਗਲ ਦੀ ਸੰਜੋ ਛਾਤੀ ਭੰਨ ਕੇ ਪਾਰ ਹੋ ਗਈ। ਸੁਣਿਆ ਹੈ ਕਿ ਜੋਧ ਵਿੱਚ ਐਨਾ ਬਲ ਸੀ ਕਿ ਓਸ ਨੂੰ ਸਾਂਗ ਵਿੱਚ ਪਰੋ ਕੇ ਗੁਰੂ ਜੀ ਅੱਗੇ ਜਾ ਸਿੱਟਿਆ। ਓਧਰ ਏਸੇ ਤਰ੍ਹਾਂ ਭੱਲਣ ਨੇ ਸ਼ੱਮਸ ਬੇਗ ਤੇ ਰਾਇ ਲਾਲ ਨੇ ਕਾਸਮ ਬੇਗ ਨੂੰ ਬਰਛੇ ਵਿੱਚ ਪਰੋ ਕੇ ਸਿਰ ਓਨ੍ਹਾਂ ਦੇ ਗੁਰੂ ਜੀ ਅੱਗੇ ਲਿਆ ਰੱਖੇ।

ਜਦ ਲਲਾ ਬੇਗ ਦੇ ਖ਼ਾਸ ਸੰਬੰਧੀ ਬੜੇ ਬੜੇ ਮੁਖੀਏ ਜੋਧੇ ਮਾਰੇ ਗਏ ਤਾਂ ਉੱਕੀ ਫਤੇ ਦੀ ਢੇਰੀ ਢਹਿ ਗਈ। ਰੋਣ ਲੱਗ ਪਿਆ ਤਾਂ ਗੁਲ ਖਾਂ ਈਸਫਜ਼ਈ ਇਸਮਾਈਲ ਖਾਂ ਅਬਦਾਲੀ ਤੇ ਜ਼ਾਲਮ ਖਾਂ, ਨਾਹਰ ਖਾਂ ਹਬਸ਼ੀ ਜਿਨ੍ਹਾਂ ਦੇ ਊਠਾਂ ਵਰਗੇ ਹੋਠ, ਆਲੇ ਜਿਹੇ ਮੂੰਹ, ਕਾਲੇ ਤਵੇ ਦੇ ਰੰਗ ਬੜੇ ਮੋਟੇ ਨੱਕ, ਗੋਲ ਗੋਲ ਮਸਾਲਾਂ ਵਰਗੀਆਂ ਅੱਖਾਂ ਸਨ; ਓਨ੍ਹਾਂ ਲਲਾ ਬੇਗ ਨੂੰ ਆਖਿਆ, "ਸਾਡੇ ਜੀਊਂਦਿਆਂ ਤੂੰ ਕਿਉਂ ਰੋਵੇਂ? ਦੇਖ ਹੁਣੇ ਸਭ ਨੂੰ ਮਾਰ ਕੇ ਤੇਰਾ ਮਨੋਰਥ ਪੂਰਾ ਕਰਦੇ ਹਾਂ ਕਿ ਨਹੀਂ?" ਏਹ ਕਹਿ ਕੇ ਸ਼ਰਾਬ ਗਟਕਾ, ਨਗਾਰੇ ਵਜਵਾ, ਘੋੜੇ ਦੌੜਾ, ਚਾਰ ਹਜ਼ਾਰ ਫੌਜ ਨਾਲ ਇੱਕੇ ਵਾਰੀ ਹੱਲਾ ਕਰ ਕੇ ਆ ਪਏ। ਏਧਰੋਂ ਭੀ ਗੁਰੂ ਜੀ ਦੇ ਸਿੱਖ ਵਾਹਿਗੁਰੂ ਬੋਲ ਕੇ ਆ ਖੜੋਤੇ। ਦੋ ਘੜੀਆਂ ਭਾਰੀ ਕਟਾ ਕੁੱਟ ਹੋਈ। ਸਾਰ ਉੱਤੇ ਸਾਰ ਖੜਕਿਆ। ਦੋਹਾਂ ਪਾਸਿਆਂ ਦੇ ਜੋਧੇ ਖੂਬ ਦਿਲ ਖੋਲ੍ਹ ਖੋਲ੍ਹ ਕੇ ਲੜੇ। ਸਲੇਮ ਸ਼ਾਹ, ਬਿਧੀ ਚੰਦ, ਚੌਧਰੀ ਚੂਹੜ, ਦੂਲੜ, ਗੁਰੂ ਜੀ ਦਾ ਸ਼ੇਰ ਜੈਤਾ, ਭਗਤਾ, ਨੰਦਾ, ਸਿੰਘਾ ਜਿੱਧਰ ਨੂੰ ਤੇਗਾਂ ਧੂਹ ਕੇ ਪੈਣ, ਰਾਹ ਖੋਲ੍ਹਦੇ ਜਾਣ। ਸਿੱਖਾਂ ਦਾ ਜ਼ੋਰ ਪਿਆ ਦੇਖ ਕੇ ਲਲਾ ਬੇਗ ਨੇ ਸਾਰੀ ਫੌਜ ਨੂੰ ਸਿੱਖਾਂ ਉੱਤੇ ਝੁਕਾ ਦਿੱਤਾ ਅਤੇ ਆਪ ਜਾਨ ਤਲੀ ਤੇ ਧਰ ਕੇ ਘੋੜਾ ਭਜਾ ਕੇ ਸਭ ਅੱਗੇ ਗੁਰੂ ਗੁਰੂ ਪੁਕਾਰਦਾ ਤੇ ਫੌਜ ਦਾ ਹੌਸਲਾ ਵਧਾਉਂਦਾ ਹੋਯਾ ਫਿਰਨ ਲੱਗਾ। ਰਾਜੇ ਪ੍ਰਤਾਪ ਸਿੰਘ ਓਸ ਨਾਲ ਦੁੰਦ ਜੁੱਧ ਮੰਗਜਾ। ਪਰ ਗੁਰੂ ਜੀ ਨੇ ਆਖਿਆ, ਏਹ ਸਾਨੂੰ ਵੰਗਾਰਦਾ ਹੈ, ਏਸ ਦੀ ਮੁਕਤੀ ਅਸੀਂ ਕਰਾਂਗੇ।

ਏਤਨਾ ਕਹਕੇ ਫੌਰਨ {ਗੁਰੂ ਜੀ ਦਾ ਲਲਾ ਬੇਗ ਨਾਲ ਯੁੱਧ} ਘੋੜਾ ਛੇੜ ਓਸ ਨੂੰ ਆ ਘੇਰਿਆ। ਜਾਂ ਦੋਹਾਂ ਦਲਾਂ ਦੇ ਮਾਲਕ ਦੋਵੇਂ ਸੂਰਬੀਰ ਦੁੰਦ ਜੁੱਧ ਕਰਨ ਲੱਗੇ ਤਾਂ ਸਭ ਸੈਨਾ ਦੇਖਣ ਲੱਗ ਪਈ। ਭਾਵੇਂ ਗੁਰੂ ਸਾਹਿਬ ਜੀ ਜ਼ਖ਼ਮੀ ਸੇ, ਪਰ ਓਸ ਦੀ ਹਵਸ ਪੂਰੀ ਕਰਨ ਲਈ ਜੁਟ ਪਏ ਤੀਰੰਦਾਜ਼ ਪਟੇਬਾਜ਼ ਦੋਵੇਂ ਪੂਰੇ ਸੇ, ਵਾਰ ਢਾਲਾਂ ਉੱਤੇ ਲੈਂਦੇ ਰਹੇ, ਘੋੜੇ ਦੋਹਾਂ ਦੇ ਮਾਰੇ ਗਏ। ਗੁਰੂ ਜੀ ਦੇ ਸੁਹੇਲੇ ਘੋੜੇ ਦਿਲਬਾਗ਼ ਤੋਂ ਓਸ ਦਾ ਅਬਲਕ ਭੀ ਘੱਟ ਨਹੀਂ ਸੀ। ਫੇਰ ਤਾਂ ਦੋਵੇਂ ਪੈਰ ਜਮਾ ਕੇ ਰਣਥੰਭੇ ਹੋ ਖਲੋਤੇ। ਲਲਾ ਬੇਗ ਬੋਲਿਆ, "ਪੀਰ ਜੀ! ਤੀਰ ਛੱਡ ਕੇ ਤਲਵਾਰੀਂ ਲੜੋ।" ਕਿਉਂਕਿ ਗੁਰੂ ਜੀ ਦੇ ਤੀਰ ਬੜੇ ਜ਼ਬਰਦਸਤ ਪੈਂਦੇ ਸਨ, ਝੱਲੇ ਨਹੀਂ ਜਾਂਦੇ ਸੇ। ਤਦ ਗੁਰੂ ਜੀ ਨੇ ਤੀਰਕਮਾਨ ਰੱਖ ਕੇ ਤੇਗ ਖਿੱਚ ਲਈ, ਤਾਂ ਓਹ ਭੀ ਖੰਡਾ ਖਿੱਚ ਖੜੋਤਾ। ਫੁਲਾਦੀ ਢਾਲਾਂ ਉੱਤੇ ਵਾਰ ਬੋਚਦੇ ਰਹੇ। ਭਾਵੇਂ ਓਹ ਭੀ ਜ਼ਖ਼ਮੀ ਹੋਯਾ, ਪਰ ਗੁਰੂ ਜੀ ਦੇ ਖੱਬੇ ਪੱਟ ਉੱਤੇ ਤਕੜਾ ਘਾਉ ਆਇਆ ਤਾਂ ਫੇਰ ਰੋਸ ਜਾਗਿਆ। ਭਲਾ ਤਿੰਨ ਹੱਥ ਲੰਬਾ ਅਠਾਰਾਂ ਸੇਰ ਦਾ ਖੰਡਾ ਗੁਰੂ ਜੀ ਦਾ ਕਿੱਥੋਂ ਸਹਾਰਿਆ ਤੇ ਬਚਾਇਆ ਜਾਵੇ? ਥਿੱਬਦੇ ਹੋਏ ਲਲਾ ਬੇਗ ਦੇ ਮੋਢੇ ਪਰ ਅਜਿਹਾ ਬੈਠਾ ਕਿ ਦੋ ਫਾੜ ਕਰ ਕੇ ਧਰਤੀ ਵਿੱਚ ਜਾ ਧਸਿਆ। "ਜੈ ਗੁਰੂ ਨਾਨਕ ਜੀ ਦੀ" ਬੋਲ ਕੇ ਗੁਰੂ ਜੀ ਤਾਂ ਦੂਜੇ ਘੋੜੇ ਜਾਨਭਾਈ ਨਾਮੀ ਉੱਤੇ ਅਸਵਾਰ ਹੋ ਗਏ ਤੇ ਓਧਰ ਲਲਾ ਬੇਗ ਦੇ ਡਿਗਦੇ ਸਾਰ ਤੁਰਕੀ ਦਲ ਵਿੱਚ ਹਲਚਲ ਪੈ ਗਈ। ਸਿੱਖਾਂ ਦੇ ਹੌਸਲੇ ਵਧ ਗਏ ਫੇਰ ਕਿਥੇ ਅਟਕਣ ਦੇਣ? ਇੱਕ ਪਾਸੇ ਜ਼ਾਲਮ ਖਾਂ ਹਬਸ਼ੀ ਜੋ ਹਬਸ਼ੀਆਂ ਦੇ ਝੁੰਡ ਨੂੰ ਕਾਇਮ ਰੱਖ ਕੇ ਲੜ ਰਿਹਾ ਸੀ, ਭੱਲਣ ਬੈਰਾੜ ਨੇ ਆਪਣੀ ਸਾਂਗ ਵਿੱਚ ਜਾ ਪਰੋਇਆ। ਸਲੰਘ ਨਾਲ ਜੱਟ ਦੇ ਠਾਪਾ ਚੁੱਕਣ ਵਾਂਗ ਵੀਹ ਮਣ ਦਾ ਸੂਰ ਜਿਹਾ ਗੁਰੂ ਜੀ ਦੇ ਅੱਗੇ ਲਿਆ ਸਿੱਟਿਆ, ਜਿਸ ਦੀ ਸੂਰਤ ਤੇ ਕੱਦ ਨੂੰ ਦੇਖ ਕੇ ਗੁਰੂ ਜੀ ਬੜੇ ਹੱਸੇ ਤੇ ਭੱਲਣ ਨੂੰ ਵਰ ਦਿੱਤਾ ਕਿ ਤੇਰੀ ਅੰਸ਼ ਰਾਜ ਕਰੇਗੀ। ਏਸੇ ਤਰ੍ਹਾਂ ਗੁਲਬੇਗ ਖਾਂ ਨੂੰ ਬਿਧੀਚੰਦ ਨੇ, ਇਸਮਾਈਲ ਖਾਂ ਨੂੰ ਰਾਇ ਲਾਲ ਨੇ, ਬਹਿਲੋਲ ਖਾਂ ਨੂੰ ਜੈਤੇ ਨੇ ਮਾਰ ਕੇ ਤੁਰਕਾਂ ਨੂੰ ਭਾਂਜ ਪਾ ਦਿੱਤੀ। ਫੇਰ ਤਾਂ ਤਲਵਾਰਾਂ

ਸੂਤ ਕੇ ਸਿੱਖ ਤੁਰਕਾਂ ਦੇ ਪਿੱਛੇ ਐਉਂ ਝਪਟ ਪਏ ਜੀਕੂੰ ਜੁਰੇ ਬਾਜ਼ ਪੰਛੀਆਂ ਪਿੱਛੇ ਤੇ ਬਘਿਆੜ ਇੱਜੜ ਉੱਤੇ ਪੈਂਦੇ ਹਨ। ਚਾਰ ਪੰਜ ਕੋਹ ਤੁਰਕਾਂ ਨੂੰ ਨੱਪੀ ਗਏ। ਅੰਧੇਰਾ ਹੋਯਾ ਤਾਂ ਮੁੜੇ, ਸੈਂਕੜੇ ਹਥਯਾਰ ਖੋਹ ਲਿਆਏ। ਤੰਬੂ ਸਲੀਤੇ ਆਦਕ ਜੰਗ ਦਾ ਸਾਮਾਨ ਸਭ ਗੁਰੂ ਜੀ ਨੇ ਜੋਧ ਨੂੰ ਸੌਂਪ ਦਿੱਤਾ। ਫੇਰ ਗੁਰੂ ਜੀ ਨੇ ਮਸਾਲਾਂ ਜਗਵਾ ਕੇ ਆਪਣੇ ਪਰਾਏ ਸਭ ਜ਼ਖ਼ਮੀ ਉਠਵਾ ਲੀਤੇ। ਫਤੇ ਦੇ ਨਗਾਰੇ ਵਜਵਾਉਂਦੇ ਹੋਏ ਸਿੱਖ 'ਅਕਾਲ ਅਕਾਲ' ਗਜਾਉਂਦੇ, ਸ਼ਬਦ ਗਾਉਂਦੇ ਡੇਰੇ ਆ ਗੱਜੇ। ਮਹਾਂ ਪ੍ਰਸ਼ਾਦ ਤੇ ਕੜਾਹ ਪ੍ਰਸ਼ਾਦ ਹੋਣ ਲੱਗੇ। ਜ਼ਖ਼ਮੀਆਂ ਦੀ ਕਾਰੀ ਕਰਾਈ। ਅੰਦਰ ਪਾਏ, ਪ੍ਰਸ਼ਾਦ ਛਕਾਏ, ਅੰਗੀਠੇ ਸਿਕਾਏ। ਗੁਰੂ ਸਾਹਿਬ ਜੀ ਤੇ ਜੋਧਸ਼ਾਹ ਨੇ ਭੀ ਆਪਣੇ ਜ਼ਖ਼ਮ ਸਿਵਾਏ, ਮੱਲ੍ਹਮ ਪਟੀ ਕਰਾਈ। ਗ਼ਰਮਾਈ ਤੇ ਫਤੇ ਦੇ ਹੌਸਲੇ ਨੇ ਜ਼ਖ਼ਮ ਦੀ ਪੀੜ ਕਿਸੇ ਨੂੰ ਨਾ ਪੋਹਣ ਦਿੱਤੀ ਨਾਲੇ ਗੁਰੂ ਜੀ ਦੀ ਕ੍ਰਿਪਾ ਤੇ ਪ੍ਰਵਰਸ਼ ਹੋਣੇ ਕਰ ਬਹੁਤ ਸ਼ੀਘਰ ਰਾਜ਼ੀ ਹੋ ਗਏ। ਓਧਰ ਰਾਤ ਰਾਤ ਲੁਟੇਰੇ ਲੋਗ ਰਣ ਵਿੱਚੋਂ ਜੋ ਕੁਛ ਲੈ ਗਏ ਸੋ ਗਏ, ਬਾਕੀ ਦਿਨ ਚੜ੍ਹੇ ਸਭ ਬੰਦ ਕਰ ਦਿੱਤਾ। ਹਸਨ ਖਾਂ ਦੂਤ ਨੂੰ ਗੁਰੂ ਜੀ ਨੇ {ਗੁਰੂ ਜੀ ਨੇ ਹਸਨ ਖਾਂ ਨੂੰ ਵਾਪਿਸ ਜਾਣ ਲਈ ਹੁਕਮ ਕੀਤਾ} ਹੁਕਮ ਦਿੱਤਾ, "ਤੂੰ ਨੱਸੀ ਭੱਜੀ ਸ਼ਾਹੀ ਫੌਜ ਨੂੰ ਲੈ ਕੇ ਲਾਹੌਰ ਹਾਜ਼ਰ ਹੋ। ਜੰਗ ਦਾ ਸਭ ਹਾਲ ਸੱਚਾ ਸੱਚਾ ਸੁਣਾ ਤੈਨੂੰ ਲਲਾ ਬੇਗ ਦੀ ਜਗਾਹ ਸੂਬੇਦਾਰੀ ਲਭੇਗੀ।" ਓਹ ਬਚਨ ਮੰਨ ਕੇ ਖ਼ੁਸ਼ੀ ਹੋ ਸਿੱਧਾ ਹਰੀ ਕੇ ਪੱਤਣ ਨੂੰ ਹੋ ਲੀਤਾ। ਜਿਉਂ ਜਿਉਂ ਟੁੱਟੀ ਭੱਜੀ ਲੁੱਟੀ ਪੁਟੀ ਫੌਜ ਆਉਂਦੀ ਗਈ, ਓਸ ਨੂੰ ਕੱਠੀ ਕਰ ਕੇ ਲਾਹੌਰ ਦੇ ਰਾਹ ਪਿਆ। ਏਧਰ ਸਵੇਰ ਹੋਈ ਗੁਰੂ ਜੀ ਸਿੱਖਾਂ ਨੂੰ ਹੁਕਮ ਦੇ ਕਰ ਜੰਗ ਵਿੱਚ ਭਾਈ ਜੇਠਾ, ਸੰਜ, ਮਿਤ੍ਰ, ਭੋਮਾ, ਕਟਾਰਾ, ਭਾਗੂ, ਭੂਰਾ, ਆਦਕ ਸਭ ਸ੍ਰਦਾਰ ਤੇ ਦੂਸਰੇ ਸਿੱਖ,; ਜੋ ਸ਼ਹੀਦ ਹੋਏ ਸੇ, ਚੁਕਾ ਚੁਕਾ ਜੋ ੧੨੭੩ (ਬਾਰਾਂ ਸੌ ਤਿਹੱਤਰ) ਗਿਣੇ ਗਏ। ਇੱਕ ਬੜੇ ਸਾਰੇ ਲੱਕੜਾਂ ਦੇ ਢੇਰ ਉੱਤੇ ਧਰਾ ਕੇ ਦਾਹ ਕਰਾ ਦਿੱਤੇ। ਖ਼ਾਕ ਉਨ੍ਹਾਂ ਦੀ ਕੁਛ ਸਤਲੁਜ ਵਿੱਚ ਪਵਾ ਕੇ ਬਾਕੀ ਓਸੇ ਥਾਂ ਦਬਾ ਦਿੱਤੀ, ਜਿੱਥੇ ਹੁਣ ਸ਼ਹੀਦ ਗੰਜ ਹੈ। ਫੇਰ ਪਿੰਡਾਂ ਦੇ ਲੋਕ ਤੇ ਸਿੱਖ ਲਵਾ ਕੇ ਇੱਕ ਬੜਾ ਖਤਾ ਪੁਟਵਾ ਕਰ ਜਿਤਨੇ ਮੁਹੰਮਦੀ ਮਰੇ ਸੇ ਸਭ ਓਸ ਵਿੱਚ ਸਿਟਵਾ ਕੇ ਸਭਦੇ ਉੱਤੇ ਕਾਬਲੀ ਬੇਗ ਲਲਾ ਬੇਗ ਆਦਿਕ ਸਰਦਾਰ ਰਖਾ ਕੇ ਮਿੱਟੀ ਪਵਾ ਦਿੱਤੀ। ਓਸੇ ਉੱਤੇ ਦਮਦਮਾ ਬਣਵਾਇਆ ਤੇ ਫਰਸ਼ ਕਰਾਇਆ। ਪੰਦਰਾਂ ਦਿਨ ਦੀਵਾਨ ਲਾਉਂਦੇ ਸ਼ਬਦ ਕੀਰਤਨ ਕਰਾਉਂਦੇ ਰਹੇ। ਓਸ ਜਗਹਾ ਹੁਣ ਗੁਰਦਵਾਰਾ ਹੈ ਤੇ ਜਿੱਥੇ ਜੰਗ ਹੋਯਾ ਸੀ, ਓਥੇ ਗੁਰੂਸਰ ਤੀਰਥ ਹੈ। ਓਥੋਂ ਦੀ ਸਾਰੀ ਕਥਾ ਪੰਜਵੇਂ ਹਿੱਸੇ ਵਿੱਚ ਆਵੇਗੀ। ਓਸ ਸਮੇਂ ਓਥੇ ਜੰਗਲ ਟਿੱਬੇ ਸਨ। ਹੁਣ 'ਲਹਿਰਾ' ਨਾਮ ਨਗਰ ਵੱਸ ਪਿਆ ਹੈ। ਇੱਕ ਮਰ੍ਹਾਜ ਦੇ ਜੱਟ ਪਾਸ ਕਮਰਬੇਗ ਦੇ ਕਮਰ ਦੀ ਜੜਾਊ ਮੁੱਠ ਵਾਲੀ ਤਲਵਾਰ ਸੀ। ਓਸ ਦੇ ਵੰਡਣ ਬਦਲੇ ਭਾਈ ਭਾਈ ਆਪਸ ਵਿੱਚ ਲੜ ਪਏ, ਗੁਰੂ ਜੀ ਪਾਸ ਝਗੜਾ ਆਗਿਆ, ਓਨ੍ਹਾਂ ਬਚਨ ਕੀਤਾ ਏਸ ਤਲਵਾਰ ਨੂੰ ਜੋ ਲੜਾਈ ਦਾ ਕਾਰਨ ਹੈ, ਏਸੇ ਖਾਤੇ ਵਿੱਚ ਦੱਬ ਦਿਓ ਨਹੀਂ ਤਾਂ ਏਹ ਤੁਹਾਡੇ ਘਰ ਹਮੇਸ਼ਾਂ ਲੜਾਈ ਪਾਈ ਰਖੂ, ਓਨ੍ਹਾਂ ਮੰਨੀ ਨਾ। ਗੁਰੂ ਜੀ ਦਾ ਬਚਨ ਐਸਾ ਸੱਚਾ ਹੈ ਕਿ ਓਨ੍ਹਾਂ ਦੀ ਕੁਲ ਵਿੱਚ ਹੁਣ ਤੱਕ ਲੜਾਈ ਰਹਿੰਦੀ ਹੈ।

## ਬਾਦਸ਼ਾਹ ਨੇ ਜੰਗ ਦੀ ਤੇ ਗੁਰੂ ਜੀ ਦੀ ਕਥਾ ਸੁਣਨੀ ਤੇ ਹਸਨਖਾਂ ਨੇ ਸੂਬਾ ਹੋਣਾ

ਭਾਵੇਂ ਹਸਨਖਾਂ ਤਾਂ ਹਜ਼ਾਰਕੁ ਆਦਮੀ ਨਾਲ ਲਾਹੌਰ ਲੈ ਗਿਆ ਸੀ ਪਰ ਪਿੱਛੋਂ ਹੌਲੀ ਹੌਲੀ ਚਾਰ ਕੁ ਹਜ਼ਾਰ ਹੋ ਗਿਆ ਓਨ੍ਹਾਂ ਦੇ ਬਚਾ ਕੇ ਲੈਣ ਜਾਣ ਦੀ ਵਡਿਆਈ ਹਸਨ ਖਾਂ ਨੂੰ ਮਿਲੀ। ਓਨ ਵਜ਼ੀਰ ਖਾਂ ਨੂੰ ਗੁਰੂ ਜੀ ਵੱਲੋਂ ਖ਼ੁਸ਼ੀ ਹੋ ਕਰ ਕੇ ਜਦ ਬਹੁਤ ਮਹਿਮਾ ਜੰਗ ਦੀ ਕਥਾ ਤੇ ਗੁਰੂ ਜੀ ਦੀ ਬੇਅੰਤ ਸਮਰੱਥਾ ਸੁਣਾਈ, ਤਾਂ ਵਜ਼ੀਰ ਖਾਂ ਨੇ 'ਧੰਨ ਸਤਿਗੁਰੂ! ਧੰਨ ਸਤਿਗੁਰੂ!' ਕਹਿ ਕੇ ਅਕਾਲ ਪੁਰਖ ਅੱਗੇ ਮੱਥਾ ਟੇਕਿਆ ਕਿ ਧੰਨ ਹੈਂ ਤੂੰ ਜੋ ਆਪਣੇ ਦਾਸਾਂ ਦੀ ਲਾਜ ਰੱਖਦਾ ਹੈਂ। ਓਸ ਨੂੰ ਜੇਹੜਾ ਸਿੱਖ ਰੋਜ਼ ਸੁਖਮਨੀ ਸੁਣਾਉਂਦਾ ਤੇ ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਕਰ ਕੇ ਗੁਰੂ ਜੀ ਨੂੰ ਭੋਗ ਲਾ ਕਰ ਛਕਿਆ ਛਕਾਇਆ ਕਰਦਾ ਸੀ, ਓਸ ਤੋਂ ਪੰਝੀ ਰੁਪਏ ਦਾ ਕੜਾਹ ਪ੍ਰਸ਼ਾਦ ਜੰਗ ਜਿੱਤਣ ਦੀ ਖ਼ੁਸ਼ੀ ਦਾ ਕਰਾ ਕੇ ਵਰਤਾਇਆ।

ਫੇਰ ਕਚੈਹਰੀ ਵਿੱਚ ਜਾ ਕੇ ਬਾਦਸ਼ਾਹ ਪਾਸ ਜ਼ਿਕਰ ਚਲਾਇਆ ਕਿ ਲਲਾ ਬੇਗ ਫੌਜ ਲੈ ਕੇ ਘੋੜੇ ਲੈਣ ਗਿਆ ਸੀ। ਕੋਈ ਖ਼ਬਰ ਨਹੀਂ ਆਈ ਕੀਹ ਹੋਯਾ? ਸਲਾਬਤ ਖਾਂ ਡਿਉਢੀ ਵਾਲੇ ਨੇ ਅਰਜ਼ ਕੀਤੀ, "ਓਥੋਂ ਹਸਨ ਖਾਂ ਆਇਆ ਹੈ। ਬੁਲਾ ਕੇ ਪੁੱਛੋ।" ਸੋ ਬੁਲਾ ਲੀਤਾ। ਓਸ ਨੇ ਸੱਤ ਸਲਾਮਾਂ ਕਰ ਕੇ ਬਾਦਸ਼ਾਹ ਦੇ ਪੁੱਛਣੇ ਕਰ {ਹਸਨ ਖਾਂ ਨੇ ਹਕੀਕਤ ਦੱਸਣੀ} ਅਰਜ਼ ਕੀਤੀ, "ਜਾਨ ਬਖ਼ਸ਼ੀ ਹੋਵੇ ਤਾਂ ਮੈਂ ਸੱਚੋ ਸੱਚ ਕਹਿ ਸਕਦਾ ਹਾਂ?" ਬਾਦਸ਼ਾਹ ਨੇ ਆਖਿਆ, "ਅੱਛਾ ਜਾਹ! ਕਸੂਰ ਮਾਫ਼।" ਤਾਂ ਓਹ ਬੋਲਿਆ ਹਜ਼ੂਰ ਦੇ ਹੁਕਮ ਅਨੁਸਾਰ ਨਵਾਬ ਲਲਾਬੇਗ ਕਮਰ ਬੇਗ ਫੌਜ ਨੂੰ ਬਹੁਤ ਜਲਦੀ ਲੈ ਕੇ ਓਸ ਜੰਗਲ ਦੇ ਦੇਸ ਵਿੱਚ ਪਹੁੰਚੇ ਜਿੱਥੇ ਮੋਠ ਬਾਜਰੀ ਦਾ ਖਾਣਾ ਸੀ, ਸੋ ਭੀ ਪਹਿਲੇ ਬੰਦੋਬਸਤ ਨਾ ਕਰਨੇ ਕਰ ਬਹੁਤ ਥੋੜ੍ਹਾ ਲੱਭਾ। ਪਾਣੀ ਐਸਾ ਖਾਰਾ; ਜੋ ਪੀਵੇ, ਆਦਮੀ ਘੋੜਾ ਸਭ ਦੀ ਮੋਖ ਛੁੱਟ ਜਾਵੇ। ਓਥੋਂ ਦੇ ਬਾਸ਼ਿੰਦੇ ਭੂਤ ਪ੍ਰੇਤ ਬਨਮਾਣੂ ਜੇਹੇ ਸੇ ਤੇ ਜੰਗਲ ਟਿੱਬੇ ਨਜ਼ਰ ਆਉਂਦੇ ਸੇ। ਪਿੰਡ ਕਿਤੇ ਨਹੀਂ ਸੀ। ਜਿੱਥੇ ਗੁਰੂ ਜੀ ਸੇ, ਓਥੇ ਇਕੋ ਪਾਣੀ ਦੀ ਢਾਬ ਸੀ। ਸੋ ਓਨ੍ਹਾਂ ਰੋਕ ਰਖੀ। ਫੌਜ ਕੁਛ ਤਿਹਾਈ ਭੁੱਖੀ ਸੀ। ਕੁਛ ਦਸਤਾਂ ਨੇ ਅਧਮੋਈ ਕਰ ਘੱਤੀ। ਅਸੀਂ ਹੱਥ ਜੋੜ ਜੋੜ ਲਾਲੀ ਬੇਗ ਨੂੰ ਆਖ ਰਹੇ ਕਿ ਅੱਗੇ ਨਾ ਜਾਓ। ਫੌਜ ਬਿਨਾਂ ਮਾਰੇ ਮਰ ਜਾਊ। ਓਨ ਇੱਕ ਨਾ ਮੰਨੀ। ਮਾਰ ਕੁੱਟ ਕੇ ਓਥੇ ਲੈ ਗਿਆ। ਸੰਝ ਨੂੰ ਜਿੱਥੇ ਗੁਰੂ ਜੀ ਸਨ (ਲੱਕ ਲੱਕ ਜੇਡੇ ਉਲੇਹੇ ਦੇ ਟਿੱਬਿਆਂ ਤੇ ਝਾੜਾਂ ਵਿਚ) ਫੌਜ ਨੂੰ ਜਾ ਖੜੀ ਕੀਤਾ। ਨਾਲੇ ਓਸੇ ਘੜੀ ਲੜਾਈ ਛੇੜ ਦਿੱਤੀ ਤੇ ਸਿੱਖਾਂ ਦੇ ਗਲ ਜਾ ਪਿਆ। ਫੇਰ ਤਾਂ ਓਨ੍ਹਾਂ ਓਹ ਹੱਥ ਦਿਖਾਏ ਕਿ ਸ਼ਾਹੀ ਫੌਜ ਦੇ ਛੱਕੇ ਛੁੱਟ ਗਏ। ਮਸਾਲਾਂ ਮਤਾਨ ਜਗਾ ਕੇ ਫੇਰ ਹੱਲਾ ਕਰਾਯਾ। ਪਰ ਨੁਕਸਾਨ ਹੀ ਉਠਾਇਆ ਕਿਉਂਕਿ ਸਿੱਖਾਂ ਨੇ ਅੰਗੀਠੇ ਬਾਲ ਰੱਖੇ ਸੇ। ਜੋ ਸੇਕ ਸੇਕ ਲੜਦੇ ਰਹੇ। ਦੂਜੇ ਓਨ੍ਹਾਂ ਦੀਆਂ ਨੰਗੀਆਂ ਲੱਤਾਂ ਹਾਥੀ ਦੇ ਪਿੰਡੇ ਵਰਗੀਆਂ ਸਨ। ਉਲੇਹਾ ਕਿੱਥੇ ਚੁੱਭੇ। ਸ਼ਾਹੀ ਫੌਜ ਦੇ ਗਿੱਟਿਆਂ ਤੋੜੀ ਘੇਰੇ ਦਾਰ ਸੁਥਣੇ ਉਲੇਹੇ ਨਾਲ ਭਰ ਗਏ। ਨਰਮ ਪਿੰਡੇ ਵਿੱਚ ਕੰਡੇ ਕਿੱਲਾਂ ਵਾਂਗੂੰ ਠੁਕ ਗਏ। ਹੱਥ ਨਾਲ ਕੱਢਣ ਹੱਥ ਵਿੱਚ ਚੁਭ ਜਾਣ। ਹੱਥਾਂ ਵਿੱਚੋਂ ਦੰਦਾਂ ਨਾਲ ਫੜਨ, ਹੋਠ ਵਿੱਧੇ ਜਾਣ। ਤੋਬਾ ਤੋਬਾ ਪਈ ਹੋਵੇ। ਤੀਰ ਗੋਲੀ ਕੌਣ ਚਲਾ ਸਕੇ। ਘੋੜੇ ਜਵਾਨ ਲੱਗੇ ਤੜਫਣ। ਉਲੇਹੇ ਨੇ ਕਾਇਰ ਬਹਾਦੁਰ ਇੱਕ ਰੱਸੇ ਧਰ ਨਪੇ ਕਿ ਕਿਸੇ ਦੀ ਕੋਈ ਪੇਸ਼ ਨ ਜਾਵੇ। ਹਲਣਾ, ਚਲਣਾ, ਬੈਠਣਾ, ਖੜੋਣਾ, ਪੈਣਾ, ਸਭ ਔਖਾ ਕਰ ਦਿੱਤਾ। ਕੁਛ ਤਾਂ ਅੱਗੇ ਹੀ ਭੁਖ, ਥਕੇਵੇਂ, ਨੀਂਦ, ਬਿਮਾਰੀ, ਉਲੇਹੇ ਨੇ ਅਧਮੋਏ ਕਰ ਰੱਖੇ ਸੇ; ਏਸ ਪਰ ਭੀ ਖ਼ੁਦਾ ਨੇ ਸਬਰ ਨਾ ਕਰ ਕੇ ਐਸੀ ਡਾਢੀ ਤਿਖੀ ਤੇ ਠੰਢੀ ਪੌਣ ਬਰਫ ਦੀ ਲਿਪਟੀ ਹੋਈ ਹਿਮਾਲੇ ਵਿੱਚੋਂ ਛਡੀ ਕਿ ਅੰਗ ਠਰ ਕੇ ਸੁੰਨ ਤੇ ਹੱਥ ਪੈਰ ਲੂਲੇ ਲੁੰਜੇ ਹੋ ਪਏ। ਘੋੜਿਆਂ ਦੀਆਂ ਵਾਗਾਂ ਕਮਾਨਾਂ ਬੰਦੂਕਾਂ ਸਭ ਦੇ ਹੱਥਾਂ ਵਿੱਚੋਂ ਛੁੱਟ ਗਈਆਂ ਓਸ ਮਾਘ ਮਹੀਨੇ ਦੀ ਠੰਢੀ ਸੀਤ ਰਿਵੀ ਅਸਮਾਨੀ ਆਫਤ ਨੇ ਬੇਹੋਸ਼ ਕਰ ਕੇ ਸਭ ਨੂੰ ਚਿੱਤ ਕਰ ਦਿੱਤਾ। ਖ਼ੁਦਾ ਨਾਲ ਕਿਸੇ ਦਾ ਕੀਹ ਚਾਰਾ ਚਲੇ, ਜਦ ਓਹੋ ਗੁਰੂ ਜੀ ਦੀ ਮਦਦ ਵਿੱਚ ਹੋ ਖੜੋਤਾ। ਰਾਤ ਰਾਤ ਦੋ ਹਿੱਸੇ ਫੌਜ ਪਾਲੇ ਨਾਲ ਮਰ ਗਈ। ਓਸ ਸਮੇਂ ਸਿੱਖ ਚਾਹੁੰਦੇ ਤਾਂ ਸਭ ਨੂੰ ਮਾਰ ਦਿੰਦੇ। ਪਰ

ਓਨ੍ਹਾਂ ਦੇ ਗੁਰੂ ਨੇ ਆਖਿਆ ਕਿ ਜੋ ਅੱਗੋਂ ਤੁਹਾਨੂੰ ਮਾਰੇ ਓਸ ਨੂੰ ਮਾਰੋ ਦੂਜੇ ਨੂੰ ਨਾ ਮਾਰੋ। ਏਸ ਕਰ ਕੇ ਤੀਜਾ ਹਿੱਸਾ ਫੌਜ ਬਚ ਰਹੀ। ਗੁਰੂ ਜੀ ਦਾ ਹੁਕਮ ਸੀ ਕਿ ਨਾ ਡਿਗੇ ਪਏ ਨੂੰ ਮਾਰੋ ਤੇ ਨਾ ਪ੍ਰਾਇਆ ਮਾਲ ਲਵੋ ਕਿਉਂ ਜੋ ਗੁਰੂ ਨਾਨਕ ਜੀ ਦਾ ਬਚਨ ਹੈ 'ਹਕ ਪਰਾਇਆ ਨਾਨਕਾ ਓਸ ਸੂਅਰ ਉਸ ਗਾਇ' ਏਸ ਕਰ ਕੇ ਸਿੱਖਾਂ ਨੇ ਤਾਂ ਬੇਸ਼ਕ ਧਰਮ ਕਾਇਮ ਰੱਖਿਆ ਪਰ ਜੋ ਲੁੱਟੇਰੀ ਖਲਕਤ ਤੇ ਕੁਛ ਵਿਗਾਰ ਫੜੀ ਹੋਈ ਆਈ ਸੀ ਓਨ ਸ਼ਾਹੀ ਸਿਪਾਹ ਨੂੰ ਬਹੁਤ ਲੁੱਟਿਆ ਤੇ ਮਾਰਿਆ। ਜਦ ਉਹ ਕਜਾਮਤ ਦੀ ਬਿਧਣ ਰਾਤ ਮੁੱਕੀ ਤੇ ਸੂਰਜ ਤੇਜ਼ ਹੋਯਾ ਤਾਂ ਜਿਨ੍ਹਾਂ ਵਿੱਚ ਜਾਨ ਸੀ ਓਹ ਉੱਠੇ। ਬਾਕੀ ਅੱਧੀ ਫੌਜ ਸੁੱਤੀ ਹੀ ਰਹਿ ਗਈ। ਲਲਾਬੇਗ, ਕਮਰ ਬੇਗ ਆਦਿਕ ਅਫਸਰ ਅਜਾਈਂ ਮੋਈ ਪਈ ਸਿਪਾਹ ਨੂੰ ਦੇਖਦੇ ਬਥੇਰੇ ਰੋਏ, ਪਰ ਕੀਹ ਪੇਸ਼ ਜਾਵੇ? ਫੇਰ ਭੀ ਆਪਣੀ ਹਿੰਡ ਓਨ੍ਹਾਂ ਨਾ ਛੱਡੀ। ਅਸੀਂ ਓਥੇਰਾ ਕਿਹਾ, ਫੌਜ ਤਕੜੀ ਹੋ ਲਵੇ ਤਾਂ ਲੜਾਂਗੇ। ਪਰ ਉਨ੍ਹਾਂ ਇੱਕ ਨਾ ਮੰਨੀ। ਚਾਹ ਚਪਾਤੀ ਸ਼ਰਾਬ ਪਿਲਾ ਖੁਲਾ ਫੌਜ ਸਿੱਖਾਂ ਉੱਤੇ ਫੇਰ ਝੁਕਾ ਦਿੱਤੀ। ਖ਼ੁਦਾ ਜਾਣੇ ਭੂਰਿਆਂ ਦੀਆਂ ਗ਼ਿਲਤੀਆਂ ਮੁੰਡਾਸੇ ਮਾਰ ਕੇ ਜਾਂਘੀਏ ਕੱਸੇ ਹੋਏ ਫ਼ਰੇਸ਼ਤੇ ਅਸਮਾਨੋਂ ਉੱਤਰ ਆਏ ਜਾਂ ਧਰਤੀ ਵਿੱਚੋਂ ਸਿੱਖ ਉਗ ਪਏ। ਲੱਖਾਂ ਹੀ ਮਾਰਦੇ ਨਜ਼ਰ ਆਏ। ਭਾਰੀ ਘਮਸਾਣ ਪਿਆ। ਓਸੇ ਕਟਾ ਵਢ ਵਿੱਚ ਗੁਰੂ ਜੀ ਭੀ ਜ਼ਖ਼ਮੀ ਹੋਏ। ਘੋੜਾ ਦਿਲਬਾਗ਼ ਮਾਰਿਆ ਗਿਆ। ਗੁਲਬਾਗ਼ ਨੂੰ ਫੱਟ ਵੱਜਿਆ। ਲਲਾ ਬੇਗ ਕਾਬਲੀ ਬੇਗ ਤਾਂ ਗੁਰੂ ਜੀ ਨੇ ਮਾਰੇ। ਬਾਕੀ ਅਮਰੀ ਤੇ ਫੌਜ ਸਿੱਖਾਂ ਦੇ ਹੱਥੋਂ ਮਾਰੇ ਗਏ। ਓੜਕ ਫੌਜ ਨੱਸ ਤੁਰੀ, ਫੇਰ ਕੌਣ ਛੱਡੇ? ਦੇਸੀ ਲੁੱਟੇਰਿਆ ਨੇ ਵੰਡੀਆਂ ਪਾ ਲਈਆਂ। ਮਾਰ ਕੁੱਟ ਕੇ ਕਪੜੇ ਹੱਥਿਆਰ ਘੋੜੇ ਖੋਹ ਲੀਤੇ। ਦੋ ਹਜ਼ਾਰ ਨੂੰ ਤਾਂ ਬਚਾ ਕੇ ਮੈਂ ਲੈ ਆਇਆ ਹਾਂ। ਏਤਨੀਕੁ ਹੋਰ ਟੁੱਟੀ ਭੱਜੀ ਆ ਜਾਊ। ਬਾਕੀ ਅਠਾਰਾਂ ਹਜ਼ਾਰ ਲਲਾ ਬੇਗ ਦੇ ਪ੍ਰਵਾਰ ਸਮੇਤ ਓਸ ਦੀ ਬੇ ਅਕਲੀ ਦੇ ਸਿਰ ਸਦਕੇ ਹੋਈ। ਹੁਣ ਭਾਵੇਂ ਅਸੀਂ ਇਹ ਮੰਨਦੇ ਹਾਂ ਕਿ ਬੇਢੰਗ ਬੇਵਕਤ ਕੁਥਾਇਂ ਜਾਇ ਕਰ ਫ਼ੌਜ ਮਰੀ, ਪਰ ਆਪ ਮਾਰੋ ਭਾਵੇਂ ਛੱਡੋ ਸੱਚ ਤਾਂ ਏਹ ਹੈ ਕਿ ਗੁਰੂ ਉੱਤੇ ਏਦੂੰ ਚੋਗਣੀ ਫੌਜ ਭਾਵੇਂ ਕਜੋਂ ਨਾ ਘੱਲੀ ਜਾਵੇ, ਫਤੇ ਪਾ ਕੇ ਨਾ ਆਵੇਗੀ ਕਿਉਂਕਿ ਅੱਜ ਉਨ੍ਹਾਂ ਦੀ ਮਦਦ ਪਰ ਖ਼ੁਦਾ ਹੈ ਤੇ ਓਹ ਭੀ ਖ਼ੁਦਾ ਦਾ ਨੂਰ ਹਨ। ਅਜ਼ਮਤ ਏਤਨੀ ਰੱਖਦੇ ਹਨ ਕਿ ਜੇ ਉਹ ਚਾਹੁਣ ਤਾਂ ਸੱਤਾਂ ਵਲਾਇਤਾਂ ਦੀ ਬਾਦਸ਼ਾਹੀ ਲੈ ਲੈਣ। ਪਰ ਓਹ ਦੁਨੀਆਂ ਦੀਆਂ ਹਕੂਮਤਾਂ ਤੇ ਦੌਲਤ ਨੂੰ ਤੁੱਛ ਸਮਝਦੇ ਹਨ ਤੇ ਬਿਨਾਂ ਖ਼ੁਦਾ ਤੋਂ ਹੋਰ ਕਿਸੇ ਦੀ ਕਾਣ ਨਹੀਂ ਰੱਖਦੇ। ਦੋਸਤ ਦੇ ਦੋਸਤ, ਦੁਸ਼ਮਨ ਦੇ ਦੁਸ਼ਮਨ। ਖੂਹ ਦੀ ਅਵਾਜ਼ ਵਾਂਗੂੰ ਹਨ। ਆਪ ਦੇ ਪਿਤਾ ਜਹਾਂਗੀਰ ਬਾਦਸ਼ਾਹ ਨੇ ਮੈਨੂੰ ਮੁਖਬਰ ਬਣਾ ਕੇ ਏਸੇ ਗੁਰੂ ਦੇ ਲਸ਼ਕਰ ਵਿੱਚ ਭੇਜਿਆ ਸੀ। ਕਈ ਸਾਲ ਮੈਂ ਸਿੱਖ ਬਣ ਕੇ ਸਿੱਖਾਂ ਨਾਲ ਫਿਰਦਾ ਰਿਹਾ। ਸੱਚ ਬੋਲਣਾ, ਰੱਬ ਤੋਂ ਡਰਨਾ, ਯਾਰੀ ਚੋਰੀ ਨਾ ਕਰਨੀ, ਧਰਮ ਦੀ ਕਿਰਤ ਕਰ ਖਾਣੀ ਓਸ ਵਿੱਚੋਂ ਦਸਵੰਧ ਗੁਰੂ ਨੂੰ ਦੇਣਾ, ਬੰਦਗੀ ਕਰਦੇ ਤੇ ਮੁਗ਼ਲ ਬਾਦਸ਼ਾਹ ਦੇ ਹੱਕ ਵਿੱਚ ਨੇਕ ਦੁਆ ਏਸ ਵਾਸਤੇ ਮੰਗਦੇ ਰਹਿੰਦੇ ਹਨ ਕਿ ਬਾਬਰ ਬਾਦਸ਼ਾਹ ਨੇ ਸੱਤ ਪੀੜ੍ਹੀ ਹਿੰਦ ਦੀ ਬਾਦਸ਼ਾਹੀ ਸੱਤ ਮੁੱਠਾਂ ਭੰਗ ਦੀਆਂ ਲੈ ਕੇ ਸਾਡੇ ਵੱਡੇ ਗੁਰੂ ਨਾਨਕ ਜੀ ਨੇ ਬਖ਼ਸ਼ੀ ਹੈ। ਆਪਣੇ ਗੁਰੂ ਦੇ ਹੁਕਮ ਨੂੰ ਰੱਬ ਦਾ ਹੁਕਮ ਮੰਨਦੇ ਹਨ। ਇੱਤਫਾਕ ਐਸਾ ਹੈ ਕਿ ਇੱਕ ਸਿੱਖ ਦੂਜੇ ਦੇ ਘਰ ਨੂੰ ਆਪਣਾ ਘਰ ਮੰਨਦਾ ਹੈ। ਟਹਿਲ ਇੱਕ ਦੂਜੇ ਦੀ ਕਰ ਕੇ ਖ਼ੁਸ਼ੀ ਹੁੰਦੇ ਹਨ। ਬਾਕੀ ਗੁਰੂ ਜੀ ਪਾਸ ਅਜ਼ਗੈਬੀ ਦੌਲਤ ਦਾ ਚਸ਼ਮਾ ਚੱਲਦਾ ਹੈ। ਮਸੁਲਮਾਨ ਹਿੰਦੂ ਗ਼ਰੀਬ ਗੁਰਬਾ ਸਿੱਖ ਸਾਧੂ ਕੋਈ ਆਵੇ, ਰੋਟੀ ਕਪੜਾ ਲੰਗਰ ਤੋਂ ਸਭ ਨੂੰ; ਭਾਵੇਂ ਬਾਦਸ਼ਾਹੀ ਚੋਰ ਕਿਉਂ ਨਾ ਹੋਵੇ, ਮਿਲਦਾ ਹੈ, ਹਿੰਦੂ ਮੁਸਲਮਾਨ ਦਾ ਕੋਈ ਪੱਖ ਨਹੀਂ। ਸੁਲ੍ਹਾ ਕੁਲ ਮਜ਼ਹਬ ਹੈ ਤਾਂ ਏਹੋ ਹੈ।"

ਏਹ ਸਾਰਾ ਪ੍ਰਸੰਗ ਸੁਣ ਕੇ {ਗੁਰੂ ਜੀ ਦਾ ਵਰ ਪੂਰਾ ਹੋਣਾ} ਬਾਦਸ਼ਾਹ ਨੇ ਖ਼ੁਸ਼ ਹੋ ਕੇ ਵਜ਼ੀਰ ਖਾਂ ਦੀ ਫਰਮਾਇਸ਼ ਨਾਲ ਕਾਬਲ ਦਾ ਸੂਬਾ ਹਸਨ ਖਾਂ ਨੂੰ ਕਰ ਦਿੱਤਾ। ਲਲਾ ਬੇਗ ਦੀ ਜਗਹ ਓਸ ਨੇ ਸੂਬਾ ਹੋ ਕੇ

ਗੁਰੂ ਜੀ ਦੀ ਬਹੁਤ ਸੇਵਾ ਕੀਤੀ ਅਤੇ ਅੱਗੇ ਨੂੰ ਹਮੇਸ਼ ਮੇਵਿਆਂ ਦੇ ਊਠ ਲੱਦ ਲੱਦ ਕੇ ਤੇ ਧੁੱਸੇ ਆਦਕ ਪਸ਼ਮੀਨੇ ਦੇ ਬਹੁਤ ਬਸਤਰ ਭੇਜਦਾ ਰਿਹਾ।

## ਸੰਗਤਾਂ ਅਠੂਰ, ਫਤੂਹੀ ਦੀ ਕਥਾ

ਜੰਗ ਫਤੇ ਹੋਣ ਪਿੱਛੋਂ ਦਿਨੇ ਤਾਂ ਗੁਰੂ ਜੀ ਓਸ ਦਮਦਮੇ ਉੱਤੇ ਬੈਠਣ, ਜਿੱਥੇ ਤੁਰਕ ਦਬੇ ਸੇ ਤੇ ਕੀਰਤਨ ਕਥਾ ਸਤਸੰਗ ਉਪਦੇਸ਼ ਦਾ ਵਿਚਾਰ ਹੁੰਦਾ ਰਹੇ। ਰਾਤ ਨੂੰ ਆਪਣੇ ਡੇਰੇ ਵਿੱਚ ਆ ਜਾਣ। ਨਥਾਣੇ ਪਿੰਡ ਵਿੱਚ ਇੱਕ {ਕਾਲੂ ਨਾਥ} ਕਾਲੂ ਨਾਥ ਬੈਰਾਗੀ ਸੰਤ ਜੱਲਣ ਭਗਤ ਵਾਂਗੂੰ ਪੂਰਾ ਭਾਂਡਾ ਰਿਹਾ ਕਰਦਾ ਸੀ। ਓਸ ਦੇ ਸੇਵਕ ਸਤਿਸੰਗੀ ਭੀ ਬਹੁਤ ਲੱਗੇ ਸੇ। ਇੱਕ ਦਿਨ ਦੁੱਧ ਦਹੀਂ ਦੇ ਘੜੇ ਭਰਵਾ ਕੇ ਗੁਰੂਕਿਆਂ ਪਾਸ ਆਇਆ ਗੁਰੂ ਜੀ ਨੇ ਬਚਨ ਕੀਤਾ ਆ ਕਾਲੂ ਨਾਥ! ਓਨ ਗੁਰੂ ਜੀ ਦੇ ਚਰਨ ਫੜ ਕੇ ਬੇਨਤੀ ਕੀਤੀ, "ਸਤਿਗੁਰੋ! ਮੈਂ ਤਾਂ ਆਪ ਦੇ ਘਰ ਦਾ ਕੂਕਰ ਹਾਂ, ਨਾਥ ਨਹੀਂ।" ਗੁਰੂ ਜੀ ਬੋਲੇ, "ਤੈਂ ਘਾਲਣਾ ਘਾਲੀ, ਨਾਥ ਪਦ ਪਾਇਆ। ਭਲੇ ਪੁਰਖ ਅੰਬ ਵਾਂਗੂੰ ਵਡਾਈ, ਮਾਨ, ਬਿਭੋ ਪਾਉਂਦੇ ਹਨ, ਨਿੰਮ੍ਰਤਾ ਫੜਦੇ ਹਨ। ਤੁੱਛ ਬੁੱਧੀ ਸਿੰਮਲ ਦੀ ਤਰ੍ਹਾਂ ਉੱਚੇ ਹੰਕਾਰੀ ਬਣ ਬਣ ਸ੍ਰੇਸ਼ਟ ਗੁਣਾਂ ਤੋਂ ਹੀਨ ਰਹਿ ਜਾਂਦੇ ਹਨ। ਕਾਲੂ ਨਾਥ! ਤੂੰ ਨਾਥਾਂ ਦਾ ਨਾਥ* ਹੋਯਾ। ਤੇਰੀ ਮੰਨਤ ਹਮੇਸ਼ ਦੁਨੀਆਂ ਪਰ ਹੋਵੇਗੀ।" ਏਹ ਵਰ ਲੈ ਕੇ ਕਾਲੂ ਨਾਥ ਫੇਰ ਜਿੰਨੇ ਦਿਨ ਗੁਰੂ ਜੀ ਓਥੇ ਰਹੇ ਬਹੁਤ ਸੇਵਾ ਕਰਦਾ ਕਰਾਉਂਦਾ ਰਿਹਾ।

ਜੰਗ ਦੀ ਫਤੇ ਹੋਣ ਕਰ ਕੇ ਗੁਰੂ ਜੀ ਦੀ ਮਹਿਮਾ ਦੇਸ ਵਿੱਚ ਬਹੁਤ ਫੈਲੀ, ਜਿਸ ਕਰ ਕੇ ਸੰਗਤਾਂ ਬਹੁਤ ਆਉਣ ਲਗ ਪਈਆਂ ਦਰਸ਼ਨ ਕਰ ਭੇਟਾ ਚੜ੍ਹਾਉਣ। ਏਹ ਨਿਸ਼ਚਾ ਸਭ ਨੂੰ ਹੋ ਗਿਆ ਕਿ ਤੀਹ ਹਜ਼ਾਰ ਦੇ ਲਗਭਗ ਬਾਦਸ਼ਾਹੀ ਫੌਜ ਜੋ ਗੁਰੂ ਜੀ ਉੱਤੇ ਚੜ੍ਹ ਕੇ ਆਈ ਸੀ, ਗੁਰੂ ਜੀ ਨੇ ਪੌਣ ਨੂੰ ਹੁਕਮ ਕੀਤਾ ਓਨ ਹਿਮਾਲੇ ਵਿੱਚੋਂ ਖ਼ੂਨੀ ਬਰਫ ਲਿਆ ਕੇ ਓਸ ਉੱਤੇ ਸਿੱਟ ਦਿੱਤੀ। ਸਭ ਮਰ ਗਈ ਬਾਕੀ ਸਿੱਖਾਂ ਤੋਂ ਮਰਵਾ ਦਿੱਤੀ। ਜੋ ਕੋਈ ਗੁਰੂ ਜੀ ਦਾ ਬੁਰਾ ਚਿਤਵਦਾ ਹੈ ਓਸ ਨੂੰ ਦੇਵਤੇ ਮਾਰ ਸਿੱਟਦੇ ਹਨ। ਪੌਣ ਪਾਣੀ ਅਗਨੀ ਇੰਦਰ ਆਦਿਕ ਸਭ ਦੇਵਤੇ ਗੁਰੂ ਜੀ ਦਾ ਹੁਕਮ ਮੰਨਦੇ ਹਨ। ਏਹ ਚਰਚਾ ਘਰ ਘਰ ਫੈਲਣੇ ਕਰ ਮਾਲਵਾ ਦੇਸ ਬਹੁਤ ਸਾਰਾ ਗੁਰੂ ਜੀ ਦਾ ਸੇਵਕ ਬਣ ਗਿਆ। ਹਰ ਵੇਲੇ ਗੁਰੂ ਜੀ ਦੇ ਪਾਸ ਸੰਗਤਾਂ ਦਾ ਮੇਲਾ ਲਗਾ ਰਹੇ। ਬਹੁਤ ਪਦਾਰਥ ਆਵੇ। ਉਪਦੇਸ਼ ਤੇ ਮਨੋਕਾਮਨਾ ਪਾ ਕੇ ਘਰ ਨੂੰ ਜਾਣ।

ਜੰਗ ਫਤੇ ਹੋਏ ਪਿੱਛੋਂ ਗੁਰੂ ਜੀ ਨੇ ਜ਼ਖ਼ਮੀ ਹੋਏ ਸਿੱਖਾਂ ਨਾਲ ਜੋ ਮੁਸਲਮਾਨ ਜ਼ਖ਼ਮੀ ਭੀ ਉਠਵਾ ਲਿਆਂਦੇ ਸੇ। ਓਨ੍ਹਾਂ ਦੀ ਮੱਲ੍ਹਮ ਪੱਟੀ, ਖਾਨ ਪਾਨ ਸੇਵਾ ਸਭ ਸਿੱਖਾਂ ਵਰਗੀ ਹੁੰਦੀ ਰਹੀ ਕਰ ਕੇ ਰਾਜ਼ੀ ਹੋ ਗਏ ਤਾਂ ਖ਼ਰਚ ਦੇ ਕੇ ਗੁਰੂ ਜੀ ਨੇ ਲਾਹੌਰ ਬਾਦਸ਼ਾਹ ਪਾਸ ਭੇਜ ਦਿੱਤਾ। ਓਨ੍ਹਾਂ ਨੇ ਬਾਦਸ਼ਾਹ ਅੱਗੇ ਗੁਰੂ ਜੀ ਦੀ ਮਹਿਮਾ ਬਹੁਤ ਸੁਣਾਈ। ਫੇਰ ਤਾਂ ਬਾਦਸ਼ਾਹ ਨੂੰ ਪੱਕਾ ਨਿਸ਼ਚਾ ਹੋ ਗਿਆ ਕਿ ਜੋ ਹਸਨ ਖਾਂ ਆਖਦਾ ਸੀ ਤੇ ਵਜ਼ੀਰ ਖਾਂ ਹਮੇਸ਼ਾਂ ਗੁਰੂ ਜੀ ਦੀ ਤਾਰੀਫ਼ ਕਰਦਾ ਹੁੰਦਾ ਹੈ, ਸਭ ਸੋ ਸੱਚ ਹੈ। ਐਸਾ ਨਾ ਹੋਵੇ ਕਿ ਕਦੀ ਬਦ ਅਸੀਸ ਦੇ ਕਰ ਗੁਰੂ ਜੀ ਸਾਡੀ ਬਾਦਸ਼ਾਹੀ ਗ਼ਰਕ ਕਰ ਦੇਣ। ਏਹ ਬਾਤ ਸਭ ਜਾਣਦੇ ਹਨ ਕਿ ਹਿੰਦੂਆਂ ਨਾਲੋਂ ਮੁਸਲਮਾਨ ਲੋਕ ਪੀਰਾਂ ਫ਼ਕੀਰਾਂ ਵਿੱਚ ਸ਼ਕਤੀ ਬਹੁਤ ਮੰਨਦੇ ਹਨ। ਏਸ ਕਰ ਕੇ ਬਾਦਸ਼ਾਹ ਨੇ ਫੇਰ ਗੁਰੂ ਜੀ ਦੀ ਨਿੰਦਾ ਬੁਰਾਈ ਨਾ ਸੁਣੀ ਤੇ ਨਾ ਫੌਜ ਚੜ੍ਹਾਈ। ਓਧਰ ਗੁਰੂ ਜੀ ਨੇ ਪੰਦਰਾਂ ਵੀਹ ਦਿਨ ਤਾਂ ਫੌਜ ਸ਼ਾਹੀ ਨੂੰ ਉਡੀਕਿਆ ਕਿਉਂਕਿ ਜੋਧਸ਼ਾਹ ਆਦਿਕ ਸਭ ਆਖਦੇ ਰਹੇ ਕਿ ਬਾਦਸ਼ਾਹ ਜ਼ਰੂਰ ਫੌਜ ਭੇਜੇਗਾ। ਕਾਂਗੜ ਪਿੰਡ ਰਾਇ ਜੋਧ ਦੇ ਘਰ ਬੁਰਜ ਵਿੱਚ ਗੁਰੂ ਜੀ, ਤੇ ਬਾਹਰ ਸਿੱਖ ਉੱਤਰੇ ਰਹੇ। ਜੋਧਸ਼ਾਹ, ਸਲੇਮ ਸ਼ਾਹ ਸੇਵਾ ਕਰਦੇ ਰਹੇ ਤੇ ਰਾਇ ਜੋਧ ਦੀ ਰਾਣੀ; ਜੋ ਗੁਰੂ ਜੀ ਦੇ ਸਿੱਖ

---

*ਕਾਲੂ ਨਾਥ ਦੀ ਕਥਾ ਐਉਂ ਸੁਣੀ ਹੈ: ਇੱਕ ਦਿਨ ਨਥਾਣੇ ਦੇ ਲੋਗ ਗੰਗਾ ਦੇ ਇਸ਼ਨਾਨ ਲਈ ਤਯਾਰ ਹੋਏ। ਕਾਲੂ ਨਾਥ ਨੂੰ ਆਖਿਆ, "ਤੁਸੀਂ ਭੀ ਚਲੋ।" ਓਨ ਆਪਣੀ ਖੂੰਡੀ ਦੇ ਕਰ ਆਖਿਆ, "ਏਸ ਨੂੰ ਇਸ਼ਨਾਨ ਕਰਾ ਲਿਆਓ।" ਓਹ ਲੈ ਗਏ। ਜਦ ਹਰਿਦੁਆਰ ਇਸ਼ਨਾਨ ਕਰਾਉਣ ਲੱਗੇ, ਤਾਂ ਖੂੰਡੀ ਹਥੋਂ ਛੁੱਟ ਗਈ। ਘਰ ਆਏ। ਨਾਥ ਨੂੰ ਮਿਲੇ। ਖੂੰਡੀ ਦਾ ਹਾਲ ਦੱਸਿਆ। ਨਾਥ ਨੇ ਬਚਨ ਕੀਤਾ, "ਗੰਗਾ ਜੀ ਏਸ ਢਾਬ ਵਿੱਚ ਵਸਦੀ ਹੈ।" ਉਹੋ ਖੂੰਡੀ ਢਾਬ ਵਿੱਚੋਂ ਨਿੱਕਲ ਆਈ। ਤਦ ਥੀਂ ਓਸ ਦੇ ਸੇਵਕ ਪੌੜ ਜੱਟ ਤੇ ਓਸ ਦੇ ਚੀਖੇ ਦੀ ਉਲਾਦ ਰਮਾਣੇ ਜੱਟ, ਓਸੇ ਢਾਬ ਵਿੱਚ ਜੋ ਕਾਲੂ ਨਾਥ ਦੀ ਗੰਗਾ ਥਾਪੀ ਗਈ; ਮਰੇ ਪ੍ਰਾਣੀ ਦੇ ਫ਼ੁੱਲ ਪਾਉਂਦੇ ਹਨ, ਗੰਗਾ ਨਹੀਂ ਜਾਂਦੇ। ਜਦ ਏਸ ਦਾ ਪਾਣੀ ਸੁਕ ਜਾਂਦਾ ਹੈ ਤਾਂ ਹੱਡੀਆਂ ਨੂੰ ਓਸੇ ਢਾਬ ਦੀ ਮਿਟੀ ਵਿੱਚ ਦੱਬ ਦਿੰਦੇ ਹਨ। ਏਹ ਗੱਲ ਬੜੀ ਮਸ਼ਹੂਰ ਹੈ ਕਿ ਦੱਬੇ ਹੋਏ ਫੇਰ ਹੱਥ ਨਹੀਂ ਆਉਂਦੇ। ਵੈਸਾਖੀ ਦਾ ਮੇਲਾ ਬਹੁਤ ਭਰਦਾ ਹੈ।

ਦੀ ਬੇਟੀ ਸੀ, ਬੜੇ ਅੱਛੇ ਪ੍ਰਸ਼ਾਦ ਆਪਣੀ ਹਥੀ ਕਰ ਕੇ ਛਕਾਉਂਦੀ ਤੇ ਸਤਸੰਗ ਕਰਦੀ ਰਹੀ। ਜੋ ਗੁਰੂ ਜੀ ਦੇ ਸਿੱਖ ਹੋਰ ਬਹੁਤੇ ਪਿੰਡਾਂ ਵਾਲੇ ਰਾਇ ਲਾਲਾ, ਭਾਗਮਲ, ਸ਼ੀਹਾਂ, ਚੂਹੜ, ਬਘੇਲਾ, ਮੋਹਰੀ, ਸਨਮੁਖ, ਕਾਲਾ, ਕਰਮਚੰਦ ਆਦਕ ਜੰਗ ਦੀ ਮਦਦ ਵਿੱਚ ਆਪਣੇ ਆਪਣੇ ਭਾਈਚਾਰੇ ਨੂੰ ਲੈ ਕੇ ਆਏ ਸੇ; ਸਭ ਨੂੰ ਜਥਾ ਜੋਗ ਸਿਰੋਪਾਉ ਤੇ ਖ਼ੁਸ਼ੀ ਦੇ ਕੇ ਗੁਰੂ ਜੀ ਨੇ ਵਿਦਾ ਕਰ ਦਿੱਤਾ। ਬਾਕੀ ਭਾਈ ਬਹਿਲੋ, ਭਗਤੂ, ਭਗਤਾ, ਸਿੰਘਾ, ਦੂਜਾ ਭਗਤਾ, ਭੂੰਦੜ, ਦਿਆਲਾ, ਕਰਮਾ ਆਦਕ ਸਭ ਮਸੰਦ ਭੀ ਆਪਣੇ ਆਪਣੇ ਪ੍ਰਗਣੇ ਦੀ ਸੰਗਤ ਨੂੰ ਲਿਆ ਕੇ ਭੇਟਾ ਦਿਵਾਉਂਦੇ ਰਹੇ, ਜੋ ਸਿਰੋਪਾਉ ਲੈ ਕੇ ਵਿਦਾ ਹੋਏ।

ਇਕ ਦਿਨ ਗੁਰੂ ਸਾਹਿਬ ਸ਼ਿਕਾਰ ਗਏ। ਜੋਧਸ਼ਾਹ ਆਦਕ ਸਭ ਨਾਲ ਸਨ, ਇੱਕ ਭਾਰੀ {ਅਜਗਰ ਦਾ ਉਧਾਰ} ਅਜਗਰ ਸਰਪ ਪਿਆ ਤੜਫੇ ਜਾਂ ਗੁਰੂ ਜੀ ਦੇ ਪ੍ਰਤਾਪ ਨਾਲ ਓਸ ਦੀ ਦੇਹ ਛੁੱਟੀ, ਤਾਂ ਓਸ ਵਿੱਚੋਂ ਬੇਅੰਤ ਕੀੜੇ ਨਿੱਕਲੇ। ਜੋਧਸ਼ਾਹ ਨੇ ਜੀਉਂਦੇ ਵਿੱਚ ਕੀੜੇ ਪੈਣ ਦਾ ਕਾਰਣ ਪੁੱਛਿਆ ਤਾਂ ਗੁਰੂ ਜੀ ਨੇ ਬਚਨ ਕੀਤਾ ਏਹ ਪਿਛਲੇ ਜਨਮ ਲੋਕਾਂ ਦਾ ਇਆਲੀ ਗੁਰੂ ਮਹੰਤ ਬਣਿਆ ਹੋਯਾ ਸੀ। ਛੀ ਮਹੀਨੇ ਪਿੱਛੋਂ ਸੇਵਕਾਂ ਦੇ ਘਰ ਪੂਜਾ ਖਾਂਦਾ ਸੀ, ਪਰ ਓਨ੍ਹਾਂ ਦੀ ਕਲਿਆਣ ਨਾ ਕਰ ਸਕਿਆ ਤੇ ਨਾ ਆਪ ਹੀ ਬ੍ਰਹਮ ਗਿਆਨੀ ਹੋਇਆ। ਓੜਕ ਦੇਹ ਛੁੱਟੀ ਤਾਂ ਓਸ ਬਣਾਉਟੀ ਗੁਰੂ ਨੇ ਏਹ ਸੱਪ ਦੀ ਜੂਨ ਪਾਈ। ਤੇ ਜੀਕੂੰ ਸੇਵਕਾਂ ਨੂੰ ਖਾਂਦਾ ਸੀ, ਓਨ੍ਹਾਂ ਕੀੜੇ* ਹੋ ਕੇ ਏਸ ਨੂੰ ਤੋੜ ਖਾਧਾ। ਹੁਣ ਗੁਰੂ ਜੀ ਦਾ ਦਰਸ਼ਨ ਕਰ ਕੇ ਛੁਟਕਾਰਾ ਹੋਯਾ।" ਬਿਧੀਚੰਦ ਬੋਲਿਆ, "ਸਚ ਹੈ ਮਹਾਰਾਜ!"

ਸਾਧ ਕੈ ਸੰਗਿ ਨਹੀ ਕਛੁ ਘਾਲ ॥ ਦਰਸਨੁ ਭੇਟਤ ਹੋਤ ਨਿਹਾਲ ॥

(ਗਉੜੀ ਸੁਖਮਨੀ, ਮਃ ੫ - ੨੭੨)

ਉਨ੍ਹਾਂ ਦੀ ਕਲਿਆਣ ਕਰ ਕੇ ਗੁਰੂ ਜੀ ਡੇਰੇ ਬਿਰਾਜੇ। ਏਸੇ ਪ੍ਰਕਾਰ ਸ਼ਿਕਾਰ ਵਿੱਚ ਅਨੇਕ ਜੀਵਾਂ ਦੀ ਗਤਿ ਕੀਤੀ।

ਭਾਵੇਂ ਰਾਇ ਜੋਧਸ਼ਾਹ, ਸਲੇਮ ਸ਼ਾਹ, ਭਾਈ ਸਾਧੂ, ਰੂਪਾ, ਆਦਕ ਗੁਰੂ ਜੀ ਦੇ ਪ੍ਰੇਮੀ ਤੁਰਨ ਨਹੀਂ ਦੇਂਦੇ ਸੇ, ਪਰ ਗੁਰੂ ਜੀ ਨੇ ਨਦੀ, ਮੇਘ ਵਾਂਗੂੰ ਵਿਚਰ ਕੇ ਅਨੰਤ ਜੀਵਾਂ ਦਾ ਉਧਾਰ ਕਰਨਾ ਸੀ। ਏਸ ਲਈ ਇੱਕ ਕਟਾਰ, ਜੋ ਹੱਥ ਭਰ ਲੰਮੀ ਸੀ ਤੇ ਸਾਰੀ ਪੁਸ਼ਾਕੀ ਜੋਧ ਬਖ਼ਸ਼ ਕੇ ੧੭ ਫੱਗਣ ਸੰਮਤ ੧੬੮੮ ਬਿਕ੍ਰਮੀ ਨੂੰ ਕਾਂਗੜੇ ਤੋਂ ਚੱਲ ਕੇ ਮੱਲੇ, ਖਾਈ, ਛਪਾਰ ਆਦਿਕ ਪਿੰਡਾਂ ਵਿੱਚ ਉੱਤਰਦੇ ਹੋਏ ਲੋਕਾਂ ਨੂੰ ਸੱਚਾ ਧਰਮ ਦ੍ਰਿੜ੍ਹਾ ਕਰ ਤਖ਼ਤੂ ਪੁਰੇ; ਜਿੱਥੇ ਹੁਣ ਲੋਹੜੀ ਨੂੰ ਬੜਾ ਭਾਰੀ ਮੇਲਾ ਹੁੰਦਾ ਹੈ, ਜਾ ਉੱਤਰੇ। ਏਥੇ ਪਹਿਲਾਂ ਗੁਰੂ ਨਾਨਕ ਜੀ ਭੀ ਰਹਿ ਗਏ ਸੇ। ਏਸ ਕਰ ਕੇ ਲੋਕਾਂ ਨੇ ਗੁਰੂ ਜੀ ਨੂੰ ਠਹਿਰਾ ਲੀਤਾ, ਸੇਵਾ ਕੀਤੀ ਉਪਦੇਸ਼ ਧਾਰਨ ਕਰ ਗੁਰਮੁਖ ਬਣੇ। ਓਥੋਂ ਅੱਗੇ ਹਠੂਰ ਪਿੰਡ ਜਿੱਥੇ ਬਹਾਦੁਰ ਸਿੰਘ* ਹੋਇਆ ਹੈ, ਓਥੇ ਰਾਮ ਸਰ ਤਾਲ ਦੇ

---

*ਏਹ ਸਾਖੀ ਸੱਤਵੀਂ ਰਾਸ ੫੭ ਧਿਆ ਵਾਲੀ ਠੀਕ ਸੋਢੀਆਂ ਬੇਦੀਆਂ ਉੱਤੇ ਘਟਦੀ ਹੈ ਜੋ ਬਣਾਉਟੀ ਇਆਲੀ ਗੁਰੂ ਬਣੇ ਹੋਏ ਆਪੋ ਧਾਪ ਰਾਉਲਾਂ ਵਾਂਗੂੰ ਸਿੱਖਾਂ ਤੋਂ ਕਾਰ ਭੇਟ ਛੇਈਂ ਮਹੀਨੀਂ ਜਾ ਲੈਂਦੇ ਹਨ। ਏਹੋ ਹਾਲ ਅਨੇਕ ਪੁਜਾਰੀਆਂ ਦਾ ਹੈ। ਆਪ ਗੁਰੂ ਪਦਵੀ ਦੀ ਖ਼ਬਰ ਨਹੀਂ। ਅਧਰਮੀ ਤੇ ਵਿਸ਼ਈ ਰੰਨ ਮੁੰਡੇ ਦੇ ਗ਼ੁਲਾਮ, ਓਹ ਸੇਵਕਾਂ ਨੂੰ ਕੀਹ ਤਾਰਨ? ਓਨ੍ਹਾਂ ਨੂੰ ਦੇਣ ਵਾਲੇ ਕੀੜੇ, ਤੇ ਓਹ ਸੱਪ ਦੀ ਜੂਨ ਪਾਉਂਦੇ ਹੋਣਗੇ। ਤਾਂ ਤੇ ਲੋਕਾਂ ਨੂੰ ਚਾਹੀਦਾ ਹੈ ਕਿ ਬ੍ਰਹਮ ਗਿਆਨੀ ਵਿਰਕਤ ਸਾਧਾਂ ਸਿੱਖਾਂ ਦੀ ਸੰਗਤ ਸੇਵਾ ਕਰ ਕੇ ਆਪ ਨੂੰ ਤਾਰਨ। ਏਹ ਆਪਣੇ ਉੱਤੇ ਆਪ ਕਿਰਪਾ ਕਰਨੀ ਹੈ।

*ਭਾਈ ਬਹਾਦੁਰ ਸਿੰਘ {ਬਹਾਦਰ ਸਿੰਘ ਦੀ ਕਥਾ} ਮੱਜੂ ਪਿੰਡ ਦਾ ਜਿਮੀਂਦਾਰ ਹਠੂਰ ਪਿੰਡ ਹੋਇਆ ਹੈ। ਓਸ ਨੇ ਰਾਮ ਸਿੰਘ ਕੂਕੇ ਵਾਂਗੂੰ ਹਜ਼ਾਰਾਂ ਸੁਲਤਾਨੀਆਂ ਨੂੰ ਸਿੱਖ ਬਣਾਯਾ। ਛੋਟਾ ਹੁੰਦਾ ਸੁਖਮਨੀ ਪੜ੍ਹਦਾ, ਗਊਆਂ ਨੂੰ ਸਾਫੇ ਨਾਲ ਚਾਰਦਾ। ਦੁੱਧ ਸਿੱਖਾਂ ਨੂੰ ਜਾਂ ਬਛਰੂਆਂ ਨੂੰ ਪਿਆ ਛੱਡਦਾ। ਆਪ ਦਾ ਆਪ ਨਾ ਪੀਂਦਾ। ਚੌਵੀ ਵਰੇ ਏਹੋ ਤਪ ਕੀਤਾ। ਸਿੱਧ ਹੋ ਗਿਆ। ਜੋ ਮੂਹੋਂ ਆਖੇ, ਪੂਰਾ ਹੋ ਜਾਏ "ਭਾਣਾ ਵਰਤੇਗਾ" ਏਹ ਆਵਜ਼ ਦੇਂਦੇ ਰਹੇ। ਓਨ ਟੋਭੇ ਬਹੁਤ ਪਿੰਡਾਂ ਦੇ ਪੁਟਾਏ। ਹਠੂਰ ਰਾਮਸਰ ਤਾਲ ਕਿਨਾਰੇ ਡੇਰਾ ਪਾ ਰੱਖਿਆ। ਸੰਮਤ ੧੮੬੮ ਬਿਕ੍ਰਮੀ ਨੂੰ ਬੇਦੀ ਸਾਹਿਬ ਸਿੰਘ ਏਸ ਦੇਸ ਆਇਆ। ਕਿਸੇ ਗੱਲੋਂ ਬਹਿਸ ਹੋ ਪਈ। ਬੇਦੀ ਨੇ ਆਖਿਆ, "ਤੈਂ ਬੇੜੀਆਂ ਵਿੱਚ ਮਰਨਾ ਹੈ।" ਬਹਾਦੁਰ ਸਿੰਘ ਬੋਲਿਆ ਤੁਸੀਂ ਆਖਿਆ ਕਰਦੇ ਹੋ ਅਸੀਂ ਦਰਗਾਹ ਜਾਂਦੇ ਹਾਂ। ਬਚਨ ਸੱਚੇ ਹੋਏ। ਸ: ੧੮੮੧ ਬਿਕ੍ਰਮੀ ਨੂੰ ਕੁਦਰਤੀ ਏਹ ਗੱਲ ਸਾਰੇ ਮੁਲਕ ਵਿੱਚ ਉੱਡੀ ਕਿ ਬਹਾਦੁਰ ਸਿੰਘ ਨੇ ਭਾਣਾ ਵਰਤਾਇਆ ਹੈ। ਹਠੂਰ ਪਿੰਡ ਰਾਮਸਰ ਵਿੱਚ ਵੈਸਾਖੀ ਵਾਲੇ ਦਿਨ ਜੋ ਕੋਈ ਨ੍ਹਾਵੇਗਾ, ਰੋਗੀ ਦਾ ਰੋਗ ਜਾਵੇਗਾ, ਅੰਧਾ ਅੱਖੀਆਂ ਪਾਵੇਗਾ, ਔਤ੍ਰਾ ਪੁੱਤ੍ਰ ਖਿਲਾਵੇਗਾ। ਲੱਖਾਂ

ਕਨਾਰੇ ਜਾ ਉੱਤਰੇ। ਜਿਮੀਂਦਾਰਾਂ ਨੇ ਚੰਗੀ ਆਗਤ ਭਾਗਤ ਕੀਤੀ। ਬਚਨ ਹੋਯਾ ਏਥੇ ਸਾਡਾ ਸਿੱਖ ਪ੍ਰਗਟ ਹੋ ਕੇ ਸਿੱਖੀ ਵਧਾਏਗਾ। ਤੀਜੇ ਦਿਨ ਪੱਖੋ ਜਾ ਬਿਰਾਜੇ। ਪਰਗਣੇ ਮੁਲਤਾਨ ਦੀ ਚੱਲੀ ਹੋਈ ਸੰਗਤ ਗੁਰੂ ਜੀ ਦੇ ਦਰਸ਼ਨ ਲਈ ਦੀਵਾਨ ਸੀਤਲ ਦਾਸ ਨਾਲ ਆਈ ਜਿਸ ਨੇ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਸਿੱਖ ਹੋ ਕੇ ਸ਼ਾਹਜਹਾਂ ਤੋਂ ਮੁਲਤਾਨ ਦੇ ਸਭ ਹਿੰਦੂਆਂ ਦਾ ਜੇਜ਼ੀਆ ਛੁਡਾਇਆ ਸੀ। ਬਹੁਤ ਕੁੱਝ ਗੁਰੂ ਜੀ ਦੇ ਅੱਗੇ ਨਜ਼ਰ ਭੇਟ ਚੜ੍ਹਾਈ ਮਨੋਕਾਮਨਾ ਪਾਈ, ਸਿਰੋਪਾਉ ਲੈ ਕੇ ਵਿਦਾ ਹੋਏ। ਗੁਰੂ ਜੀ ਪੱਖੋ ਤੋਂ ਉੱਠ ਕੇ ਗੁਜਰਵਾਲ ਜਾ ਉੱਤਰੇ ਓਥੋਂ ਦੇ ਸ੍ਰਦਾਰ ਫਤੂਹੀ {ਚੌਧਰੀ ਫਤੂਹੀ} ਨਾਮੇ ਗਰੇਵਾਲ ਨੇ ਬਹੁਤ ਸੇਵਾ ਕੀਤੀ। ਦਰਸ਼ਨ ਕਰਨ ਆਯਾ ਤਾਂ ਹੱਥ ਉੱਤੇ ਸ਼ਿਕਾਰ ਬਠਾ ਲਿਆਯਾ। ਗੁਰੂ ਜੀ ਨੇ ਓਸ ਦਾ ਸਿਦਕ ਪਰਖਣ ਲਈ ਓਹੋ ਜਾਨਵਰ ਓਸ ਤੋਂ ਮੰਗ ਲੀਤਾ। ਫਤੂਹੀ ਬੋਲਿਆ, "ਆਪ ਦੇ ਪਾਸ ਦੇਸ਼ਾਂਤ੍ਰਾਂ ਤੋਂ ਏਹੋ ਜਿਹੇ ਅਨੇਕ ਤੋਹਫੇ ਆ ਜਾਂਦੇ ਹਨ। ਤੁਸੀਂ ਅੱਗੇ ਬਖ਼ਸ਼ਦੇ ਰਹਿੰਦੇ ਹੋ, ਮੇਰੇ ਪਾਸ ਏਹੋ ਇੱਕ ਹੈ। ਜੋ ਮੈਂ ਆਪਣੀ ਜਾਨ ਨਾਲ ਰੱਖਿਆ ਹੋਇਆ ਹੈ। ਹੋਰ ਜੋ ਮੰਗੋਂ, ਸੋ ਦੇਵਾਂ ਏਹ ਨਹੀਂ ਦੇ ਸਕਦਾ।" ਗੁਰੂ ਜੀ ਬੋਲੇ, "ਬਹੁਤ ਪਜਾਰੀ ਚੀਜ਼ ਗੁਰੂ ਅਰਪਨ ਕਰੀਏ ਤਾਂ ਬਹੁਤ ਚੰਗਾ ਸੁਖਦਾਈ ਫ਼ਲ ਮਿਲਦਾ ਹੈ। ਤੂੰ ਤਾਂ ਆਖਦਾ ਸੈਂ {ਗੱਲੀਂ ਬਾਤੀਂ ਤਨ ਮਨ ਧਨ ਤੇਰਾ} ਮੇਰਾ ਤਨ ਮਨ ਧਨ ਸਭ ਗੁਰੂ ਅਰਪਣ ਹੈ, ਹੁਣ ਇੱਕ ਖੰਭਾਂ ਦੀ ਮੁਠ ਜਾਨਵਰ ਨਹੀਂ ਦੇ ਸਕਦਾ।" ਓਹ ਬੋਲਜਾ, "ਭਾਵੇਂ ਕੁਛ ਆਖੋ, ਏਹ ਤਾਂ ਮੈਂ ਨਹੀਂ ਦੇਣਾ।" ਸ਼ਰਮਿੰਦਾ ਹੋ ਕੇ ਘਰ ਗਿਆ। ਸ਼ਿਕਰੇ ਨੂੰ ਅੱਡੇ ਪਰ ਬੈਠਾ ਕੇ ਪ੍ਰਸ਼ਾਦ ਛਕਣ ਲੱਗਾ ਤਾਂ ਸ਼ਿਕਰੇ ਨੇ ਰੇਸ਼ਮੀ ਡੋਰ; ਜੋ ਓਸ ਨੂੰ ਬੱਧੀ ਹੋਈ ਸੀ, ਨਿਗਲ ਲਈ। ਲੱਗਾ ਮਰਨ। ਫਤੂਹੀ ਨੇ ਕਈ ਉਪਾ ਕੀਤੇ, ਪਰ ਰਾਜ਼ੀ ਨਾ ਹੋਯਾ ਤਾਂ ਹਾਰ ਕੇ ਗੁਰੂ ਜੀ ਅੱਗੇ ਲਿਆ ਰੱਖਿਆ। ਸਾਰਾ ਹਾਲ ਦੱਸ ਕੇ ਬੇਨਤੀ ਕੀਤੀ, "ਹੁਣ ਏਹ ਤੁਸਾਡਾ ਹੀ ਹੋਯਾ। ਜਿਵਾਇਆ ਜਾਂਦਾ ਹੈ, ਤਾਂ ਜਿਵਾ ਲਓ।" ਗੁਰੂ ਜੀ ਨੇ ਸ਼ਿਕਰੇ ਉੱਤੇ ਹੱਥ ਫੇਰਿਆ। ਓਸ ਨੇ ਮੁੜ ਓਹੋ ਡੋਰ ਉਗਲ ਦਿਤੀ। ਸ਼ਿਕਰਾ ਰਾਜ਼ੀ ਹੋ ਗਿਆ। ਏਹ ਪ੍ਰਤੱਖ ਸ਼ਕਤੀ ਦੇਖ ਕੇ ਫਤੂਹੀ ਨੇ ਗੁਰੂ ਜੀ ਦੇ ਚਰਨ ਫੜ ਲੀਤੇ। ਮਨੋਂ ਤਨੋਂ ਸਿੱਖ ਬਣ ਗਿਆ। ਕਈ ਦਿਨ ਗੁਰੂ ਜੀ ਨੂੰ ਰੱਖਿਆ, ਸ਼ਿਕਾਰ ਖੇਡਦੇ ਰਹੇ। ਓਸ ਦੀ ਸੇਵਾ ਸਰਧਾ ਦੇਖ ਕੇ ਗੁਰੂ ਜੀ ਨੇ ਬਚਨ ਕੀਤਾ, "ਤੇਰੇ ਘਰ ਸਰਦਾਰੀ ਰਹੇਗੀ।" ਓਥੋਂ ਵਿਦਾ ਹੋ {ਰਾੜਾ ਨਗਰ} ਰਾੜੇ ਪਿੰਡ ਦੇ ਜਿਮੀਦਾਰਾਂ ਨੂੰ ਸੁਮੱਤੇ ਲਾ ਕੇ {ਘੁਡਾਣੀ ਸੂਰਤੀਏ ਮਸੰਦ ਦੇ ਘਰ} ਘਰਾਣੀ ਪਿੰਡ ਸੂਰਤੀਏ ਮਸੰਦ ਦੇ ਘਰ ਜਾ ਠਹਿਰੇ। ਓਨ੍ਹਾਂ ਪੰਦਰਾਂ ਦਿਨ ਗੁਰੂ ਜੀ ਨੂੰ ਰੱਖਿਆ ਆਪਣੇ ਗਿਰਦਨਵਾਹੀ ਦੀ ਸੰਗਤ ਤੋਂ ਬਹੁਤ ਸੇਵਾ ਕਰਾਈ ਤੇ ਆਪ ਕੀਤੀ। ਸੈਂਕੜੇ ਸਿੱਖ ਨਵੇਂ ਬਣੇ, ਗੁਰੂ ਜੀ ਨੇ ਖ਼ੁਸ਼ੀ ਹੋ ਕੇ ਇੱਕ ਚੋਲਾ ੫੨ ਕਲੀਆਂ ਦਾ ਤੇ ਇੱਕ ਰੁਮਾਲ ਜਿਸ ਉੱਤੇ ਜਪੁਜੀ ਸਾਹਿਬ ਕੱਢੀ ਹੋਈ ਹੈ ਬਖ਼ਸ਼ੇ, ਜੋ ਹੁਣ ਪੰਜਾਬ ਰਾਇ ਦੀ ਸੰਤਾਨ ਪਾਸ ਹਨ।

---

ਇਸਤ੍ਰੀ ਪੁਰਖ ਗੀਤ ਗਾਉਂਦੇ ਚਲੇ ਆਏ। ਯਥਾ: ਬਹਾਦੁਰ ਸਿੰਘ ਅਵਤਾਰ ਨੀ। ਓਹ ਦੇਊ ਜਗਤ ਨੂੰ ਤਾਰ ਨੀ। ਦਿੱਤਾ ਹੁਕਮ ਕਰਤਾਰ ਨੀ। ਜੀ ਆਏ ਨੂੰ ਜੀ ਆਏ ਨੂੰ। ਮੁਲਕ ਬਸਾਏ ਨੀ ਜੀ ਆਏ ਨੂੰ। ਸੰਤੋ ਨਾਵਣ ਕਰੋ ਹਹੂਰ। ਦੁੱਖ ਦਰਿੱਦ੍ਰ ਹੋਵਣ ਦੂਰ। ਜਿੱਥੇ ਲੰਗਰ ਹੈ ਭਰਪੂਰ। ਪੱਕਣ ਮੰਡੇ ਰਿੱਝਣ ਸੂਰ। ਨੀ ਜੀ ਆਏ ਨੂੰ ਜੀ ਆਏ ਨੂੰ ਮੁਲਕ ਬਸਾਏ। ਸਾਡੇ ਬੇੜੇ ਬੰਨੇ ਲਾਏ ਨੀ ਜੀ ਆਏ ਨੂੰ' ਏਹੋ ਜਿਹੇ ਕੁੜੀਆਂ ਘਰਾਂ ਵਿੱਚ ਯਾ ਬਾਹਰ ਮੁੰਡੇ ਰਾਤ ਦਿਨ ਪਏ ਗਾਉਣ। ਬਹੁਤ ਮਾਯਾ ਤੇ ਰਸਤ ਆਈ ਪਰ ਭਾਈ ਬਹਾਦੁਰ ਸਿੰਘ ਨੇ ਸਭ ਲੋਹ ਥਾਣੀ ਕੱਢ ਛੱਡੀ। ਲੰਗਰ ਵਰਤਦਾ ਰਿਹਾ ਸੀ। ਪਟਜਾਲੇ ਵਾਲੀ ਅਤੇ ਸੈਂਕੜੇ ਸਰਦਾਰ ਸ੍ਰਦਾਰਨੀਆਂ ਹੋਰ ਆਏ ਸੇ। ਹਜ਼ਾਰਾਂ ਰੁਪੈ ਦੇ ਕੜਾਹ ਪ੍ਰਸ਼ਾਦ ਹੋਏ ਵਰਤੇ। ਭਦੌੜ ਕਸਬਾ ਨੇੜੇ ਸੀ। ਇੱਕ ਹਲਵਾਈ ਦੀ ਦੁਕਾਨ ਉੱਤੇ ਬਾਗੜੂਆਂ ਦਾ ਦੰਗਾ ਹੋ ਗਿਆ। ਭਦੌੜੀਏ ਸਰਦਾਰਾਂ ਨੇ ਫੌਜ ਚੜ੍ਹਾ ਦਿੱਤੀ ਰੌਲਾ ਪਾ ਦਿੱਤਾ ਕਿ ਖਲਕਤ ਲੁਟੇਰੀ ਆ ਗਈ। ਅਨੇਕਾਂ ਨੂੰ ਬੰਦੂਕਾਂ ਛੱਰਰੇ ਮਾਰ ਕੇ ਜ਼ਖ਼ਮੀ ਕਰ ਘਤਿਆ, ਜਿਸ ਤੋਂ ਮੇਲੇ ਨੂੰ ਭਾਜੜ ਪੈ ਗਈ। ਅਨੇਕ ਧਨੀ ਲੁੱਟੇ ਗਏ। ਓਸੇ ਦੇਸ਼ ਵਿੱਚ ਬਹਾਦੁਰ ਸਿੰਘ ਨੂੰ ਸਰਦਾਰ ਸਮੁੰਦਰ ਸਿੰਘ ਨੇ ਫੜ ਕੇ ਬੇੜੀ ਪਾ ਦਿੱਤੀ। ਓਨ ਪ੍ਰਾਣ ਛੱਡ ਦਿੱਤੇ। ਬਾਬੇ ਬੇਦੀ ਦਾ ਬਚਨ ਪੂਰਾ ਹੋਯਾ। ਸੰਮਤ ੧੯੦੬ ਬਿਕ੍ਰਮੀ ਵਿੱਚ ਬਾਬੇ ਦੇ ਬੇਟੇ ਬਿਕ੍ਰਮਾ ਸਿੰਘ ਨੇ ਅੰਗ੍ਰੇਜ਼ਾਂ ਦਾ ਮੁਕਾਬਲਾ ਕੀਤਾ। ਊਨੇ ਦੀ ਇੱਟ ਇੱਟ ਹੋ ਗਈ। ਉਹ ਕੈਦ ਰਹਿ ਕੇ ਅੰਮ੍ਰਿਤਸਰ ਗੁਜ਼ਰ ਗਿਆ। ਬਹਾਦਰ ਸਿੰਘ ਦਾ ਬਚਨ ਪੂਰਾ ਹੋਯਾ। ਜੇਹੜੇ ਹਹੂਰ ਅੱਧੇ ਰੋਗੀ ਔਤਰੇ ਗਏ ਸੇ, ਬਹੁਤਿਆਂ ਦੀ ਕਾਮਨਾ ਪੂਰੀ ਹੋਈ। ਮੇਰੀ ਮਾਈ ਦੇ ਪੰਜ ਪੁਤ ਹੋ ਕੇ ਮਰ ਗਏ ਸੇ। ਓਹ ਮੈਨੂੰ ਕੁੱਛੜ ਲੈ ਕੇ ਗਈ ਸੀ, ਸੋ ਮੈਂ ਜੀਉਂਦਾ ਰਿਹਾ। ਬਹਾਦੁਰ ਸਿੰਘ ਦਾ ਭਾਣਾ ਮੁਲਕ ਵਿੱਚ ਬਹੁਤ ਉੱਘਾ ਹੈ।

ਓਥੋਂ ਚੱਲ ਕੇ ਜੰਡਿਆਲੀ, ਧਮਦੇ, ਅਲੂਣੇ, ਈਸਤੂ, ਇੱਕਲਾਹੇ ਪਿੰਡ ਦੇ ਲੋਕਾਂ ਨੂੰ ਤਾਰਦੇ ਹੋਏ ਸੌਂਟੀ ਪਿੰਡ ਜਾ ਬਿਰਾਜੇ। ਏਥੇ ਪੰਜ ਦਿਨ ਸੈਰ ਸ਼ਿਕਾਰ ਕੀਤਾ। ਸੁਲਤਾਨੀਏਂ ਲੋਕ ਸਿੱਖ ਬਣਾਏ। ਮੜ੍ਹੀਆਂ ਮੰਨਣੋ ਹਟਾ ਕੇ ਪਰਮੇਸ਼ਰ ਦੀ ਭਗਤੀ ਵਿੱਚ ਲਾਏ। ਏਥੇ ਇੱਕ ਕੁੱਤਾ ਗੁਰੂ ਜੀ ਦਾ ਸੂਰਾਂ ਨਾਲ ਲੜ ਕੇ ਸ਼ਹੀਦ ਹੋਯਾ। ਓਸ ਦਾ ਭੀ ਸ਼ਹੀਦ ਗੰਜ ਬਣਿਆ ਹੋਯਾ ਹੈ। ਓਥੇ ਰਾਜਾ ਤਾਰਾ ਚੰਦ ਦੇ ਮਾਤਬਰ ਗੁਰੂ ਜੀ ਨੂੰ ਲੈਣ ਆ ਗਏ। ਓਨ੍ਹਾਂ ਦੇ ਪ੍ਰੇਮ ਦੇ ਵੱਸ ਹੋ ਕੇ ਲੋਪੋ, ਬਲਾਲੇ, ਖਮਾਣੋਂ, ਸੰਘਲ, ਚਮਕੌਰ, ਰੋਪੜ ਮਨੌਲੀ ਆਦਕ ਪਿੰਡਾਂ ਨੂੰ ਪਰਮੇਸ਼ਰ ਦੀ ਸੱਚੀ ਭਗਤੀ ਦ੍ਰਿੜ੍ਹਾ ਕਰ ੨੨ ਵਿਸਾਖ ਸੰਮਤ ੧੬੮੯ ਬਿਕ੍ਰਮੀ ਨੂੰ ਕੀਰਤਪੁਰ ਜਾ ਬਿਰਾਜੇ। ਸੂਰਜ ਮੱਲ ਪੰਜ ਕੋਹ ਅੱਗੇ ਆ ਕੇ ਮਹਾਰਾਜ ਨੂੰ ਮਿਲਿਆ। ਬਡਾ ਉਤਸ਼ਾਹ ਮਨਾਇਆ। ਗੁਰੂ ਕੇ ਮਹਿਲ ਮਾਤਾ ਮਰਵਾਹੀ ਜੀ ਨੇ ਆਰਤੀ ਉਚਾਰੀ। ਜੰਗ ਜਿੱਤ ਕੇ ਆਇਆਂ ਦੀ ਖ਼ੁਸ਼ੀ ਵਿੱਚ ਬਹੁਤ ਬਸਤਰ ਭੂਖਣ ਮਹਾਰਾਜ ਦੇ ਚਰਨਾਂ ਤੋਂ ਵਾਰ ਕੇ ਲਾਗੀਆਂ ਤੇ ਦਾਸ ਦਾਸੀਆਂ ਨੂੰ ਬਖ਼ਸ਼ੇ। ਦੀਪਮਾਲਾ ਕੀਤੀ।

## ਤਾਰਾਚੰਦ ਆਦਕ ਰਾਜਿਆਂ ਦਾ ਮਿਲਾਪ ਤੇ ਬੁੱਢਣ ਸ਼ਾਹ ਦਾ ਚਲਾਣਾਂ, ਸਿੱਖਾਂ ਦੀ ਕਥਾ

ਗੁਰੂ ਜੀ ਦਾ ਕੀਰਤਪੁਰ ਆਗਮਨ ਸੁਣ ਕੇ ਰਾਜਾ ਤਾਰਾ ਚੰਦ ਕਹਿਲੂਰੀ ਨੇ ਗੁਰੂ ਜੀ ਦੇ ਦਰਸ਼ਨ ਪਾਏ। ਇੱਕ ਘੋੜਾ ਕੁਛ ਨਕਦੀ ਨਜ਼ਰ ਦੇ ਕੇ ਕਲਜਾਣ ਪੁਰ ਤੇ ਇੱਕ ਪਿੰਡ ਹੋਰ ਗੁਰਾਂ ਦੇ ਘੋੜਿਆਂ ਦੇ ਦਾਣੇ ਘਾਸ ਲਈ ਮਾਫ਼ੀ ਦੇ ਕਰ ਸਨਦ ਲਿਖ ਦਿਤੀ। ਪਰਸਪਰ ਮਿਲ ਕੇ ਬਹੁਤ ਪ੍ਰਸੰਨ ਹੋਏ। ਰੋਪੜੀਏ ਪਠਾਣ; ਜੋ ਹਮੇਸ਼ ਰਾਜਾ ਤਾਰਾ ਚੰਦ ਨਾਲ ਕਿੱਲਤ ਰੱਖਦੇ ਸੇ, ਗੁਰੂ ਜੀ ਦੇ ਆਉਣੇ ਕਰ ਸਭ ਛੈ ਹੋ ਗਏ। ਭਾਈ ਬਿਧੀਚੰਦ ਦੀ ਲੀਲ੍ਹਾ ਤੇ ਜੰਗ ਜਿੱਤਣ ਦੀ ਕਥਾ ਸੁਣ ਕੇ ਰਾਜਾ ਬਹੁਤ ਖ਼ੁਸ਼ੀ ਹੋਯਾ। ਗੁਰੂ ਜੀ ਨੇ ਜਾਣ ਲੱਗਿਆਂ ਅਨੇਕ ਸ਼ੇਰ, ਸੂਰ, ਝੰਖਾਰ, ਰਿਛ, ਹਰਨ, ਪਾਹੜੇ, ਸਸੇ ਸਦਗਤੀ ਨੂੰ ਪੁਚਾਏ। ਗੁਰੂ ਜੀ ਦਾ ਕੀਰਤਪੁਰ ਆਉਂਣਾ ਸੁਣ ਕੇ ਦੇਸ ਪ੍ਰਦੇਸ ਦੀਆਂ ਸੰਗਤਾਂ ਨੂੰ ਲੈ ਕੇ ਮਸੰਦ ਆਉਣ ਲੱਗੇ ਅਤੇ ਟਿੱਕਾ ਗੁਰਦਿੱਤਾ ਜੀ ਭੀ ਕਰਤਾਰਪੁਰੋਂ ਆ ਗਏ। {ਬੁੱਢਣ ਸ਼ਾਹ ਦਾ ਪ੍ਰਸੰਗ} ਬੁਢਣ ਸ਼ਾਹ ਫ਼ਕੀਰ ਜੋ ਇੱਕ ਜੋਗੀ ਰਾਜ ਗੁਰੂ ਨਾਨਕ ਜੀ ਦੇ ਸਮੇਂ ਦਾ ਇੱਕ ਝਾੜੀ ਪਹਾੜੀ ਵਿੱਚ ਰਿਹਾ ਕਰਦਾ ਸੀ; ਬੱਕਰੀਆਂ ਰੱਖਦਾ, ਦੁੱਧ ਪੀ ਛੱਡਦਾ। ਹੋਰ ਰਾਜਾ ਪ੍ਰਜਾ ਤੋਂ ਕਦੇ ਕੁਛ ਨਾ ਲੈਂਦਾ। ਗੁਰੂ ਨਾਨਕ ਜੀ ਜਦ ਏਥੇ ਆਏ ਸੇ ਤਾਂ ਓਨ ਦੁੱਧ ਅੱਗੇ ਰੱਖਿਆ ਸੀ। ਤਾਂ ਓਨ੍ਹਾਂ ਬਚਨ ਕੀਤਾ ਸੀ, "ਸਾਡੀ ਅਮਾਨਤ ਤੇਰੇ ਪਾਸ ਰਹੀ।" ਹੁਣ ਇੱਕ ਦਿਨ ਗੁਰੂ ਹਰਿਗੋਬਿੰਦ ਜੀ ਤੇ ਗੁਰਦਿੱਤਾ ਜੀ ਸੈਰ ਸ਼ਿਕਾਰ ਕਰਦੇ ਹੋਏ ਬੁੱਢਣ ਸ਼ਾਹ ਪਾਸ ਜਾ ਬੈਠੇ, ਦਰਸ਼ਨ ਪਰਸ਼ਨ ਕਰ ਕੇ ਬਹੁਤ ਪ੍ਰਸੰਨ ਹੋਏ, ਗੁਰੂ ਜੀ ਨੇ ਆਖਿਆ, "ਸ਼ਾਹ ਜੀ! ਹੁਣ ਸਾਡਾ ਦੁੱਧ ਅਮਾਨਤ ਵਾਲਾ ਦਿਓ।" ਓਹ ਬੋਲਿਆ, "ਜੋਤ ਤੇ ਗੱਦੀ ਤਾਂ ਠੀਕ ਓਹੋ ਗੁਰੂ ਨਾਨਕ ਜੀ ਦੀ ਤੁਸੀਂ ਹੋ। ਪਰ ਸ਼ਬੀਹ (ਮੂਰਤ) ਓਹੋ ਹੋਵੇ, ਤਾਂ ਅਮਾਨਤ ਹਾਜ਼ਰ ਕਰਾਂਗਾ।" ਗੁਰੂ ਜੀ ਦੇ ਹੁਕਮ ਨਾਲ ਗੁਰਦਿੱਤਾ ਜੀ ਇਸ਼ਨਾਨ ਕਰਦਿਆਂ ਹੀ ਹੂ ਬ ਹੂ ਗੁਰੂ ਨਾਨਕ ਜੀ ਦਾ ਰੂਪ ਬਣ ਗਏ ਦੇਖ ਕੇ ਬੁੱਢਣ ਤੇ ਗੁਰੂ ਜੀ ਖੜੇ ਹੋ ਗਏ। ਆਖਿਆ, "ਆਓ ਬਾਬਾ ਜੀ!" ਬੁੱਢਣ ਸ਼ਾਹ ਨੇ ਦੁੱਧ ਪਿਲਾਇਆ ਅਤੇ ਜੋ ਪ੍ਰਸ਼ਨ ਕੀਤਾ ਉਨ੍ਹਾਂ ਦੇ ਉੱਤਰ ਠੀਕ ਠੀਕ ਬਾਬੇ ਜੀ ਨੇ ਦਿੱਤੇ ਅਤੇ ਅਸਥੂਲ ਸੂਖਮ ਕਾਰਣ ਤਿੰਨਾਂ ਦੇਹਾਂ ਤੋਂ ਨਿਆਰਾ ਕਰ ਕੇ ਆਤਮਾ ਐਉਂ ਦਿਖਾ ਦਿੱਤਾ ਜਿਕੂੰ ਮੋਤੀਆਬਿੰਦ ਉਤਾਰ ਕੇ ਵੈਦ ਜਗਤ ਦਿਖਾ ਦੇਂਦਾ ਹੈ। ਫੇਰ ਤਾਂ ਬੁੱਢਣ ਸ਼ਾਹ ਸੁਇੱਛਤ ਮਿਤ੍ਰ ਜੋਗੀ ਬ੍ਰਹਮਗਜਾਨ ਨੂੰ ਪਾ ਕੇ ਅਤਯੰਤ ਪ੍ਰਸੰਨ ਤੇ ਕ੍ਰਿਤਾਰਥ ਹੋ ਗੁਰੂ ਜੀ ਦੇ ਦਰਸ਼ਨ ਕਰਦਾ ਹੋਯਾ ਸੱਪ ਦੀ ਕੁੰਜ ਤਜਾਗਣ ਵਾਂਗੂੰ ਦੇਹ ਛੱਡ ਕੇ ਸ੍ਵੈ ਸਰੂਪ ਵਿੱਚ ਲੀਣ ਹੋ ਗਿਆ। ਗੁਰੂ ਜੀ ਨੇ ਓਸ ਨੂੰ ਮੁਸਲਮਾਨ ਦਾ ਜਾਮਾ ਸਮਝ ਕੇ ਦਬਵਾ ਕਰ ਕਬਰ ਬਣਵਾ ਦਿੱਤੀ, ਜੋ ਹੁਣ ਤੱਕ ਬਾਬੇ ਗੁਰਦਿੱਤ ਜੀ ਦੇ ਡੇਰੇ ਪਾਸ ਹੈ।

ਜੇਠ ਦੇ ਮਹੀਨੇ ਭੱਦਰਕਾਲੀ ਦੇ ਮੇਲੇ ਉੱਤੇ ਬਹੁਤ ਰਾਜੇ 'ਕੱਠੇ ਹੋਏ ਰਾਜਾ ਤਾਰਾ ਚੰਦ ਗੁਰੂ ਜੀ ਨੂੰ ਓਥੇ ਲੈ ਗਿਆ। ਇੱਕ ਬੜੇ ਟਿੱਬੇ ਉੱਤੇ ਗੁਰੂ ਜੀ ਦਾ ਦੁਚੋਬਾ ਸਾਏਵਾਨ ਦੀਵਾਨ ਲੱਗਾ ਹੋਯਾ ਸੀ, ਲੋਗ ਮੇਲੇ ਵਾਲੇ ਦਰਸ਼ਨ ਨੂੰ ਆਉਂਦੇ ਭੇਟਾ ਚੜ੍ਹਾਉਂਦੇ ਰਹੇ। ਰਾਜਾ ਤਾਰਾ ਚੰਦ ਬਿਲਾਸਪੁਰੀਆ, ਜਗਤ ਪ੍ਰਕਾਸ਼ ਸਰਮੋਰੀਆ, ਸਰਮਚੰਦ ਭੰਬੋਰੀਆ, ਨਰਪਤ ਸਿੰਘ ਜਸਵਾਲੀਆ, ਧਰਮ ਪਾਲ ਬੁਘਾਟ ਵਾਲਾ, ਗਜੇ ਸਿੰਘ ਹੰਡੂਰੀ, ਭੂਪ ਸੈਨ ਕੈਥਲੀਆ, ਅੰਮ੍ਰਿਤ ਪਾਲ ਭੱਜੀ ਵਾਲੇ ਆਦਕ ਬਹੁਤ ਪਰਬਤੀ ਰਾਜੇ ਜਿਉਂ ਜਿਉਂ ਦਰਸ਼ਨ ਕਰਨ ਆਈ ਗਏ, ਨਜ਼ਰ ਭੇਟਾ ਦੇ ਕੇ ਗੁਰਾਂ ਦੀ ਖ਼ੁਸ਼ੀ ਪਾ ਪਾ ਬੈਠਦੇ ਗਏ। ਗੁਰੂ ਜੀ ਜਥਾ ਜੋਗ ਸਭ ਨੂੰ ਕੁਸ਼ਲ ਅਨੰਦ ਪੁੱਛ ਕੇ ਮਾਣ ਦੇਂਦੇ ਰਹੇ। ਗੁਰੂ ਸਾਹਿਬ ਨੌਰਤਨੀ ਕੰਠਾ, ਭਵੱਟੇ ਕਲਗੀ, ਜਿਗਾ ਮੋਤੀ ਮਾਲਾ, ਸ਼ਸਤ੍ਰ ਬਸਤ੍ਰ ਪਹਨੀ ਆਪਣੇ ਜੋਧਜਾਂ ਸਮੇਤ ਸਜੇ ਬੈਠੇ ਸੇ। ਦਰਬਾਰ ਦੀ ਸ਼ਹਨਸ਼ਾਹੀ ਛਬ ਨਾਦਰੀ ਢਬ ਦੇਖ ਕੇ ਪਰਬਤੀ ਰਾਜੇ ਦੰਗ ਹੋ ਗਏ ਕਿਉਂਕਿ ਗੁਰੂ ਜੀ ਇੰਦਰ ਦੇ ਤੁਲ ਅਤੇ ਸੂਰਬੀਰ ਚੜੇ ਮੁਛਹਰੇ ਸਿੱਖ ਦੇਵਤੇ ਬੈਠੇ ਸੇ ਅਤੇ ਭਾਈ ਬਾਵਕ, ਜਸ ਦਰਿਆ, ਦਿੱਤੂ

ਸੌਂਧਾ ਰਬਾਬੀ ਸੁਰੀਲੀ ਰਸੀਲੀ ਸੁਰ ਨਾਲ ਸ਼ਬਦ ਗਾਉਂਦੇ ਹੋਏ ਗੰਧਰਬਾਂ ਦੀ ਤਰ੍ਹਾਂ ਮਨ ਨੂੰ ਮੋਹਤ ਕਰ ਰਹੇ ਸੇ। ਓਸੇ ਸਮੇਂ ਜਿਕੂੰ ਹੋਰ ਸਿੱਖ ਮੇਲਾ ਦੇਖਦੇ ਕਰਦੇ ਸੇ, {ਭਾਈ ਭਾਰੂ ਨੇ ਮੂਰਤੀ ਤੋੜੀ} ਭਾਈ ਭਾਰੂ ਨਾਮੇ ਸਿੱਖ ਭੀ ਮੇਲੇ ਦਾ ਸੈਲ ਕਰਦਾ ਹੋਯਾ ਮੰਦਰ ਵਿੱਚ ਗਿਆ ਤਾਂ ਕੁਹਾੜੀ ਨਾਲ ਦੇਵੀ ਤੇ ਭੈਰੋਂ ਦੀ ਮੂਰਤਾਂ ਦੇ ਨੱਕ ਵੱਢ ਕੇ ਦੌੜ ਆਯਾ। ਪਿੱਛੇ ਪੰਡੇ ਨੱਸੇ ਪਰ ਓਹ ਲਸ਼ਕਰ ਵਿੱਚ ਵੜ ਗਿਆ। ਰਾਜਿਆਂ ਨੇ ਏਸ ਗੱਲ ਉੱਤੇ ਬੜਾ ਰੋਸ ਮੰਨ ਕੇ ਜਦ ਗੁਰੂ ਜੀ ਨੂੰ ਉਲਾਹਮਾ ਭੇਜਿਆ ਤਾਂ ਗੁਰੂ ਜੀ ਆਖਣ ਲਗੇ, "ਜਿਨ੍ਹਾਂ ਦੇ ਨੱਕ ਕੱਟੇ ਹਨ, ਜਦ ਤੁਸੀਂ ਓਨ੍ਹਾਂ ਨੂੰ ਆਪ ਨਾਲੋਂ ਅਧਕ ਬਲੀ ਤੇ ਦੇਵਤਾ ਮਨ ਦੀ ਜਾਨਣ ਵਾਲੇ ਮੰਨਦੇ ਹੋ ਤਾਂ ਫੇਰ ਤੁਸੀਂ ਕਿਉਂ ਰੰਜ ਹੁੰਦੇ ਹੋ? ਓਨ੍ਹਾਂ ਨੂੰ ਆਖੋ, ਆਪਣੇ ਗ਼ੁਨਾਹੀ ਨੂੰ ਪਛਾਣ ਕੇ ਫੜਾ ਦੇਣ।" ਓਨ੍ਹਾਂ ਆਖਿਆ, "ਓਹ ਤਾਂ ਪੱਥਰ ਦੀਆਂ ਮੂਰਤਾਂ ਜੜ੍ਹ ਕੁਛ ਨਹੀਂ ਕਰ ਸਕਦੀਆਂ।" ਸਾਹਿਬ ਬੋਲੇ, "ਜੇ ਓਹ ਨਿਰੇ ਪੁਰੇ ਪੱਥਰ ਹਨ, ਤਾਂ ਤੁਹਾਨੂੰ ਓਨ੍ਹਾਂ ਨੇ ਕੀ ਫਾਇਦਾ ਦੇਣਾ ਹੈ? ਜੇਹੜੇ ਨਾ ਆਪਣਾ ਨੱਕ ਜੋੜ ਸਕਦੇ ਹਨ ਤੇ ਨਾ ਵੈਰੀ ਨੂੰ ਕਹਿ ਸਕਦੇ ਹਨ, ਫੇਰ ਤਾਂ ਠੀਕ ਕਬੀਰ ਭਗਤ ਦਾ ਕਹਿਣਾ ਹੋਯਾ। ਯਥਾ:

ਪਾਖਾਨ ਗਢਿ ਕੈ ਮੂਰਤਿ ਕੀਨੑੀ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥੩॥
ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥੪॥

(ਆਸਾ, ਭਗਤ ਕਬੀਰ ਜੀ - ੪੭੯)

ਤਾਂ ਤੇ ਏਹ ਦੇਵਤਾ ਨਹੀਂ, ਜੇਹੜੇ ਤੁਸੀਂ ਘੜੇ ਹੋਏ ਪੱਥਰ ਦੇਵਤਾ ਥਾਪ ਰੱਖੇ ਹਨ। ਦੇਵਤਾ ਵਿਦਵਾਨ ਪੁਰਖ ਹਨ, ਜਿਨ੍ਹਾਂ ਮਹਾਤਮਾ ਸੰਤਾਂ ਦੀ ਮਹਿਮਾ ਵੇਦ ਸ਼ਾਸਤਰ ਗ੍ਰੰਥ ਵਰਣਨ ਕਰ ਰਹੇ ਹਨ। ਓਨ੍ਹਾਂ ਦੀ ਸੇਵਾ ਸਤਿਸੰਗ ਕਰਨੇ ਕਰ ਜੀਵ ਦੀ ਕਲਜਾਣ ਹੁੰਦੀ ਹੈ। ਏਹ ਤਾਂ ਬ੍ਰਾਹਮਣਾਂ ਨੇ ਆਪਣੀ ਜੀਵਕਾ ਦਾ ਢੰਗ ਜਾਲ ਰਚ ਰੱਖਿਆ ਹੈ। ਜੇ ਏਹ ਪੰਡੇ ਦੇਵਤਾ ਮੰਨਦੇ ਹੋਣ, ਤਾਂ ਏਨ੍ਹਾਂ ਨੂੰ ਘੰਟੇ ਬਜਾ ਦਿਖਾ ਕੇ ਆਪ ਹੀ ਉਠਾ ਕਰ ਪ੍ਰਸ਼ਾਦ ਕਜੋਂ ਛਕ ਜਾਣ? ਨਾਮ ਦੇਉ ਧੰਨੇ ਨੇ ਦੇਵਤਾ ਮੰਨਿਆ ਤਾਂ ਪ੍ਰਤੱਖ ਹੋ ਕੇ ਦੁੱਧ ਪੀਤਾ ਬਾਤਾਂ ਕਰੀਆਂ। ਸੋ

ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥

(ਤਿਲੰਗ, ਮਃ ੧ - ੭੨੨)

ਪਜਾਰਿਓ! ਜੇ ਤਰਨਾ ਹੈ ਤਾਂ ਤਨ ਮਨ ਧਨ ਨਾਲ ਸੱਚੇ ਪ੍ਰਮੇਸ਼ੂਰ ਦੀ ਭਗਤੀ ਕਰੋ।"

ਸੱਚੇ ਸਤਿਗੁਰਾਂ ਦੇ ਬਚਨ ਸੁਣ ਕੇ ਬਹੁਤ ਲੋਕ ਪਖਾਨ ਪੂਜਾ ਛੱਡ ਕੇ ਸਤਿਨਾਮੁ ਦੇ ਓਪਦੇਸ਼ੀ ਸਰਬ ਸ਼ਕਤੀਮਾਨ ਈਸ਼੍ਵਰ ਦੇ ਭਗਤ ਬਣ ਗਏ। ਏਹ ਸਾਰੀ ਕਥਾ ਦੁਬਿਸਤਾਨ ਮਜ਼ਾਹਬ ਕਿਤਾਬ ਦੇ ੧੯੬੮ ਸਫੇ ਪਰ ਲਿਖੀ ਹੈ ਜੋ ਸੰਮਤ ੧੯੬੨ ਈ. ਨੂੰ ਨਵਲ ਕਸ਼ੋਰ ਦੇ ਛਪੀ ਹੈ। ਹੋਰ ਭੀ ਬਹੁਤ ਕਥਾ ਗੁਰੂ ਕੇ ਸਿੱਖਾਂ ਦੀ ਓਸ ਕਤਾਬ ਵਿੱਚ ਲਿਖੀਆਂ ਹਨ:

ਜਿਹਾ ਕਿ ਇੱਕ ਦਿਨ ਗੁਰੂ ਜੀ ਨੇ ਬਾਗ਼ ਵਿੱਚ ਵੜਨ ਲੱਗਿਆਂ ਭਾਈ ਜਵੰਦੇ ਨੂੰ ਹੁਕਮ ਦਿੱਤਾ ਤੂੰ ਏਥੇ ਖੜਾ ਰਹੁ ਅੱਗੇ ਕਿਸੇ ਨੂੰ ਨਾ ਆਉਣ ਦੇਵੀਂ। ਗੁਰੂ ਜੀ ਤਾਂ ਬਾਗ਼ ਦੀ ਸੈਰ ਕਰ ਕੇ ਦੂਜੇ ਰਾਹ ਚਲੇ ਗਏ। ਪਰ ਓਹ ਬੂਹੇ ਅੱਗੇ ਸੋਟਾ ਫੜੀ ਤਿੰਨ ਦਿਨ ਤਿੰਨ ਰਾਤਾਂ ਬਰਾਬਰ ਖੜਾ ਰਿਹਾ ਜਾਂ ਗੁਰੂ ਜੀ ਨੂੰ ਖ਼ਬਰ ਹੋਈ ਤਾਂ ਓਨ੍ਹਾਂ ਆਪਣੀ ਆਤਮਕ ਸ਼ਕਤੀ ਬਖ਼ਸ਼ ਕੇ ਬ੍ਰਹਮ ਬੇਤਾ ਰਿਧੀ ਸਿਧੀ ਦਾ ਮਾਲਕ ਬਣਾ ਦਿੱਤਾ। ਲੁਧਿਹਾਣੇ ਦੇ ਪ੍ਰਗਣੇ ਜਵਦੀ ਪਿੰਡ ਓਸ ਦਾ ਵਸਦਾ ਹੈ। ਓਸ ਦੀ ਸੰਤਾਨ ਸਿੱਖੀ ਸੇਵਕੀ ਵਾਲੀ ਹੈ।

ਇਕ ਦਿਨ ਗੁਰੂ ਜੀ ਨੇ ਭਾਈ ਚੂਹੜ {ਭਾਈ ਚੂਹੜ, ਲੇਖਕ ਦਾ ਵਡੇਰਾ} ਨਾਮੇ ਜਿਮੀਂਦਾਰ ਨੂੰ, ਜਿਸ ਦੇ ਤਾਬੇ ਸੌ ਅਸਵਾਰ ਸਨ; ਬਚਨ ਕੀਤਾ, "ਸਿੱਖਾਂ ਨੂੰ ਆਖੋ ਕੰਧ ਬਣਾਉਣ ਲਈ ਨਦੀ ਵਿੱਚੋਂ ਪੱਥਰ ਲਿਆ ਕੇ ਜਮ੍ਹਾਂ ਕਰਨ।" ਓਹ ਆਪ ਹੀ ਏਹ ਕੰਮ ਕਰਨ ਜਾ ਲੱਗਾ। ਪੰਜ ਦਿਨ ਹੋਏ ਤਾਂ

ਗੁਰੂ ਜੀ ਨੇ ਯਾਦ ਕੀਤਾ। ਕਿਸੇ ਸਿੱਖ ਨੇ ਆਖਿਆ ਓਹ ਤਾਂ ਰਾਤ ਦਿਨ ਬੈਠਦਾ ਹੀ ਨਹੀਂ ਬਾਗ਼ ਦੇ ਪਾਸ ਪੱਥਰਾਂ ਦਾ ਢੇਰ ਲਾਈ ਜਾਂਦਾ ਹੈ। ਗੁਰੂ ਜੀ ਆਪ ਓਥੇ ਪਹੁੰਚੇ ਓਸ ਦੇ ਮੋਢੇ ਗੋਢੇ ਹੱਥ ਪੈਰ ਉਚੜ ਕੇ ਲਹੂ ਚੱਲ ਰਿਹਾ ਸੀ। ਗੁਰੂ ਜੀ ਬੋਲੇ, "ਅਸਾਂ ਤੈਨੂੰ ਤਾਂ ਪੱਥਰ ਢੋਣ ਦਾ ਹੁਕਮ ਨਹੀਂ ਦਿੱਤਾ। ਏਹ ਆਖਿਆ ਸੀ ਕਿ ਸਿੱਖਾਂ ਨੂੰ ਢੋਣ ਲਾਓ।" ਓਨ ਬੇਨਤੀ ਕੀਤੀ, "ਸਚੇ ਪਾਤਸ਼ਾਹ! ਮੈਂ ਭੀ ਤਾਂ ਆਪ ਦਾ ਸਿੱਖ ਹਾਂ।" ਓਸ ਦੀ ਸ਼ਰਧਾ ਪਰੇਮ ਭਗਤੀ ਸੱਚਾ ਸਿਦਕ ਦੇਖ ਕੇ ਗੁਰੂ ਜੀ ਨੇ 'ਨਿਹਾਲ ਨਿਹਾਲ!' ਕਹਿ ਕਰ ਬਚਨ ਕੀਤਾ, "ਤੂੰ ਸੱਤ ਪੀੜ੍ਹੀਆਂ ਸਿੱਖ ਹੋਯਾ।" ਫੇਰ ਓਸ ਨੂੰ ਤਾਂ ਗੁਰਾਂ ਦੀ ਖ਼ੁਸ਼ੀ ਨਾਲ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਕਰ ਜੀਵਨ ਮੁਕਤੀ ਦਾ ਲਾਭ ਹੋਯਾ। ਓਸ ਦੇ ਪੋਤਰੇ ਭਾਈ ਮਨੀ ਸਿੰਘ ਜੀ ਦੀ ਸਿੱਖੀ ਦਾ ਬ੍ਰਿਤਾਂਤ ਸਭ ਸਿੱਖ ਜਾਣਦੇ ਹੀ ਹਨ। ਓਸ ਤੋਂ ਚੌਥੀ ਪੀੜੀ ਖਾਲਸੇ ਦਾ ਦਾਸ ਏਹ ਗ੍ਰੰਥ ਕਰਤਾ ਗ੍ਯਾਨ ਸਿੰਘ ਹੈ।

ਏਸੇ ਪ੍ਰਕਾਰ ਇੱਕ ਦਿਨ ਗੁਰੂ ਜੀ ਨੇ ਭਾਈ {ਭਾਈ ਖੁਸ਼ਹਾਲੀ} ਖ਼ੁਸ਼ਹਾਲੀ ਗਿੱਲ ਨੂੰ ਹੁਕਮ ਦਿੱਤਾ, "ਜੋ ਸਿੱਖ ਬਾਹਰ ਉੱਤਰੇ ਹੋਏ ਹਨ, ਓਨ੍ਹਾਂ ਲਈ ਹੁਣੇ ਛੱਪਰ ਤ੍ਯਾਰ ਹੋਵੇ।" ਓਨ ਭੀ ਅੱਗੇ ਹੋਰ ਕਿਸੇ ਨੂੰ ਨਾ ਆਖਿਆ ਤੇ ਨਦੀ ਕਿਨਾਰੇ ਪਹਾੜੀ ਵਿੱਚੋਂ ਪੱਨ੍ਹੀ ਸਰ ਵੱਢਣ ਜਾ ਲੱਗਾ। ਕਦੀ ਅੱਗੇ ਏਹੋ ਜਿਹਾ ਕੰਮ ਕੀਤਾ ਨਹੀਂ ਸੀ। ਪਿੰਡਾ, ਹੱਥ ਪੈਰ ਸਰ ਨੇ ਪੱਛ ਸਿੱਟੇ। ਛੱਪਰ ਬੰਨ੍ਹ ਭੀ ਕੋਈ ਨਾ ਲਭਾ। ਆਪੇ ਬੰਨਣ ਲਗ ਪਏ ਤਾਂ ਉਂਗਲਾਂ ਉਚੜ ਗਈਆਂ। ਲਹੂ ਟਪਕ ਟਪਕ ਛੱਪਰ ਦੇ ਬੰਨ੍ਹ ਲਾਲ ਹੋ ਗਏ। ਓਧਰ ਸ਼ਿਕਾਰ ਖੇਡ ਕੇ ਗੁਰੂ ਜੀ ਆ ਪਹੁੰਚੇ। ਛੱਪਰ ਉੱਤੇ ਲਹੂ ਲੱਗਾ ਦੇਖ ਕੇ ਪੁਛਿਆ, ਤਾਂ ਸਿੱਖਾਂ ਨੇ ਓਸ ਦਾ ਬ੍ਰਿਤਾਂਤ ਸੁਣਾਇਆ। ਬਚਨ ਹੋਯਾ, "ਨਿਹਾਲ! ਭਾਈ ਖ਼ੁਸ਼ਹਾਲੀ ਵਰ ਮੰਗ।" ਓਨ ਅਤਿ ਨਿੰਮਰ ਹੋ ਕੇ ਆਖਿਆ, "ਮਹਾਰਾਜ! ਮੈਂ ਵਰ ਦੇ ਲਾਇਕ ਕੋਈ ਕੰਮ ਨਹੀਂ ਕੀਤਾ। ਸਾਡਾ ਪਿੰਡਾ ਬਹੁਤ ਕੱਚਾ ਪਿੱਲਾ ਹੈ, ਜੋ ਲਹੂ ਟਪਕਿਆ।" ਗੁਰੂ ਜੀ ਬੋਲੇ, "ਤੇਰੀ ਕੁਲ ਵਿੱਚ ਬਹੁਤ ਪੱਕੇ ਸੂਰਬੀਰ ਸ੍ਰਦਾਰ ਹੋਣਗੇ। ਤੈਨੂੰ ਪੱਕਾ ਪਰਮ ਪਦ ਬਖਸ਼ਿਆ।" ਓਸ ਦੀ ਸੰਤਾਨ ਵਿੱਚੋਂ ਮਜੀਠੇ ਵਾਲੇ ਅਮਰ ਸਿੰਘ ਜਿਹੇ ਬਹੁਤ ਉੱਘੇ ਸਰਦਾਰ ਬਹਾਦਰ ਹੋਏ ਹਨ ਜਿਸ ਦੇ ਕੜਾਹੇ ਤੇ ਦ੍ਰਖਤਾਂ ਵਿੱਚ ਗੱਡੇ ਹੋਏ ਤੀਰ ਹੁਣ ਤੋੜੀ ਦੇਖੀਦੇ ਹਨ। ਤਾਂ ਹੀ ਏਹੋ ਜਿਹੇ ਸਿਰੋਂ ਪਰੇ ਵਰਤਨ ਵਾਲੇ ਹਠੀਦੇ ਸਿੱਖ ਜੰਗ ਜਿੱਤਦੇ ਸੇ।

## ਕਰਤਾਰਪੁਰ ਜਾਣਾ, ਬਿਧੀਚੰਦ ਨੇ ਚੋਰੀ ਕਰਨੀ, ਗੁਰੂ ਜੀ ਨੇ ਸੰਗਤਾਂ ਨੂੰ ਨਿਹਾਲ ਕਰਨਾ।

ਜਾਂ ਪੰਜ ਮਹੀਨੇ ਕੀਰਤਪੁਰ ਗ਼ਰਮੀ ਚਤ੍ਰਮਾਸ ਗੁਰੂ ਜੀ ਰਹੇ ਤਾਂ ਕਰਤਾਰਪੁਰੋਂ ਮਲਕ ਜਾਤੀ ਪ੍ਰੋਹਤ ਜਾ ਕੇ ਸਾਹਬਜ਼ਾਦੇ ਤੇਗ ਬਹਾਦੁਰ ਜੀ ਦਾ ਬਜਾਹ ਕਰਨ ਵਾਸਤੇ (ਜਿਸ ਦੀ ਤਿਜਾਰੀ ਸੀ) ਗੁਰੂ ਜੀ ਨੂੰ ਕੀਰਤਪੁਰੋਂ ਲੈ ਆਇਆ। ਕੀਰਤਪੁਰ ਭਾਈ ਭੂੰਦੜ, ਕਰਮ ਚੰਦ ਪੰਜਾਬ ਆਦਿਕ ਸਿਦਕੀ ਸਿੱਖਾਂ ਨੂੰ ਛੱਡ ਕੇ ਗੁਰੂ ਜੀ ਕੀਰਤਪੁਰੋਂ ਚੱਲ ਪਾਇਲ ਪਿੰਡ ਜੋ ਅਨੰਦਪੁਰੋਂ ਦੋ ਕੋਹ ਪੱਛੋਂ ਵੱਲ ਹੈ ਜਾ ਉੱਤਰੇ। ਸੂਰਜ ਮੱਲ ਦੀ ਮਾਤਾ ਤੇ ਪਤਨੀ ਏਨ੍ਹਾਂ ਦੇ ਡੋਲੇ ਦਾਸੀਆਂ ਰਥਾਂ ਵਿੱਚ ਸੂਰਜ ਮੱਲ ਸਮੇਤ ਜਾਂ ਅਗਲੇ ਦਿਨ ਆ ਮਿਲੇ ਤਾਂ ਸਤਲੁਜ ਪਾਰ ਹੋ ਕੇ ਦੁਆਬੇ ਦੇਸ ਵਿੱਚ ਸੋਤਰ, ਦੁਰਗਾ ਪੁਰ, ਡੁਮੇਲੀ ਜੀਂਦ ਆਦਿਕ ਅਨੇਕ ਪਿੰਡਾਂ ਵਿੱਚ ਚਾਰ ਚਾਰ ਪੰਜ ਪੰਜ ਦਿਨ ਠਹਿਰ ਕੇ ਲੋਕਾਂ ਨੂੰ ਸੱਚੇ ਪ੍ਰਮੇਸ਼੍ਵਰ ਦੀ ਭਗਤੀ ਤੇ ਸਤਿਨਾਮ ਦਾ ਉਪਦੇਸ਼ ਦ੍ਰਿੜ੍ਹਾ ਕਰ ਓਨ੍ਹਾਂ ਦੀ ਕਲਿਆਣ ਕਰਦੇ ਹੋਏ ਕਰਤਾਰਪੁਰ ਦੇ ਨਜ਼ਦੀਕ ਆ ਗਏ। ਫੇਰ ਤਾਂ ਨਗਰ ਦੇ ਇਸਤ੍ਰੀ ਪੁਰਖ ਜਥਾ ਜੋਗ ਨਜ਼ਰ ਭੇਟਾ ਲੈ ਕੇ ਬੜੇ ਉਤਸ਼ਾਹ ਨਾਲ ਅੱਗੇ ਆ ਮਿਲੇ। ਗੁਰੂ ਜੀ ਨੇ ਸਭ ਦਾ ਮਾਣ ਸਤਿਕਾਰ ਕਰ ਕੇ ਓਸ ਸਮੇਂ ਕੁਛ ਐਸਾ ਪ੍ਰਤਾਪ ਦਿਖਾਇਆ, ਜੋ ਹਰ ਇੱਕ ਨੇ ਏਹੋ ਜਾਣਿਆ ਕਿ ਗੁਰੂ ਜੀ ਮੇਰੇ ਨਾਲ ਹੀ ਗੱਲਾਂ ਕਰਦੇ ਹਨ। ਨਗਰ ਵਿੱਚ ਗਏ ਤਾਂ ਕੋਠਿਆਂ ਬਜ਼ਾਰਾਂ ਵਿੱਚ ਦਰਸ਼ਨ ਵਾਲੀ ਖ਼ਲਕਤ ਛਾ ਗਈ। ਥੰਮ ਸਾਹਿਬ ਜਾ ਉੱਤਰੇ, ਪ੍ਰਸ਼ਾਦ ਕਰਾਇਆ ਫੇਰ ਮਹਿਲਾਂ ਵਿੱਚ ਗਏ ਤਾਂ ਗੁਰੂ ਕੇ ਮਹਿਲ ਮਾਤਾ ਨਾਨਕੀ ਜੀ ਨੇ ਆਰਤੀ ਉਚਾਰੀ ਬੜਾ ਉਤਸ਼ਾਹ ਮਨਾਯਾ। ਬਹੁਤ ਰੁਪਯਾ ਗਹਿਣਾ ਗੁਰੂ ਜੀ ਦੇ ਚਰਨਾਂ ਤੋਂ ਵਾਰ ਵਾਰ ਲਾਗੀਆਂ ਤੇ ਦਾਸ ਦਾਸੀਆਂ ਨੂੰ ਦਿੱਤਾ। ਦੀਪਮਾਲਾ ਕਰਾਈ। ਜੰਗ ਦੇ ਸਮੇਂ ਜੋ ਗੁਰੂ ਨਾਨਕ ਜੀ ਦੀ ਸੁੱਖਣਾ ਸੁੱਖੀ ਸੀ, ਓਹ ਪ੍ਰਸ਼ਾਦ ਸਵਾ ਸੌ ਦਾ ਕਰਾਯਾ। ਭਾਈ ਭਗਤੂ, ਕਿਦਾਰਾ ਆਦਕ ਓਥੋਂ ਦੇ ਕਾਰਦਾਰੀਆਂ ਨੇ ਸਭ ਸੈਨਾਂ ਨੂੰ ਦਾਣਾ ਘਾਹ ਦੇ ਕੇ ਪ੍ਰਸ਼ਾਦ ਛਕਾਯਾ। ਮਾਤਾ ਮਰਵਾਹੀ ਜੀ ਤੇ ਖੇਮ ਕੌਰ ਜਥਾ ਜੋਗ ਸਭ ਨੂੰ ਮਿਲੀਆਂ। (ਗੁਰੁ) ਤੇਗ ਬਹਾਦਰ ਤੇ ਅਣੀ ਰਾਇ ਨੂੰ ਦੇਖ ਕੇ ਬਿਰਾਜ ਰਹੇ। ਅਗਲੇ ਦਿਨ ਦੀਵਾਨ ਥੰਮ ਸਾਹਿਬ ਅੱਗੇ ਲੱਗਾ। ਜੰਗ ਦੇ ਪ੍ਰਸੰਗ ਸੁਣ ਕੇ ਲੋਕ ਬਹੁਤ ਖ਼ੁਸ਼ ਹੋਏ। ਨੇੜੇ ਦੇ ਪਿੰਡਾਂ ਦੀ ਘਣੀ ਸੰਗਤ ਆਈ, ਭੇਟਾ ਚੜ੍ਹਾਈ ਦਰਸ਼ਨ ਕਰ ਕੇ ਨਿਹਾਲ ਹੋਈ। ਹੁਣ ਮਾਝੇ, ਦੁਆਬੇ, ਦੜਪ, ਪੋਠੋਹਾਰ ਆਦਕ ਦੇਸ਼ਾਂ ਦੀ ਸੰਗਤ ਗੁਰੂ ਜੀ ਦੇ ਦਰਸਨ ਤੇ ਸਤਿਸੰਗ ਕਰਨ ਦਾ ਰਵਾਜ ਤੇ ਟਹਿਲ ਕਰਨੇ ਦਾ ਢੰਗ ਜਿਉਂ ਜਿਉਂ ਸੁਣਨ, ਤਿਉਂ ਤਿਉਂ ਸਭ ਲੋਕ ਬਹੁਤ ਪ੍ਰਸੰਨ ਹੋਣ। ਗੁਰੂ ਘਰ ਵਿੱਚ ਬੜੀ ਸ਼ਰਧਾ ਜਾਗੀ। ਰਾਤ ਦਿਨ ਕਰਤਾਰਪੁਰ ਵਿੱਚ ਮੇਲਾ ਲਗਾ ਰਹੇ। ਇੱਕ ਦੋ ਟੋਲੇ ਤੁਰ ਜਾਣ, ਇੱਕ ਦੋ ਆ ਜਾਣ। ਮਾਯਾ ਨਕਦ ਜਿਨਸ ਨਦੀ ਦੇ ਪਰਵਾਹ ਵਾਂਗੂੰ ਗੁਰਾਂ ਦੇ ਘਰ ਚਲੀ ਆਵੇ ਤੇ ਲੰਗਰ ਵਿੱਚ ਲੱਗੀ ਜਾਵੇ।

ਓਸੇ ਸਮੇਂ ਇੱਕ ਦਿਨ ਗੁਰੂ ਜੀ ਪ੍ਰਸ਼ਾਦ ਛਕ ਕੇ ਆਪਣੇ ਮਹਿਲਾਂ ਵਿੱਚ ਪਲੰਘ ਉੱਤੇ ਬੈਠੇ ਸੇ ਜੰਗ ਦਾ ਪ੍ਰਸੰਗ ਸੁਣ ਕੇ ਮਾਤਾ ਨਾਨਕੀ ਜੀ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਦੀਨ ਦਯਾਲ! ਅਸੀਂ ਚੋਰ ਕਦੇ ਨਹੀਂ ਡਿੱਠੇ ਓਹ ਕਿਹੋ ਜੇਹੇ ਹੁੰਦੇ ਹਨ। ਸਾਡਾ ਜੀ ਲੋਚਦਾ ਹੈ ਕਿ ਆਪ ਦੇ ਓਸ ਸਿੱਖ ਚੋਰ ਨੂੰ ਦੇਖੀਏ, ਜਿਸ ਨੇ ਬਾਦਸ਼ਾਹ ਦੇ ਘੋੜੇ ਕੱਢ ਲਿਆਂਦੇ ਸਨ?" ਓਨ੍ਹਾਂ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਬਿਧੀਚੰਦ ਨੂੰ ਅੰਦਰ ਮਹਿਲਾਂ ਦੇ ਬੁਲਾ ਲੀਤਾ। ਭਾਈ ਜੀ ਨੇ ਜਾ ਕਰ ਅਤਿ ਨਿੰਮ੍ਰਤਾ ਨਾਲ ਪਹਿਲਾਂ ਗੁਰੂ ਜੀ ਨੂੰ ਮੱਥਾ ਟੇਕਿਆ। ਫੇਰ ਐਸੇ ਕਹਿ ਕੇ, "ਮਾਤਾ ਸਾਹਿਬ ਜੀ! ਮੈਂ ਮੱਥਾ ਟੇਕਦਾ ਹਾਂ" ਸੀਸ ਨਿਵਾਇਆ। ਮਾਤਾ ਜੀ ਨੇ ਅਸੀਸ ਦਿੱਤੀ, "ਬ੍ਰਖੁਰਦਾਰ! ਤੈਨੂੰ ਸਿੱਖੀ ਸਿਦਕ ਪ੍ਰਾਪਤ ਹੋਵੇ। ਨਾਮ ਚਿਤ ਆਵੇ।" ਬਿਧੀਏ ਵਲ ਤੱਕ ਕੇ ਮਾਤਾ ਜੀ ਬੋਲੇ, "ਮਹਾਰਾਜ! ਏਹ ਤਾਂ ਸਿੱਖਾਂ ਵਰਗਾ ਸਿੱਖ ਹੈ। ਚੋਰ ਕੋਈ ਨਹੀਂ। ਅਸੀਂ ਸੁਣ

ਰੱਖਿਆ ਹੈ ਕਿ ਚੋਰ ਕਾਲੇ ਤੇ ਡਰਾਉਂਣੇ ਹੁੰਦੇ ਹਨ।" ਬਿਧੀਚੰਦ ਨੇ ਹੱਥ ਜੋੜ ਕੇ ਆਖਿਆ, "ਮਾਤਾ ਜੀ ਚੋਰੀ ਕਰਨ ਵੇਲੇ ਅਸੀਂ ਕਾਲੇ ਡਰਾਉਂਣੇ ਭੀ ਬਣ ਜਾਂਦੇ ਹਾਂ।" ਫੇਰ ਮਾਤਾ ਨਾਨਕੀ ਜੀ ਨੇ ਬਚਨ ਕੀਤਾ, "ਬੱਚਾ ਬਿਧੀ ਚੰਦ! ਸਾਨੂੰ ਓਹ ਕਥਾ ਸੁਣਾ ਜਿਕੂੰ ਤੈਂ ਸ਼ਾਹਜਹਾਂ ਦੇ ਕਿਲ੍ਹੇ ਵਿੱਚੋਂ ਪਾਹਰੂਆ ਦੇ ਦੇਖਦਿਆਂ ਘੋੜੇ ਲੈ ਆਂਦੇ ਹਨ। ਕੀਹ ਉਨ੍ਹਾਂ ਖਸਮਾਂ ਖਾਣਿਆਂ ਤੈਨੂੰ ਡਿੱਠਾ ਨਾ? ਕਿ ਗੁਰੂ ਜੀ ਦੀ ਮਾਯਾ ਨੇ ਓਨ੍ਹਾਂ ਨੂੰ ਮੋਹਣ ਮੁੰਦਰ ਪਾ ਦਿੱਤੀ?" ਗੁਰੂ ਜੀ ਦੀ ਆਗਯਾ ਪਾ ਕੇ ਫੇਰ ਤਾਂ ਜਿਉਂ ਜਿਉਂ ਭਾਈ ਬਿਧੀਚੰਦ ਕਥਾ ਮਸਾਲੇ ਲਾ ਲਾ ਸੁਣਾਉਂਦਾ ਜਾਏ ਤਿਉਂ ਤਿਉਂ ਸਾਹਬਜ਼ਾਦੇ, ਦਾਸ, ਦਾਸੀਆਂ ਹਸ ਹਸ ਦੋਹਰੇ ਪਏ ਹੋਣ। ਜਦ ਜੱਟ ਨੇ ਕਮਲਾ ਹੋ ਕੇ ਹੀਰੇ ਮੋਤੀ ਚੂਨੀਆਂ, ਲਾਲ, ਜਵਾਰ ਤੇ ਮਕਈ ਦੇ ਦਾਣੇ ਦੱਸੇ ਅਰ ਨਿਘੜਾ ਬੋਤ, ਸਤਜਾਨਾਸੀ ਪਿਆਉਣ ਦਾ ਢੰਗ ਵਰਨਣ ਕੀਤਾ ਫੇਰ ਤਾਂ ਕੌਣ ਥੋੜ੍ਹਾ ਹੱਸੇ? ਗੁਰੂ ਜੀ, ਮਾਈਆਂ ਸੱਭੇ ਪਏ ਹੱਸਣ। ਫੇਰ ਜਦ ਦੂਜਾ ਘੋੜਾ ਲਿਆਉਣ ਲਈ ਖੋਜੀ ਸਾਉਰੀ ਦਾ ਬਾਣਾ ਤੇ ਸਮੇਂ ਸਮੇਂ ਮੱਕਰਾਂ ਦੀ ਨਕਲ ਕਰ ਕੇ ਸੁਨਾਈ ਤਦੋਂ ਤਾਂ ਹਸਾ ਹਸਾ ਕੇ ਫਾਵੇ ਕਰ ਘੱਤੇ। ਸਭ ਦੀ ਅਸੀਸ ਤੇ ਖ਼ੁਸ਼ੀ ਲੀਤੀ। ਮਾਤਾ ਜੀ ਨੇ ਫੇਰ ਆਖਿਆ, "ਬੱਚਾ! ਤੂੰ ਏਹੋ ਜਿਹਾ ਡਾਢਾ ਹਾਠਾ ਚੋਰ, ਗੁਰੂ ਜੀ ਦਾ ਸਿੱਖ ਕਿੱਦਾਂ ਬਣ ਗਿਆ?" ਤਦ ਬਿਧੀਚੰਦ {ਬਿਧੀਚੰਦ ਸਿੱਖ ਕਿਵੇਂ ਬਣਿਆ} ਨੇ ਓਹ ਮਹੀਆਂ ਹਿੱਕਣ ਦੀ ਸਾਰੀ ਕਥਾ ਸੁਣਾਈ। ਆਖਿਆ, ਜਦ ਮੈਨੂੰ ਗੁਰੂ ਅਰਜਨ ਸਾਹਿਬ ਜੀ ਨੇ ਚਰਨਾਮ੍ਰਿਤ ਤੇ ਗੁਰਮੰਤ੍ਰ ਦੇ ਕੇ ਹੁਕਮ ਸੁਣਾਇਆ ਸੀ ਕਿ ਚੋਰੀ ਯਾਰੀ ਨਾ ਕਰਨੀ ਤਾਂ ਮੈਂ ਓਸੇ ਘੜੀ ਰਾਂਝੇ ਵਾਂਗੂੰ ਆਖ ਦਿੱਤਾ ਸੀ ਮਹਾਰਾਜ ਹੋਰ ਸੱਭੇ ਐਬ ਛੁੱਟ ਜਾਣਗੇ ਪਰ ਚੋਰੀ ਮੈਥੋਂ ਨਹੀਂ ਛੁੱਟਨੀ। ਤਾਂ ਤੇ ਮੈਨੂੰ ਤੁਸੀਂ ਆਪਣੇ ਘਰ ਦਾ ਚੋਰ ਸਿੱਖ ਬਣਾ ਰੱਖੋ।" ਏਹ ਬਾਤ ਮੇਰੀ ਸੁਣ ਕੇ ਗੁਰੂ ਸਾਹਿਬ ਹੱਸ ਕੇ ਆਖਣ ਲੱਗੇ, "ਭਲਾ ਜੇ ਤੂੰ ਚੋਰੀ ਨਹੀਂ ਛੱਡ ਸਕਦਾ, ਤਾਂ ਪਰੋਪਕਾਰ ਲਈ ਕਰੀਂ ਅਰ ਅਪਣੇ ਸੁਖ ਸ੍ਵਾਦ ਲਈ ਨਾ ਕਰੀਂ। ਨਾਲੇ ਜਿਸ ਦਾ ਨਿਮਕ ਖਾਏਂ ਓਸ ਦੀ ਚੋਰੀ ਨਾ ਕਰੀਂ ਅਤੇ ਸੱਚ ਬੋਲਿਆ ਕਰੀਂ। ਤਦ ਤੇਰੀ ਕਲਜਾਣ ਚੋਰੀ ਕਰਨੇ ਵਿੱਚ ਹੀ ਹੋ ਜਾਵੇਗੀ। ਏਹ ਬਚਨ ਸੁਣ ਕੇ ਮੈਂ ਬਹੁਤ ਰਾਜ਼ੀ ਹੋਯਾ ਓਸ ਦਿਨ ਤੋਂ ਮੈਂ ਅਪਣੇ ਪੇਟ ਯਾ ਕੁਟੰਬ ਦੇ ਵਾਸਤੇ ਕੋਈ ਚੋਰੀ ਨਹੀਂ ਕਰੀ।"

ਹੋਰ ਹੋਰ ਚੋਰੀਆਂ ਦੀਆਂ ਕਥਾਂ ਤਾਂ ਪੰਜਵੇਂ ਹਿੱਸੇ ਵਿੱਚ ਬਿਧੀਚੰਦ ਦੀ ਕਥਾ ਨਾਲ ਲਿਖਾਂਗੇ। ਏਥੇ ਕੇਵਲ ਇੱਕ ਚੋਰੀ ਲਿਖਦੇ ਹਾਂ ਜੋ ਮਾਤਾ ਜਾਤਾ ਜੀ ਦੇ ਹੁਕਮ ਨਾਲ ਕੀਤੀ ਸੀ। ਜਦ ਏਹ ਗੱਲ ਮਾਤਾ ਜੀ ਨੇ ਬਿਧੀਚੰਦ ਤੋਂ ਸੁਣੀ ਕਿ ਪਰੋਪਕਾਰ ਲਈ ਮੈਂ ਅਨੇਕ ਚੋਰੀਆਂ ਕਰੀਆਂ ਹਨ ਤਾਂ ਮਾਤਾ ਜੀ ਨੇ ਪ੍ਰਤਾਉਣ ਵਾਸਤੇ ਬਿਧੀਚੰਦ ਨੂੰ ਬਚਨ ਕੀਤਾ, "ਬੇਟਾ! ਜੀਕੂੰ ਤੈਂ ਆਪਣੇ ਸਤਿਗੁਰਾਂ ਨੂੰ ਚੋਰੀ ਕਰ ਕੇ ਘੋੜੇ ਲਿਆ ਦਿੱਤੇ ਤੇ ਹੋਰ ਚੋਰੀਆਂ ਕਰੀਆਂ ਹਨ, ਏਸੇ ਤਰ੍ਹਾਂ ਮੈਨੂੰ ਸ਼ਾਹਜਹਾਂ ਦੀ ਬੇਗਮ ਦੇ ਸੱਚੇ ਜੜਾਉ ਜ਼ੇਵਰ ਲਿਆ ਦੇਹ।" ਬਿਧੀਚੰਦ ਬੋਲਿਆ, "ਮਾਤਾ ਜੀ! ਧੰਨ ਭਾਗ ਮੇਰੇ, ਜੋ ਤੁਹਾਡੀ ਟਹਿਲ ਬਣ ਆਵੇ। ਕਾਰਜ ਤਾਂ ਆਪ ਦੀ ਕ੍ਰਿਪਾ ਨਾਲ ਹੋਣਾ ਹੈ ਪਰ ਜੇ ਤੁਸੀਂ ਆਗਜ਼ਾ ਕਰੋ ਤਾਂ ਏਹ ਕੀਹ ਚੀਜ਼ ਹਨ? ਇੰਦ੍ਰ ਦੀਆਂ ਰਾਣੀਆਂ ਦੇ ਗਹਿਣੇ ਲਿਆ ਦੇਵਾਂ।" ਮਾਤਾ ਜੀ ਤੋਂ ਅਸੀਸ ਤੇ ਗੁਰੂ ਜੀ ਦੀ ਆਗਜ਼ਾ ਲੈ ਕੇ ਓਸੇ ਦਿਨ ਲਾਹੌਰ ਨੂੰ ਤੁਰ ਗਿਆ। ਰਾਹ ਵਿੱਚ ਲਸ਼ਕਰ ਆਉਂਦਾ ਦੇਖ ਕੇ ਪੁੱਛਿਆ ਤਾਂ ਮਾਲੂਮ ਹੋਇਆ, ਜੋ ਸ਼ਾਹਜਹਾਂ ਦੀ ਬੇਗਮ ਦਿੱਲੀ ਨੂੰ ਚੱਲੀ ਹੈ, ਕਿਉਂਕਿ ਸ਼ਾਹਜਹਾਂ ਸਿੰਧ ਵੰਨੀ ਹੋ ਕੇ ਗੁਜਰਾਤ ਨੂੰ ਜਾਏਗਾ। ਭਾਈ ਜੀ ਬੜੇ ਖ਼ੁਸ਼ੀ ਹੋਏ ਕਿ ਮਹਿਲਾਂ ਵਿੱਚੋਂ ਜ਼ੇਵਰ ਬੇਗਮ ਦੇ ਲਿਆਓਣੇ ਔਖੇ ਸੇ। ਹੁਣ ਦਿੱਲੀ ਤੋੜੀ ਕਿਸੇ ਨਾ ਕਿਸੇ ਥਾਂ ਦਾਉ ਲੱਗ ਹੀ ਜਾਏਗਾ। ਮੁਸਲਮਾਣਾਂ ਜਿਹਾ ਭੇਸ ਬਣਾ ਕੇ ਬੇਗਮ ਦੇ ਡੇਰੇ ਨਾਲ ਹੋ ਲੀਤਾ। ਤਿੰਨ ਦਿਨ ਤਾਂ ਦਾਉ ਨਾ ਲੱਗਾ ਪਰ ਭੇਤ ਸਭ ਲੈ ਲੀਤਾ। ਚੌਥੇ ਦਿਨ ਗੋਇੰਦਵਾਲ ਪਾਸੋਂ ਬਿਆਸਾ ਲੰਘ ਕੇ ਡੇਰਾ ਕੀਤਾ। ਹਥਨੀ ਉੱਤੇ ਸ਼ਾਹ ਬੇਗਮ ਸਵਾਰ ਹੁੰਦੀ ਸੀ, ਓਸ ਦੇ ਮਹਾਉਤ ਚਰਕਟੇ ਨਾਲ ਮਿੱਠੀਆਂ ਮਿੱਠੀਆਂ ਗੱਲਾਂ ਕਰ ਕੇ ਬਹੁਤ ਪਿਆਰ ਪਾ ਲੀਤਾ। ਬੇਗਮ ਦੇ ਤੰਬੂ ਦੇ ਕੌਹੇਂ ਲੱਗ ਦੇਖਦਾ ਰਿਹਾ, ਰਾਤ ਨੂੰ ਬੇਗਮ ਨੇ ਸਭ

ਗੈਹਣੇ ਲਾਹ ਕੇ ਇੱਕ ਵੱਡੇ ਸਾਰੇ ਡੱਬੇ ਵਿੱਚ ਪਾ ਰੱਖੇ। ਅੱਧੀ ਰਾਤ ਤੋਂ ਜਦ ਕੂਚ ਹੋਯਾ ਤਾਂ ਓਹੋ ਡੱਬਾ ਬੇਗਮ ਹਥਣੀ ਉੱਤੇ ਲੈ ਬੈਠੀ ਬਿਧੀਚੰਦ ਭੀ ਹਥਣੀ ਦੇ ਪਿੱਛੇ ਪਿੱਛੇ ਲੱਗ ਤੁਰਿਆ। ਪੌਣ ਨੇ ਮਸਾਲਾਂ ਬੁਝਾ ਦਿੱਤੀਆਂ। ਲੰਪ ਤਾਂ ਓਸ ਸਮੇਂ ਸਨ ਹੀ ਨਹੀਂ। ਅੰਧੇਰੇ ਵਿੱਚ ਚਰਕਟਾ ਪਸ਼ਾਬ ਕਰਨ ਉੱਤਰਿਆ ਤਾਂ ਭਾਈ ਜੀ ਝੱਟ ਲਾਸ਼ ਫੜ ਕੇ ਓਸ ਦੀ ਥਾਂ ਚੜ੍ਹ ਗਿਆ। ਬੇਗਮ ਤੇ ਗੋਲੀ ਦੇ ਵਿਚਕਾਰ ਡਬਾ ਪਿਆ ਸੀ ਓਹ ਦੋਵੇਂ ਹੱਥਣੀ ਦੇ ਹੁਲਾਰਿਆਂ ਨਾਲ ਨੀਂਦ ਦੇ ਝੂਟੇ ਲੈ ਰਹੀਆਂ ਸਨ। ਬਾਕੀ ਚੋਰ ਬਾਣ ਨੇ ਦਬਾ ਲਈਆਂ। ਪੌੜੀ ਜੇਹੜੀ ਹੱਥਣੀ ਦੇ ਨਾਲ ਲਟਕਦੀ ਸੀ ਭਾਈ ਜੀ ਨੇ ਗੁਰੂ ਮਨਾ ਓਸ ਦੇ ਉੱਤੇ ਪੈਰ ਜਮਾ, ਹੌਦੇ ਦੇ ਬਰਾਬਰ ਹੋ ਮਲਕੇ ਕਰ ਕੇ ਵਿੱਚੋਂ ਡੱਬਾ ਉਡਾ ਲੀਤਾ ਤੇ ਛੇਤੀ ਦਿੱਤੀ ਜ਼ਮੀਨ ਤੇ ਛਾਲ ਮਾਰੀ। ਹੱਥਣੀ ਅਗਾਹਾਂ ਤੁਰੀ ਗਈ ਆਪ ਡੱਬਾ ਲੈ ਕੇ ਕਿਨਾਰੇ ਹੋਏ। ਅੰਧੇਰੇ ਵਿੱਚ ਕਿਸੇ ਦੀ ਨਜ਼ਰ ਨ ਪਈ। ਤਦੋਂ ਨੂੰ ਚਰਕਟਾ ਫੇਰ ਪਿੱਛੇ ਹੱਥਣੀ ਉੱਤੇ ਆ ਚੜ੍ਹਿਆ। ਓਸ ਦੇ ਆਏ ਤੋਂ ਟਹਿਲਣ ਦੀ ਅੱਖ ਖੁੱਲੀ। ਡੱਬਾ ਨਾ ਦੇਖ ਕੇ ਬੇਗਮ ਨੂੰ ਪੁਛਿਆ। ਓਨ ਰੌਲਾ ਪਾਯਾ ਮਹਾਵਤ ਚਰਕਟਾ ਅੱਗੇ ਪਿੱਛੇ ਕਾਇਮ ਹਨ। ਚੋਰ ਕਿੱਥੇ ਦੀ ਆ ਪਿਆ? ਸਭ ਅਚਰਜ ਹੋ ਰਹੇ ਏਧਰ ਓਧਰ ਦੌੜੇ ਪਰ ਹਨੇਰੇ ਵਿੱਚ ਕੁੱਝ ਪਤਾ ਨ ਲੱਗਾ। ਭਾਈ ਡੱਬੇ ਦੀ ਗੰਢ ਮਾਰ ਤਾਰਿਆਂ ਦੀ ਸੇਧ ਧਰ ਸਿੱਧਾ ਕਰਤਾਰਪੁਰ ਨੂੰ ਹੋ ਤੁਰਿਆ। ਸ਼ਾਹ ਵੇਲੇ ਨੂੰ ਚਾਂਦੀ ਦਾ ਡੱਬਾ ਗਹਣਿਆਂ ਦਾ ਭਰਿਆ ਹੋਯਾ ਮਾਤਾ ਨਾਨਕੀ ਜੀ ਅੱਗੇ ਰੱਖ ਕੇ ਮੱਥਾ ਟੇਕ ਦਿੱਤਾ। ਮਾਤਾ ਜੀ ਨੇ ਅਸੀਸ ਦਿੱਤੀ। ਜਾਂ ਟਹਿਲਣ ਤੋਂ ਡੱਬਾ ਖੁਲ੍ਹਾ ਕੇ ਗਹਿਣੇ ਵੇਖੇ, ਤਾਂ ਅਚਰਜ ਰਹਿ ਗਈ। ਝਲਮਲ ਝਲਮਲ ਪਈ ਹੋਵੇ। ਮਾਤਾ ਨੇ ਹੱਕੀ ਬੱਕੀ ਹੋ ਕੇ ਪੁਛਿਆ, "ਐਡੀ ਛੇਤੀ ਕਿੱਥੋਂ ਲੈ ਆਇਆ ਹੈਂ?" ਭਾਈ ਜੀ ਨੇ ਅਤਿ ਨਿੰਮ੍ਰ ਹੋ ਕੇ ਆਖਯਾ, "ਮਾਤਾ ਜੀ! ਤੁਸਾਡੀ ਸਹਾਇਤਾ।" ਸ਼ਾਹ ਬੇਗਮ ਦਿੱਲੀ ਨੂੰ ਜਾਂਦੀ ਹੋਈ ਨੇੜੇ ਹੀ ਮਿਲ ਗਈ। ਮੈਨੂੰ ਕੇਵਲ ਬਹਾਨਾ ਬਣਾ ਲੀਤਾ, ਹੋਰ ਕੰਮ ਤਾਂ ਤੁਸੀਂ ਆਪੇ ਆਪਣੀ ਸ਼ਕਤੀ ਨਾਲ ਕਰ ਰਹੇ ਹੋ।" ਫੇਰ ਜਿਕੂੰ ਲਿਆਇਆ ਸੀ ਸਾਰੀ ਕਥਾ ਸੁਣਾਈ। ਮਾਈ ਜੀ ਨੇ ਭਾਈ ਜੀ ਨੂੰ ਬੜੀ ਬਚਿੱਤ੍ਰ ਬੁੱਧੀ ਵਾਲਾ ਚੋਰੀ ਕਰਨ ਵਿੱਚ ਚਤੁਰ ਜਾਣ ਕੇ ਖ਼ੁਸ਼ੀ ਹੋ ਬਹੁਤ ਵਰ ਦਿੱਤੇ। ਉਥੋਂ ਉੱਠ ਕੇ ਬਿਧੀਚੰਦ ਨੇ ਬਾਹਰ ਗੁਰਾਂ ਦੇ ਚਰਨਾਂ ਉੱਤੇ ਜਾ ਮੱਥਾ ਟੇਕਿਆ। ਗੁਰੂ ਜੀ ਨੇ ਬਹੁਤ ਆਦਰ ਮਾਣ ਦੇ ਕੇ ਪਾਸ ਬਠਾ ਕੇ ਬਚਨ ਕੀਤਾ, "ਧੰਨ ਭਾਈ ਬਿਧੀਚੰਦ! ਤੇਰੇ ਸਮ ਦੂਜਾ ਕੋਈ ਪੁਰਖਾਰਥੀ ਤੇ ਚਤੁਰ ਨਹੀਂ। ਤੈਂ ਆਪਣਾ ਲੋਕ ਪ੍ਰਲੋਕ ਸਭ ਸੁਧਾਰ ਲੀਤਾ। ਏਸੇ ਪ੍ਰਕਾਰ ਵਰ ਦੇਂਦੇ ਤੇ ਪ੍ਰਸੰਗ ਸੁਣਦੇ ਹੋਏ ਮਹਾਰਾਜ ਮਹਿਲਾਂ ਵਿੱਚ ਆ ਗਏ ਤਾਂ ਮਾਤਾ ਨਾਨਕੀ ਜੀ ਨੇ ਬਿਧੀਏ ਦੀ ਕਿਰਤ ਪਰ ਹੱਸ ਕੇ ਗਹਿਣੇ ਦਾ ਡੱਬਾ ਮਹਾਰਾਜ ਅੱਗੇ ਰੱਖ ਦਿੱਤਾ। ਜਾਂ ਦਾਸੀ ਨੇ ਗਹਿਣੇ ਕੱਢੇ ਤਾਂ ਸੀਸ ਫੂਲ, ਤਨੌੜੇ, ਝੁਮਕੇ, ਹਾਰ, ਕੰਠਾ ਜੁਗਨੀ, ਬੈਸਰ, ਮਛਲੀ, ਅਤਰਦਾਨ ਹੋਰ ਹੱਥਾਂ ਪੈਰਾਂ ਦੇ ਸਭ ਗਹਿਣੇ ਬੜੇ ਤੇ ਕੀਮਤੀ ਹੀਰੇ, ਨੀਲਮ ਲਸਨੀਏ, ਮੋਤੀ, ਚੂਨੀਆਂ ਨਾਲ ਜੜਤ ਦੇਖ ਦੇਖ ਗੁਰੂ ਜੀ ਤੇ ਸ੍ਰੀ ਮਾਤਾ ਨਾਨਕੀ ਮਰਵਾਹੀ ਜੀ ਦਾਸੀਆਂ ਦਾਸ ਸਾਹਬਜ਼ਾਦੇ ਤੇ ਓਨ ਦੀਆਂ ਸਵਾਣੀਆਂ ਬੜੀਆਂ ਖ਼ੁਸ਼ੀ ਹੋਣ ਤੇ ਬਾਰੰਬਾਰ ਬਿਧੀਚੰਦ ਦੀ ਬਡਾਈ ਕਰ ਕਰ ਅਸੀਸਾਂ ਦੇਣ। ਫੇਰ ਜਦ ਗੁਰੂ ਜੀ ਨੇ ਪਰਖਣ ਲਈ ਸ੍ਰੀ ਨਾਨਕੀ ਜੀ ਨੂੰ ਓਹ ਸਭ ਗਹਣੇ ਗੰਗਾਸਰ ਦੇ ਜਲ ਨਾਲ ਧੋ ਕੇ ਪੈਹਨਣ ਲਈ ਆਖਿਆ ਤਾਂ ਭਾਵੇਂ ਇਸਤ੍ਰੀਆਂ ਨੂੰ ਗਹਿਣੇ ਅਤਯੰਤ ਪਜਾਰੇ ਹੁੰਦੇ ਹਨ ਅਤੇ ਓਨ੍ਹਾਂ ਵਾਸਤੇ ਹੀ ਆਏ ਸੇ ਤਾਂ ਭੀ ਸ੍ਰੀ ਮਾਤਾ ਜੀ ਨੇ ਜ਼ਰਾ ਲੋਭ ਨਾ ਕੀਤਾ ਤੇ ਆਖਿਆ, "ਤੁਰਕਣੀ ਦਾ ਉਤਾਰ ਪਹਿਨਣਾਂ ਸਾਡਾ ਧਰਮ ਨਹੀਂ।" ਏਹ ਕਹਿ ਕੇ ਪੈਂਦੇ ਖਾਂ ਦੀ ਤੇ ਬਾਵਕ ਦੀ ਇਸਤ੍ਰੀ ਨੂੰ ਬਖ਼ਸ਼ ਦਿੱਤੇ। ਏਸ ਬਖ਼ਸ਼ੀਸ਼ ਨੂੰ ਦੇਖ ਕੇ ਸਭ ਹੱਕੇ ਬੱਕੇ ਰਹਿ ਗਏ ਤੇ ਗੁਰੂ ਜੀ ਬਹੁਤ ਖ਼ੁਸ਼ ਹੋਏ। ਜਿਨ੍ਹਾਂ ਨੂੰ ਲਖਾਂ ਰੁਪਯਾ ਦੇ ਜ਼ੇਵਰ ਮਿਲੇ ਓਹ ਅਤਜੰਤ ਖ਼ੁਸ਼ੀ ਵਿੱਚ ਗੁਰੂ ਘਰ ਦੀ ਮਹਿਮਾ ਕਿਉਂ ਨਾ ਕਰਦੀਆਂ ਫਿਰਨ?

## ਬਾਲੂ ਹਸਨੇ ਦਾ, ਸੰਗਤ ਦਾ, ਤੇ ਸੁਦਾਗਰ ਦਾ ਪ੍ਰਸੰਗ

ਓਸ ਸਮੇਂ ਇੱਕ ਮਸੰਦ ਗੁਰੂ ਜੀ ਦਾ ਸੇਵਾ ਵਿੱਚ ਰਿਹਾ ਕਰਦਾ ਸੀ। ਬਹੁਤ ਹੱਸਣੇ ਕਰ ਓਸ ਨੂੰ ਬਾਲੂ ਹੱਸਣਾ ਕਹਿਆ ਕਰਦੇ ਸਨ। ਇੱਕ ਦਿਨ ਗੁਰਦਿੱਤੇ ਜੀ ਨਾਲ ਸ਼ਿਕਾਰ ਗਿਆ। ਓਨ੍ਹਾਂ ਸੂਰ ਪਿੱਛੇ ਘੋੜਾ ਲਾਇਆ ਹੋਰ ਤਾਂ ਕੋਈ ਨਾ ਪਹੁੰਚਿਆ ਸੂਰ ਮਰਨੇ ਸਮੇਂ ਇੱਕ ਬਾਲੂ ਹੱਸਣਾ ਪਹੁੰਚਿਆ, ਗੁਰਦਿੱਤੇ ਜੀ ਨੇ ਖ਼ੁਸ਼ੀ ਹੋ ਕੇ ਏਸ ਨੂੰ ਟੋਪੀ ਬਖ਼ਸ਼ੀ, ਡੇਰੇ ਆਏ ਤਾਂ ਗੁਰੂ ਸਾਹਿਬ ਨੇ ਓਸ ਦੀ ਬ੍ਰਿਤੀ ਭਜਨ ਵਿੱਚ ਲੱਗੀ ਹੋਈ ਦੇਖ ਕੇ ਹੁਕਮ ਦਿੱਤਾ ਹੁਣ ਤੂੰ ਥੰਮ ਸਾਹਿਬ ਬੈਠ ਕੇ ਭਜਨ ਕਰ। ਤਾਹੀਂ ਹੁਣ ਤੋੜੀ ਓਸੇ ਦੀ ਸੰਪ੍ਰਦਾਇ ਦੇ ਉਦਾਸੀ ਸਾਧੂ ਥੰਮ ਜੀ ਦੇ ਪੁਜਾਰੀ ਹਨ।

ਗੁਰੂ ਜੀ ਦਾ ਕਰਤਾਰਪੁਰ ਆਉਣਾ ਸੁਣ ਕੇ ਸੰਗਤਾਂ ਬਹੁਤ ਆਉਣ ਲੱਗੀਆਂ। ਸੰਮਤ ੧੬੮੯ ਬਿਕ੍ਰਮੀ ਨੂੰ ਦੀਪਮਾਲਾ ਦਾ ਮੇਲਾ ਬੜੀ ਧੂਮਧਾਮ ਤੇ ਰੌਣਕ ਨਾਲ ਹੋਯਾ। ਦੂਰ ਦੂਰ ਦੇਸਾਂ ਤੋਂ ਸੰਗਤਾਂ ਆਈਆਂ। ਪਦਾਰਥ ਬਹੁਤ ਚੜ੍ਹਿਆ ਜੋ ਲੰਗਰ ਵਿੱਚ ਖ਼ਰਚ ਹੁੰਦਾ ਰਿਹਾ। ਏਸੇ ਪ੍ਰਕਾਰ ਮਾਘੀ ਨੂੰ ਤੇ ਹੋਲੇ ਪਰ ਬਹੁਤ ਸੰਗਤ ਆਉਂਦੀ ਤੇ ਮਾਯਾ ਚੜਾਉਂਦੀ ਰਹੀ। ਕਰਤਾਰਪੁਰ ਹਰ ਵੇਲੇ ਮੇਲਾ ਲੱਗਾ ਰਹੇ। ਹਜ਼ਾਰਾਂ ਨਵੀਨ ਸਿੱਖ ਹੁੰਦੇ ਰਹੇ। ਮਾਲਵੇ ਵਿੱਚ ਜੇਹੜਾ ਜੰਗ ਹੋਯਾ ਸੀ, ਓਸ ਦੇ ਪ੍ਰਸੰਗ ਤੇ ਬਿਧੀਚੰਦ ਦੀ ਲੀਲ੍ਹਾ ਘੋੜੇ ਤੇ ਜ਼ੇਵਰ ਲਿਆਉਣੇ ਆਦਕ ਦੀ ਸੁਣ ਸੁਣ ਕੇ ਸੰਗਤ ਬਹੁਤ ਹੀ ਪ੍ਰਸੰਨ ਹੋਵੇ ਤੇ ਆਪੋ ਆਪਣੇ ਨੱਗਰਾਂ ਵਿੱਚ ਜਾ ਕੇ ਸੁਣਾਉਨ ਤਾਂ ਹਰ ਵੇਲੇ ਹਾਸਾ ਰਸ ਦਾ ਆਨੰਦ ਬਣਿਆ ਰਹੇ।

ਸੰਮਤ ੧੬੯੦ ਬਿਕ੍ਰਮੀ ਨੂੰ ਵੈਸਾਖੀ ਦੇ ਮੇਲੇ ਪਰ ਦੂਰ ਦੂਰ ਤੋਂ ਗੁਰਾਂ ਦੀ ਸੰਗਤ ਐਤਨੀ ਆਈ ਕਿ ਨਗਰ ਵਿੱਚ ਉੱਤਰਨ ਦੀ ਜਗਹ ਨਾ ਰਹੀ। ਬਾਹਰ ਤੰਬੂ ਲਗਵਾਏ ਗਏ। ਕੱਪੜਿਆਂ ਦੀਆਂ ਪਾਲਾਂ ਕਰ ਕੇ ਬਾਗ਼ਾਂ ਵਿੱਚ ਉੱਤਰ ਪਈ। ਪਰ ਪ੍ਰਸ਼ਾਦ ਸਭ ਨੂੰ ਲੰਗਰੋਂ ਮਿਲਦਾ ਰਿਹਾ। ਲੰਗਰ ਵਿੱਚ ਸੱਠ ਸੱਤਰ ਲਾਂਗਰੀ ਕੀਤੇ ਗਏ। ਦੋ ਦੋ ਪ੍ਰਸ਼ਾਦੇ ਕੜਛਾ ਕੜਛਾ ਖਿਚੜੀ ਦਾ ਸਭ ਨੂੰ ਮਿਲਦਾ ਰਿਹਾ। ਇੱਕ ਦਿਨ ਵਿੱਚ ਸਭ ਨੂੰ ਜੀ ਜੀ ਪ੍ਰਤੀ ਢਾਈ ਢਾਈ ਸੇਰ ਕੜਾਹ ਪ੍ਰਸ਼ਾਦ ਦਿੱਤਾ ਜਾਂਦਾ ਸੀ। ਅਮੀਰ ਗ਼ਰੀਬ ਸਭ ਨੂੰ ਮਿਲਦਾ, ਏਹ ਮ੍ਰਯਾਦਾ ਸੀ। ਵੈਸਾਖੀ ਵਾਲੇ ਦਿਨ ਗੁਰੂ ਸਾਹਿਬ ਜਿਗਾ ਕਲਗੀ, ਕੰਠ ਮੋਤੀ ਮਾਲਾ, ਜੜਾਊ ਭਵੱਟੇ, ਨੌਰਤਨੀ, ਸ਼ਸਤ੍ਰ ਬਸਤ੍ਰ, ਧਨੁਖ, ਭੱਥਾ, ਢਾਲਾ, ਖੰਡਾ ਪਹਿਨ ਕੇ ਹੱਥ ਉੱਤੇ ਸਫੈਦ ਬਾਜ਼ ਸ਼ਾਹਜਹਾਂ ਵਾਲਾ ਲੈ ਕੇ ਇੱਕ ਉੱਚੀ ਜਗਹ ਬੱਤੀ ਚੋਬਾਂ ਸਾਏਬਾਨ ਹੇਠ ਜਿੱਥੇ ਦੀਵਾਨ ਬਹੁਤ ਸੁੰਦਰ ਸਜਿਆ ਹੋਇਆ ਸੀ, ਜਾ ਬਿਰਾਜੇ। ਇੱਕ ਪਾਸੇ ਸ਼ਸਤ੍ਰ ਬਸਤ੍ਰ ਬੜੇ ਬੜੇ ਕੀਮਤੀ ਪਹਿਰ ਕੇ ਸੂਰਬੀਰ ਰਜੋਗੁਣੀ ਬੈਠੇ ਸੇ, ਦੂਜੇ ਪਾਸੇ ਗੁਰੂ ਜੀ ਦੇ ਸਾਧੂ ਮਹਾਤਮਾ ਬ੍ਰਿਕਤ ਜਪੀ ਤਪੀ ਸਤੋਗੁਣੀ ਰਿਖੀ ਮੁਨੀ ਬੈਠੇ ਸਨ। ਪਿੱਛੇ ਸੇਵਕ ਚੌਰ ਕਰਨ ਵਾਲਾ ਤੇ ਮਸੰਦ ਮੁਸਾਹਬ ਰਹਿੰਦੇ। ਅੱਗੇ ਦੂਰ ਦੂਰ ਤੋੜੀ ਖੁਲੀ ਜਗਹ ਚੋਬਦਾਰ ਜਿਨ੍ਹਾਂ ਨੂੰ ਮਿਉੜੇ ਆਖਦੇ ਸੇ, ਅਰਦਾਸਾਂ ਕਰਦੇ ਤੇ ਲੋਕਾਂ ਨੂੰ ਜਥਾ ਜੋਗ ਬਿਠਾਉਂਦੇ ਰਹਿੰਦੇ। ਗੁਰੂ ਗੱਦੀ ਪਰ ਚੰਦੋਆ ਤਾਸ਼ਦਾ ਸੀ, ਸੁਇਨੇ ਦੀਆਂ ਚੋਥਾਂ ਜੜਾਊ ਜਾਣੋ ਪਰਤੱਖ ਹੀ ਪੁੰਨਜਾਂ ਦਾ ਚੰਦ ਪ੍ਰਕਾਸ਼ ਰਿਹਾ ਹੈ। ਝਾਲਰ ਮਕੇਸ਼ੀ ਮੋਤੀਆਂ ਦੀਆਂ ਲੜੀਆਂ ਤੇ ਗੁੱਛੇ ਲਟਕ ਰਹੇ ਸੇ। ਵਿਚਕਾਰ ਛਬਾ ਬੜੇ ਕੀਮਤੀ ਰਤਨਾਂ ਨਾਲ ਜੜਿਆ ਹੋਜ਼ਾ ਛਬ ਦੇ ਰਿਹਾ ਸੀ। ਸੰਗਤਾਂ ਨੂੰ ਹੁਕਮ ਹੋਯਾ ਦਰਸ਼ਨ ਕਰਨ ਆਉਣ। ਮੇਵੜੇ ਅਰਥਾਤ ਚੋਬਦਾਰ ਸਭ ਨੂੰ ਗੁਰਾਂ ਦਾ ਹੁਕਮ ਨੰਬਰ ਵਾਰ ਆਉਣ ਲਈ ਸੁਣਾ ਆਏ। ਆਪੋ ਆਪਣੇ ਪਰਗਣੇ ਦੀ ਸੰਗਤ ਨੂੰ ਮਸੰਦ ਬੁਲਾਈ ਜਾਣ। ਨਾਮ ਲੈ ਲੈ ਮੇਵੜਾ ਅਰਦਾਸ ਕਰੀ ਜਾਏ। ਜਿਨਸ ਨਕਦੀ ਦੇ ਢੇਰ ਲਗ ਗਏ। ਤਿੰਨ ਪਹਿਰ ਵਿੱਚ ਅਰਦਾਸਾਂ ਹੋਈਆਂ। ਮੁਖੀਆਂ ਮੁਖੀਏ ਸਿੱਖ ਤਾਂ ਸਭਾ ਵਿੱਚ ਮ੍ਰਯਾਦਾ ਨਾਲ ਬੈਠਾਏ ਗਏ। ਬਾਕੀ ਸੰਗਤ ਚਹੁੰ ਪਾਸਿਆਂ ਤੋਂ ਚਕੋਰਾਂ ਵਾਂਗੂੰ ਗੁਰਾਂ ਦੇ ਮੁਖੀ ਚੰਦ ਦੀ ਵਲ ਪ੍ਰੇਮ ਰਸ ਦੇ ਭਰੇ ਹੋਏ ਨੇਤਰਾਂ ਨਾਲ ਟਿਕ ਲਾਈ ਦੇਖ ਰਹੀ ਸੀ। ਗੁਰੂ ਸਾਹਿਬ ਭੀ ਆਪਣੀ ਆਤਮਕ ਸ਼ਕਤੀ ਅਸ਼ਟ ਸਿਧੀ ਦੇ ਬਲ ਨਾਲ ਕਿਰਪਾ ਦ੍ਰਿਸ਼ਟੀ ਕਰ ਸਭ ਦੇ ਮਨੋਰਥ

ਪੂਰੇ ਕਰ ਰਹੇ ਸੇ। ਓਸੇ ਸਮੇਂ ਇੱਕ ਸੌਦਾਗਰ ਸਿੱਖ ਕੰਧਾਰੀ ਕਾਬਲੀ ਮਲ {ਕਾਬਲੀ ਮੱਲ ਸੁਦਾਗਰ} ਬਿਦਖਸ਼ਾਂ ਤੋਂ ਇੱਕ ਬਾਜ਼ ਚਿੱਟਾ, ਇੱਕ ਜੋੜੀ ਲਾਲਾਂ ਦੀ ਜਿਗਾ ਕਲਗੀ ਜੜਾਊ, ਇੱਕ ਘੋੜਾ ਕਾਗ਼ਾਨੀ, ਹੋਰ ਅਨੇਕ ਕੀਮਤੀ ਬਸਤ੍ਰ ਸ਼ਸਤ੍ਰ ਲੈ ਕੇ ਗੁਰਾਂ ਦੇ ਚਰਨਾਂ ਵਿੱਚ ਹਾਜ਼ਰ ਹੋਯਾ। ਸਭ ਤੋਹਫੇ ਅਦਭੁਤ ਅਤੇ ਗਿਆਰਾਂ ਸੌ ਮੋਹਰ ਗੁਰੂ ਜੀ ਅੱਗੇ ਰੱਖ ਕੇ ਮੱਥਾ ਟੇਕਿਆ ਅਤੇ ਅਰਦਾਸ ਕਰਾਈ। ਆਪਣੇ ਪੁਤ੍ਰਾਂ ਪੋਤ੍ਰਿਆਂ ਨੂੰ ਗੁਰਮਖ ਕਰਾ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ! ਮੈਂ ਸੰਮਤ ਇਕਾਹਠ ਵਿੱਚ ਗੁਰੂ ਅਰਜਨ ਸਾਹਿਬ ਜੀ ਤੋਂ ਉਪਦੇਸ਼ ਧਾਰਨ ਕਰ ਫੇਰ ਸੌਦਾਗਰੀ ਕਰਦਾ ਹੋਯਾ ਅਨੇਕ ਮੁਲਕਾਂ ਵਿੱਚ ਫਿਰਦਾ ਰਿਹਾ। ਦਰਸ਼ਨ ਲਈ ਆ ਨਾ ਸਕਿਆ। ਆਪ ਦੀ ਮੰਨਤ ਤੇ ਦਸਵੰਧ ਦਾ ਰੁਪਯਾ 'ਕੱਠਾ ਕਰਦਾ ਰਿਹਾ। ਜਿੱਥੇ ਜਿੱਥੇ ਮੈਨੂੰ ਕੋਈ ਭੀੜ ਬਣੀ, ਆਪ ਸਹਾਇਤਾ ਕਰਦੇ ਰਹੇ ਹੋ। ਮੈਂ ਆਪ ਦਾ ਦਾਸ ਹਾਂ। ਹੁਣ ਮੇਰੀ ਮੁਕਤੀ ਹੋਵੇ, ਜੰਮਣ ਮਰਨ ਕੱਟ ਜਾਵੇ।" ਗੁਰੂ ਜੀ ਨੇ ਓਸ ਨੂੰ ਪੰਜਾਂ ਦਿਨਾਂ ਵਿੱਚ ਪੰਜ ਕੋਸ਼ ਦਾ ਨਿਰਨਾ ਦ੍ਰਿੜ੍ਹ ਕਰ; ਪੰਜ ਕੋਸ਼, ਤਿੰਨ ਸਰੀਰ (ਸੂਖਮ, ਅਸਥਲ, ਕਾਰਨ) ਦੇਸ, ਵਸਤੂ, ਕਾਲ, (ਨੌਂ ਜੀਵ ਦੇ, ਨੌਂ ਈਸ਼੍ਵਰ ਦੇ) ਦਿਖਾ ਕਰ ਏਨ੍ਹਾਂ ਸਭਨਾਂ ਤੋਂ ਵੱਖਰਾ ਆਤਮਾ ਨੂੰ ਪ੍ਰਮਾਤਮਾ ਰੂਪ ਸਾਖਜਾਤ ਹਸਤਾਮਲਕ ਬ੍ਰਹਮ ਗਿਆਨ ਦ੍ਰਿੜ੍ਹਾ ਕਰ ਕੈਵਲਜ ਮੁਕਤੀ ਦਾ ਅਧਿਕਾਰੀ ਕਰ ਦਿੱਤਾ, ਜਿਸ ਕਰ ਕੇ ਓਹ ਜੀਵਨ ਮੁਕਤੀ ਦੀ ਅਵਸਥਾ ਨੂੰ ਪ੍ਰਾਪਤ ਹੋ ਕੇ ਪ੍ਰਮਾਨੰਦ ਵਿੱਚ ਮਗਨ ਰਹਿਣ ਲਗਾ। ਓਸ ਨੂੰ ਏਹ ਪਰਮ ਲਾਭ ਹੋਯਾ ਦੇਖ ਕੇ ਹੋਰ ਭੀ ਅਨੇਕ ਸਿੱਖ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਇਕਾਂਤ ਇਸਥਿਤੀ ਦੇ ਸਮੇਂ ਗੁਰੂ ਜੀ ਪਾਸ ਹਾਜ਼ਰ ਹੋ ਕੇ ਅਤਿ ਨਿੰਮ੍ਰਤਾ ਤੇ ਸਰਧਾ ਸੰਜੁਗਤ ਸਤਿਸੰਗ ਦੇ ਬਚਨ ਜਿਨ੍ਹਾਂ ਤੋਂ ਬ੍ਰਹਮ ਗਿਆਨ ਹੋ ਕਰ ਜੀਵ ਨੂੰ ਕੇਵਲ ਮੁਕਤਿ ਪ੍ਰਾਪਤਿ ਹੁੰਦੀ ਹੈ, ਸ੍ਰਵਣ ਕਰ ਕਰ ਸੰਸਾਰ ਸਮੁੰਦਰ ਦੇ ਮੋਹ ਨੂੰ ਤਰਨ ਲਗੇ।

# ਪੈਂਦੇ ਖਾਂ ਦੀ ਬੇਈਮਾਨੀ ਦਾ ਪ੍ਰਸੰਗ

ਵੈਸਾਖੀ ਉੱਤੇ ਆਏ ਹੋਏ ਨਾਮੀ ਨਾਮੀ ਸਿੱਖਾਂ ਨੂੰ ਤੇ ਮਸੰਦਾਂ ਮੇਉੜਿਆਂ ਨੂੰ ਸਿਰੋਪਾਉ ਬਾਕੀ ਸਭ ਸੰਗਤ ਨੂੰ ਖ਼ੁਸ਼ੀ ਮਨੋਕਾਮਨਾ ਦੇ ਕੇ ਜਦ ਗੁਰੂ ਜੀ ਨੇ ਸਭ ਨੂੰ ਵਿਦਾ ਕਰ ਦਿੱਤਾ ਤਾਂ ਪਿੱਛੋਂ ਬਾਬੇ ਗੁਰਦਿੱਤੇ ਜੀ ਦੀ ਇੱਛਾ ਅਨੁਸਾਰ ਸੁਫ਼ੈਦ ਬਾਜ਼, ਇੱਕ ਤਲਵਾਰ ਜੜਾਊ ਮੁਠ ਵਾਲੀ, ਬਹੁ ਮੁਲੀ ਢਾਲ ਤੇ ਪੁਸ਼ਾਕੀ, ਕਾਬਲੀ ਮੱਲ ਵਾਲਾ ਘੋੜਾ ਪੈਂਦੇ ਖਾਂ ਨੂੰ ਬਖਸ਼ਿਆ। ਹੋਰ ਜੋ ਜੋ ਚੀਜ਼ ਜਿਸ ਦੇ ਲਾਇਕ ਦੇਖੀ, ਉਸ ਨੂੰ ਬਖ਼ਸ਼ ਦਿੱਤੀ। ਪੈਂਦੇ ਖਾਂ ਨੂੰ ਹੁਕਮ ਹੋਯਾ ਜਦ ਤੂੰ ਸਾਡੇ ਪਾਸ ਦੀਵਾਨ ਵਿੱਚ ਆਵੇਂ, ਤਾਂ ਏਹੋ ਸ਼ਸਤ੍ਰ ਬਸਤ੍ਰ ਪਹਿਨ ਕੇ ਏਸੇ ਘੋੜੇ ਪਰ ਅਸਵਾਰ ਹੋ ਕੇ ਆਇਆ ਕਰ। ਓਸ ਨੇ ਬੜੀ ਖ਼ੁਸ਼ੀ ਨਾਲ ਮਨਜ਼ੂਰ ਕੀਤਾ ਅਤੇ ਓਸ ਘੜੀ ਗੁਰਾਂ ਦੇ ਹੁਕਮ ਅਨੁਸਾਰ ਬੜੇ ਪ੍ਰਸੰਨ ਹੋ ਕੇ ਓਹੋ ਸ਼ਸਤ੍ਰ ਬਸਤ੍ਰ ਪਹਿਨ ਕੇ ਓਸ ਘੋੜੇ ਪਰ ਅਸਵਾਰ ਹੋ ਪਹਿਲੇ ਤਾਂ ਘੋੜਾ ਫੇਰ ਕੇ ਗੁਰੂ ਜੀ ਤੇ ਸਿੱਖਾਂ ਨੂੰ ਦਿਖਾਇਆ। ਫੇਰ ਜਦ ਛੋਟੇ ਮੀਰ ਪਿੰਡ ਆਪਣੇ ਘਰ ਗਿਆ ਤਾਂ ਓਸ ਦਾ ਜਵਾਈ ਉਸਮਾਨ ਖਾਂ ਓਹ ਅਚਰਜ ਕੀਮਤੀ ਸ਼ਸਤ੍ਰ ਬਸਤ੍ਰ ਘੋੜੇ ਨੂੰ ਦੇਖ ਕੇ ਮੋਹਤ ਹੋ ਗਿਆ। ਓਨ ਚੀਜਾਂ ਉੱਤੇ ਉਸ ਦਾ ਮਨ ਅਜੇਹਾ ਚਲਾਇਮਾਨ ਹੋਯਾ ਕਿ ਪਹਲੇ ਤਾਂ ਓਨ ਪੈਂਦੇ ਖਾਂ ਨੂੰ ਆਖਿਆ, "ਏਹ ਸਾਰੀ ਬਖ਼ਸ਼ੀਸ਼ ਗੁਰੂ ਜੀ ਦੀ ਮੈਨੂੰ ਦੇਹ।" ਪੈਂਦੇ ਖਾਂ ਨੇ ਆਖਿਆ, "ਗੁਰੂ ਜੀ ਨੇ ਹੁਕਮ ਕੀਤਾ ਹੈ ਕਿ ਏਹੋ ਪੁਸ਼ਾਕੀ ਢਾਲ ਤਲਵਾਰ ਪਹਿਨ ਕੇ ਏਸੇ ਘੋੜੇ ਉੱਤੇ ਅਸਵਾਰ ਹੋ ਕੇ ਸਾਡੇ ਪਾਸ ਆਯਾ ਕਰ। ਜੇ ਓਹ ਏਹ ਹੁਕਮ ਨਾ ਦੇਂਦੇ ਤਾਂ ਏਹ ਤੈਨੂੰ ਦੇ ਸਕਦਾ ਸਾਂ ਹੁਣ ਨਹੀਂ ਦੇ ਸਕਦਾ।" ਏਹ ਸੁਣ ਕੇ ਉਸਮਾਨ ਖਾਂ ਰੁੱਸ ਗਿਆ। ਆਪਣੀ ਸੱਸ ਨੂੰ ਕਸਮ ਖਾ ਕੇ ਆਖਣ ਲੱਗਾ, "ਜੇਕਰ ਖਾਨ ਮੈਨੂੰ ਏਹ ਚੀਜ਼ਾਂ ਨਾ ਦੇਵੇਗਾ, ਤਾਂ ਮੈਂ ਫ਼ਕੀਰ ਹੋ ਜਾਵਾਂਗਾ ਜਾਂ ਜ਼ਹਿਰ ਖਾ ਮਰਾਂਗਾ।" ਹੁਣ ਓਹ ਬਲਾ, ਪੈਂਦੇ ਖਾਂ ਦੀ ਤੀਮੀਂ ਪੈਂਦੇ ਖਾਂ ਦੇ ਪਿੱਛੇ ਐਸੀ ਪਈ ਜੋ ਏਹੋ ਆਖੇ, "ਜੇ ਨਾ ਦੇਵੇਂਗਾ ਤਾਂ ਪਠਾਣ ਬੱਚਾ ਗ਼ੁੱਸਾ ਖਾ ਕੇ ਤੇਰੀ ਧੀ ਨੂੰ ਛੱਡ ਜਾਏਗਾ। ਫੇਰ ਬਹੁਤ ਖ਼ਰਾਬੀ ਹੋਵੇਗੀ।" ਏਹੋ ਜੇਹੀਆਂ ਅਨੇਕ ਭੈਦਾਇਕ ਗੱਲਾਂ ਸੁਨਾ ਕੇ ਪੈਂਦੇ ਖਾਂ ਨੂੰ ਭੀ ਉਸ ਨੇ ਡਰਾ ਦਿੱਤਾ।

ਅਗਲੇ ਦਿਨ ਉਸਮਾਨ ਖਾਂ ਆਪੇ ਹੀ ਓਹ ਸਾਰੀ ਪੁਸ਼ਾਕ ਤੇ ਹੱਥਜਾਰ ਬੰਨ ਕੇ ਉਸੇ ਘੋੜੇ ਤੇ ਅਸਵਾਰ ਹੋ ਆਪਣੇ ਹਮਜੋਲੀ ਪਠਾਣਾਂ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਚਲਾ ਗਿਆ। ਕੁਦਰਤ ਨਾਲ ਓਸੇ ਦਿਨ ਓਧਰੋਂ ਬਾਬਾ ਗੁਰਦਿੱਤਾ ਜੀ ਸੁਦਾਗਰ ਵਾਲਾ ਚਿੱਟਾ ਬਾਜ਼ ਲੈ ਕੇ ਸ਼ਿਕਾਰ ਖੇਡਣ ਚਲਾ ਗਿਆ। ਓਹ ਬਾਜ਼ ਏਡਾ ਬਲੀ ਡਿੱਠਾ ਕਿ ਜਿਸ ਜਾਨਵਰ ਉੱਤੇ ਛੁੱਟੇ ਓਸੇ ਨੂੰ ਮਰੋੜ ਕੇ ਸਿੱਟ ਘੱਤੇ। ਬਾਜ਼ ਦੀਆਂ ਝਪਟਾਂ ਪਕੜਾਂ ਦੇਖ ਸਭ ਖ਼ੁਸ਼ੀ ਹੋਏ। ਮੁੜ ਕੇ ਆਉਂਦੇ ਹੋਯਾਂ ਪੈਂਦੇ ਖਾਂ ਦੇ ਪਿੰਡ ਪਾਸ ਝੀਲ ਕਨਾਰੇ ਸੁਰਖਾਬ ਉੱਤੇ ਬਾਜ਼ ਛੱਡਿਆ ਤਾਂ ਓਨ ਦੂਰ ਜਾ ਢਾਇਆ। ਓਧਰੋਂ ਉਸਮਾਨ ਖਾਂ ਭੀ ਸ਼ਿਕਾਰ ਖੇਡ ਕੇ ਆ ਰਿਹਾ ਸੀ। ਬਾਜ਼ ਨੂੰ ਫੜ ਕੇ ਆਪਣੇ ਘਰ ਜਾ ਵੜਿਆ। ਪਿੱਛੇ ਮੀਰ ਸ਼ਿਕਾਰੀ ਬਾਬੇ ਜੀ ਦੇ ਗਏ, ਤਾਂ ਮੁੱਕਰ ਪਿਆ। ਓਹਨਾਂ ਪੈਂਦੇ ਖਾਂ ਨੂੰ ਅੰਦਰੋਂ ਬੁਲਾਇਆ ਤਾਂ ਉਸਮਾਨ ਖਾਂ ਨੇ ਆਖਿਆ, "ਜੇ ਤੈਂ ਬਾਜ਼ ਦਸ ਦਿੱਤਾ, ਤਾਂ ਬਾਜ਼ ਨੂੰ, ਘੋੜੇ ਨੂੰ, ਤੇ ਤੇਰੀ ਧੀ ਨੂੰ ਮਾਰ ਕੇ ਮੈਂ ਭੀ ਕਟਾਰ ਖਾ ਮਰਾਂਗਾ।" ਨਾਲੇ ਓਸ ਦੀ ਤੀਮੀਂ ਨੇ ਤਾੜਿਆ। ਏਸ ਕਰ ਕੇ ਪੈਂਦੇ ਖਾਂ ਨੇ ਭੀ ਕਹਿ ਦਿੱਤਾ ਕਿ ਸਾਡੇ ਘਰ ਬਾਜ਼ ਨਹੀਂ ਆਯਾ। ਕਿਸੇ ਪੰਛੀ ਦੇ ਅੱਗੇ ਨਿੱਕਲ ਗਿਆ ਹੋਊ। ਤੁਸਾਂ ਨੂੰ ਭਰਮ ਏਥੋਂ ਦਾ ਲੱਗਾ ਰਿਹਾ। ਮੀਰ ਸ਼ਕਾਰੀ ਤੇ ਬਾਬੇ ਦੇ ਆਦਮੀ ਬਹੁਤ ਸਮਝਾ ਬੁਝਾ ਰਹੇ, ਪਰ ਓਹ ਜਵਾਈ ਦੇ ਲਿਹਾਜ ਨੂੰ ਸਾਫ਼ ਮੁੱਕਰ ਗਿਆ। ਓੜਕ ਏਹ ਸਾਰਾ ਹਾਲ ਜਦ ਗੁਰੂ ਜੀ ਪਾਸ ਪ੍ਰਗਟ ਕੀਤਾ ਗਿਆ ਤਾਂ ਓਨ੍ਹਾਂ ਛੜੀਦਾਰ ਨੂੰ ਆਖਿਆ, "ਜਾਓ! ਪੈਂਦੇ ਖਾਂ ਨੂੰ ਬੁਲਾ ਲਿਆਓ ਅਤੇ ਆਖਨਾ, ਜਿਸ ਦਿਨ ਤੋਂ ਨਵੀਨ ਬਸਤ੍ਰ ਸ਼ਸਤ੍ਰ ਘੋੜਾ ਲੈ ਕੇ ਤੂੰ ਗਿਆ ਹੈਂ, ਪੰਜ ਛੀ ਦਿਨ ਹੋਏ; ਮੁੜ ਮੂੰਹ ਨਹੀਂ ਦਿਖਾਇਆ। ਏਹ ਕਿਆ ਕਾਰਨ ਹੈ?" ਓਧਰ ਪੈਂਦੇ ਖਾਂ ਉਸਮਾਨ ਖਾਂ ਨੂੰ ਬਹੁਤ ਕਹਿ ਰਿਹਾ ਕਿ ਬਾਜ਼ ਦੇ ਦੇਹ। ਕਜੋਂ ਜੀਵਕਾ ਇੱਜ਼ਤ ਬਣੀ ਹੋਈ ਬਿਗਾੜਦਾ ਹੈਂ? ਪਰ ਉਹ ਦੁਸ਼ਟ

ਉਲਟਾ ਪੈਂਦੇ ਖਾਂ ਨੂੰ ਕਹਿਨ ਲਗਾ ਤੂੰ ਹਿੰਦੂ ਕਾਫਰ ਦਾ ਗ਼ੁਲਾਮ ਬਨ ਰਿਹਾ ਹੈ। ਕਿਆ ਹੋਰ ਸਾਡੇ ਭਾਈ ਪਠਾਣ ਗ਼ੁਜ਼ਰ ਨਹੀਂ ਕਰਦੇ? ਤਦੇ ਹੀ ਤਾਂ ਸਾਰਾ ਭਾਈਚਾਰਾ ਤੈਨੂੰ ਕਾਫਰ ਆਖਦਾ ਹੈ? ਪੈਂਦਾ ਬੋਲਿਆ, "ਏਸੇ ਆਕੜ ਨੇ ਤਾਂ ਪਠਾਣਾਂ ਨੂੰ ਬਰਬਾਦ ਕਰ ਰੱਖਿਆ ਹੈ ਟੁਕੜਾ ਖਾਨ ਨੂੰ ਨਹੀਂ। ਬੁਰਾ ਹਾਲ, ਬਾਂਕੇ ਦਿਹਾੜੇ, ਭੰਗ ਭੁਜਦੀ, ਫੇਰ ਭੀ ਰੰਘੜ ਵਾਲੀ ਲੱਤ ਮੰਜੇ ਉੱਤੋਂ ਨਹੀਂ ਉਤਾਰਦੇ। ਪਰ ਹੁਣ ਤੈਂ ਸਾਨੂੰ ਭੀ ਮਾਰਿਆ। ਗੁਰੂ ਜੀ ਦੀ ਚੀਜ਼ ਚੋਰੀ ਲਈ ਹੋਈ ਸੱਤਜਆਸ ਕਰ ਜਾਊ, ਏਹ ਬਾਜ਼ ਨਹੀਂ ਲਿਆਂਦਾ ਤੈਂ ਮਲਕਲਮੌਤ ਫ਼ਰੇਸ਼ਤਾ ਲੈ ਆਂਦਾ। ਪੈਂਦੇ ਖਾਂ ਦੀ ਤੀਵੀਂ ਬੋਲੀ, "ਖਾਂ ਜੀ! ਏਹੋ ਜਿਹੀਆਂ ਖੋਟੀਆਂ ਵਾਜਾਂ ਨਾ ਕਢੋ। ਕੀਹ ਹੋਯਾ ਜੇ ਇਆਣੇ ਨੇ ਬਾਜ਼ ਫੜ ਲੀਤਾ। ਹੁਣ ਤੁਸੀਂ ਏਸ ਦਾ ਪੱਖ ਪਾਲੋ।" ਪੈਂਦੇ ਖਾਂ ਬੋਲਿਆ, "ਸੱਚ ਹੈ: ਬਾਹਰ ਮੀਯਾਂ ਪੰਜ ਹਜ਼ਾਰੀ, ਘਰ ਬੀਵੀ ਝੋਲੇ ਦੀ ਮਾਰੀ।" ਏਹ ਤੂੰ ਹੀ ਕਲਾ ਦੀ ਮੂਲ ਹੈਂ ਕੁਠਾਲੀ ਗਾਲ ਕੇ ਛੱਡੇਂਗੀ।

ਤਦੋਂ ਨੂੰ ਗੁਰੂ ਜੀ ਦੇ ਚੋਬਦਾਰ ਨੇ ਛੋਟੇ ਮੀਰ ਪਿੰਡ ਪੈਂਦੇ ਖਾਂ ਦੇ ਘਰ ਜਾ ਆਵਾਜ਼ ਮਾਰੀ। ਪੈਂਦੇ ਖਾਂ ਸਨ ਮੁਰਝਾਏ ਮੈਲੇ ਕਪੜੇ ਅੰਦਰੋਂ ਆਯਾ। ਚੋਬਦਾਰ ਨੇ ਕਹਿਆ, "ਤੈਨੂੰ ਗੁਰੂ ਜੀ ਯਾਦ ਕਰਦੇ ਹਨ।" ਓਹ ਓਸੇ ਤਰ੍ਹਾਂ ਗੁਰਾਂ ਪਾਸ ਚਲਾ ਆਯਾ। ਗੁਰੂ ਜੀ ਨੇ ਪੁਛਿਆ, "ਤੈਨੂੰ ਹੁਕਮ ਦਿੱਤਾ ਸੀ ਕਿ ਏਹੋ ਬਸਤ੍ਰ ਸ਼ਸਤ੍ਰ ਪਹਿਨ ਕੇ, ਏਸੇ ਘੋੜੇ ਪਰ ਸਾਡੇ ਪਾਸ ਆਯਾ ਕਰ। ਸੋ ਤੂੰ ਪੰਜ ਦਿਨ ਘਰ ਬੈਠ ਰਿਹਾ। ਆਯਾ ਤਾਂ ਆਹ ਕੰਗਾਲਾਂ ਵਾਂਗੂੰ ਬਿਪਦਾ ਦਾ ਬਾਣਾ ਧਾਰ ਆਇਆ?" ਪੈਂਦਾ ਬੋਲਿਆ, "ਮਹਾਰਾਜ! ਮੈਂ ਜਿਸ ਤਰ੍ਹਾਂ ਬੈਠਾ ਸਾਂ, ਓਸੇ ਤਰ੍ਹਾਂ ਹੁਕਮ ਸੁਨ ਕੇ ਚਲਾ ਆਇਆ।" ਗੁਰੂ ਜੀ ਨੇ ਫੁਰਮਾਯਾ ਉਸਮਾਨ ਖਾਂ ਨੂੰ ਕਹੁ, ਬਾਜ਼ ਲੈ ਕੇ ਆ ਜਾਵੇ। ਜੇ ਓਸ ਨੂੰ ਸ਼ੌਕ ਹੈ ਤਾਂ ਟਿੱਕੇ ਪਾਸ ਰਹੇ। ਬਾਜ਼ ਨੂੰ ਹੱਥ ਉੱਤੇ ਰੱਖੇ। ਸ਼ਿਕਾਰ ਉੱਤੇ ਛੱਡਦਾ ਰਹੇ।" ਪੈਂਦੇ ਖਾਂ ਸਾਫ਼ ਮੁੱਕਰ ਗਿਆ, "ਮੈਂ ਤਾਂ ਬਾਜ਼ ਡਿਠਾ ਨਹੀਂ ਤੇ ਨਾ ਉਸਮਾਨ ਖਾਂ ਪਾਸ ਹੈ। ਕੱਲ੍ਹ ਟਿੱਕੇ ਜੀ ਦੇ ਮੀਰ ਸ਼ਿਕਾਰੀ ਭੀ ਗਏ ਸੇ। ਜੇ ਹੁੰਦਾ ਤਾਂ ਓਸੇ ਘੜੀ ਨਾ ਦੇ ਛਡਦੇ? ਸਾਨੂੰ ਬਾਜਾਂ ਦਾ ਘਾਟਾ ਹੈ ਜੇ ਰੱਖਣੇ ਹੋਣ ਤਾਂ।" ਗੁਰੂ ਜੀ ਨੇ ਫੇਰ ਆਖਿਆ ਓਹ ਬਾਜ਼ ਟਿੱਕੇ ਦਾ ਹੈ। ਦੇ ਦਿਓ, ਸਾਥੋਂ ਹੋਰ ਲੈ ਜਾਓ।" ਪੈਂਦਾ ਬੋਲਿਆ ਆਪ ਨੂੰ ਤਾਂ ਲੋਕ ਅੰਤ੍ਰਜਾਮੀ ਆਖਦੇ ਹਨ। ਏਥੇ ਸ੍ਰਬੱਗਤਾ ਕਿੱਥੇ ਗਈ? ਐਵੇਂ ਕਿਸੇ ਦੇ ਕਹੇ ਸੁਣੇ ਸਾਡੇ ਜ਼ਿਮੇਂ ਤੋਹਮਤ ਦੇਂਦੇ ਹੋ? ਤੀਜੀ ਵਾਰੀ ਗੁਰੂ ਜੀ ਨੇ ਫੇਰ ਕਿਹਾ, "ਪੈਂਦੇ ਖਾਂ! ਸਾਡੇ ਅੱਗੇ ਚੋਰ ਚਤਰ ਨਾ ਬਣ। ਬਾਜ਼ ਦਿਵਾ ਦੇ, ਲਾਲੀ ਬਨੀ ਰਹੂ।" ਓਹ ਬੋਲਿਆ, "ਮੇਰੀ ਲਾਲੀ ਤਾਂ ਮੇਰੀਆਂ ਭੁਜਾਂ ਦੇ ਆਸਰੇ ਹੈ। ਆਪ ਨੂੰ ਗੁਰੂ ਪੀਰ ਸਦਾ ਕੇ ਸਿਖੇ ਸਿਖਾਏ ਨਿਰਦੋਸ਼ ਨੂੰ ਦੋਸ਼ ਲਾਓਣਾ ਤੇ ਝੂਠ ਬੋਲਣਾ ਚੰਗਾ ਨਹੀਂ। ਫੇਰ ਭੀ ਧਰਮ ਧੁਰੰਧਰ ਗੁਰੂ ਜੀ ਨੇ ਧੀਰਜ ਰੱਖ ਕੇ ਆਖਿਆ, "ਉਲਟਾ ਚੋਰ ਕੁਤਵਾਲ ਕੋ ਡਾਂਟੇ। ਸਾਨੂੰ ਝੂਠ ਦੱਸਦਾ ਹੈਂ? ਅਜੇ ਡੁਲ੍ਹੇ ਬੇਰਾਂ ਦਾ ਕੁਛ ਨਹੀਂ ਬਿਗੜਿਆ। ਬਾਜ਼ ਦੇ ਦਿਓ। ਕਿਉਂ ਤੇਰੀ ਸ਼ਾਮਤ ਆਈ ਹੈ? ਹਠ ਨ ਠਾਣ।" ਫੇਰ ਤਾਂ ਪੈਂਦੇ ਖਾਂ ਗੱਜ ਕੇ ਆਖਣ ਲੱਗਾ, "ਦੇਖੋ ਯਾਰੋ! ਸਕਤੇ ਦਾ ਸੱਤੀ ਵੀਹੀਂ ਸੌ। ਜੋ ਇਮਾਨ ਨਹੀਂ, ਤਾਂ ਕਸਮ ਕਰਾ ਲੌ। ਛੇਤੀ ਨਾਲ ਗੁਰੂ ਜੀ ਦੀ ਗੱਦੀ ਉੱਤੇ ਹੱਥ ਰੱਖ ਕੇ ਬੋਲਿਆ ਮੈਨੂੰ ਏਸੇ ਗੱਦੀ ਦੀ ਮਾਰ ਵੱਗੇ ਜੇ ਮੈਂ ਬਾਜ਼ ਦੇਖਿਆ ਹੈ ਯਾ ਮੇਰੇ ਘਰ ਹੋਵੇ।"

ਏਸ ਅਤਿ ਅਨੀਤ ਤੇ ਝੂਠੀ ਸੌਂਹ ਖਾਣ ਉੱਤੇ ਗ਼ੁੱਸਾ ਖਾ ਕੇ ਗੁਰੂ ਜੀ ਨੇ ਬਿਧੀਚੰਦ ਦੇ ਕੰਨ ਵਿੱਚ ਆਖਿਆ, "ਜਾਹ! ਏਸ ਦੇ ਘਰੋਂ ਬਾਜ਼ ਲੈ ਆਓ।" ਗੁਰੂ ਜੀ ਏਧਰ ਤਾਂ ਪੈਂਦੇ ਨੂੰ ਸਮਝਾਉਂਦੇ ਰਹੇ ਤੇ ਓਧਰ ਬਿਧੀਚੰਦ ਸਿਖਰ ਦੁਪੈਹਰ ਪੈਂਦੇ ਦੇ ਘਰ ਤੀਵੀਂ ਦੀ ਅੱਖ ਬਚਾ ਕੇ ਚੁਬਾਰੇ ਜਾ ਚੜ੍ਹਿਆ ਤਾਂ ਉਸਮਾਨ ਖਾਂ ਸੁੱਤਾ ਪਿਆ ਸੀ। ਗੁਰੂ ਜੀ ਦੇ ਬਖ਼ਸ਼ੇ ਹੋਏ ਸ਼ਸਤ੍ਰ ਬਸਤ੍ਰ ਕਿੱਲੀ ਤੇ ਪਏ ਸੇ। ਝੱਟ ਪੱਟ ਖੜਗ, ਢਾਲ, ਪੁਸ਼ਾਕੀ, ਅੱਡੇ ਉੱਤੋਂ ਬਾਜ਼ ਲੈ ਕੇ ਉੱਤਰ ਆਇਆ। ਪਲੋ ਪਲੀ ਕਰਤਾਰਪੁਰ ਗੁਰਾਂ ਅੱਗੇ ਸਭਾ ਵਿੱਚ ਲਿਆ ਕੇ ਰੱਖੇ। ਫੇਰ ਤਾਂ ਪੈਂਦੇ ਖਾਂ ਦਾ ਚੇਹਰਾ ਸਿਆਹ ਹੋ ਗਿਆ। ਰੂਹ ਉਡ ਗਈ, ਗੁਰੂ ਜੀ ਬੋਲੇ, "ਨੀਚ ਤੁਰਕ! ਦੇਖ ਆਹ ਕਿੱਥੋਂ

ਨਿੱਕਲ ਆਯਾ? ਤੈਂ ਝੂਠੀ ਸੌਂਹ ਖਾ ਕੇ ਨਿਮਖ ਹਰਾਮੀ ਬੇਈਮਾਨੀ ਕਿਉਂ ਕੀਤੀ?" ਫੇਰ ਭੀ ਓਸ ਨਿਮਕ ਹਰਾਮ ਨੇ ਮਾਫ਼ੀ ਨਾ ਮੰਗੀ ਉਲਟ ਆਖਣ ਲੱਗਾ, "ਤੁਸਾਂ ਆਪੇ ਆਪਣੇ ਘਰ ਲੁਕਾ ਕੇ ਹੁਣ ਮੇਰੇ ਅੱਗੇ ਲਿਆ ਰੱਖਿਆ ਹੈ। ਏਹੋ ਜਿਹੇ ਛਲ ਫਰੇਬ ਤੁਸੀਂ ਗੁਰੂ ਪੀਰ ਹੋ ਕੇ ਕਰਨ ਲੱਗੇ, ਤਾਂ ਹੋਰ ਦਾ ਕੀਹ ਹਾਲ?" ਫੇਰ ਤਾਂ ਜਦ ਗੁਰੂ ਜੀ ਨੇ ਓਸ ਨੂੰ ਪੱਕਾ ਚੋਰ ਸਮਝ ਕੇ ਲੱਤ ਮੁੱਕੀ ਦੀ ਮਾਰ ਕਰਾ ਕੇ ਕਰਤਾਰਪੁਰ ਦੀ ਜੂਹੋਂ ਬਾਹਰ ਕੱਢਣ ਦਾ ਹੁਕਮ ਕੀਤਾ ਤਾਂ ਓਹ ਬੋਲਿਆ, "ਮੇਰੇ ਬਲ ਨੂੰ ਸਾਰਾ ਜਹਾਨ ਜਾਣਦਾ ਹੈ। ਸ਼ਾਹਜਹਾਂ ਨੂੰ ਮਿਲ ਕੇ ਤੇਰੀ ਮੀਰੀ ਪੀਰੀ ਨਾ ਘਸੋੜੀ ਤਾਂ ਮੈਨੂੰ ਪੈਂਦਾ ਕੌਣ ਆਖੂ? ਝੂਠ ਮੂਠ ਤੁਹਮਤ ਲਾ ਕੇ ਭਲੇਮਾਨਸਾਂ ਦੀ ਇੱਜ਼ਤ ਉਤਾਰ ਦੇਣੀ, ਏਸ ਦਾ ਮਜ਼ਾ ਖੂਬ ਚਖਾਵਾਂਗਾ? ਦੇਖੋਗੇ ਨਾ ਹੁਣ ਕੇਹੀ ਕੁ ਫਤੇ ਪਾਓਗੇ। ਏਸ ਮੇਰੇ ਹੀ ਨਾਮ ਦਾ ਦਬਦਬਾ ਸੀ, ਜੋ ਡਰਦੇ ਮਾਰੇ ਲੋਕ ਜੰਗ ਤੋਂ ਹਾਰ ਜਾਂਦੇ ਰਹੇ।" ਓਸ ਹੰਕਾਰੀ ਦੇਹ ਖੋਟੇ ਦਾ ਬਕਬਾਦ ਸੁਣ ਕੇ ਸਿੱਖ ਧੱਕੇ ਮੁੱਕੇ ਛਕਾਉਂਦੇ ਹੋਏ ਕਰਤਾਰਪੁਰ ਦੀ ਹੱਦ ਟੱਪਾ ਆਏ। ਬੁਰੇ ਹਾਲ, ਨਿੰਮੋਝਾਣਾ ਝੂਰਦਾ ਹੋਇਆ ਘਰ ਗਿਆ ਤਾਂ ਉਸਮਾਨ ਖਾਂ ਆਦਿਕ ਹਰਾਣ ਪ੍ਰੇਸ਼ਾਨ ਹੋ ਗਏ। ਪੈਂਦੇ ਨੇ ਰੋ ਰੋ ਕੇ ਸਾਰਾ ਹਾਲ ਦੱਸਿਆ। ਓਸ ਦੇ ਜਵਾਈ ਨੇ ਆਖਿਆ, "ਖ਼ਾਂ ਜੀ! ਚਿੰਤਾ ਨਾ ਕਰੋ ਸਾਨੂੰ ਭੀ ਪਠਾਣੀ ਨੇ ਨਹੀਂ ਜਣਿਆਂ, ਜੇ ਗੁਰੂ ਤੋਂ ਏਸ ਮਾਰ ਦਾ ਬਦਲਾ ਨਾ ਲਈਏ ਤਾਂ। ਤੇਰੀ ਤਾਕਤ ਤੇ ਬਹਾਦਰੀ ਦੀ ਬਾਦਸ਼ਾਹ ਤੱਕ ਧਾਂਕ ਪੈ ਰਹੀ ਹੈ। ਭਾਈਚਾਰਾ ਸਾਰਾ ਤੇਰੇ ਪਿੱਛੇ ਹੈ। ਬਾਦਸ਼ਾਹ ਤੋਂ ਫੌਜ ਲਿਆ ਕੇ ਗੁਰੂ ਨੂੰ ਫੜ ਕੇ ਜਾਗੀਰਾਂ ਇਨਾਮ ਤੇ ਮਰਾਤਬੇ ਲਵਾਂਗੇ। ਸਗੋਂ ਚੰਗਾ ਹੋਯਾ, ਹਿੰਦੂ ਕਾਫ਼ਰ ਦੀ ਤਾਬੇਦਾਰੀ ਤੋਂ ਬਚੇ। ਉਸਮਾਨ ਖਾਂ ਦੇ ਧੀਰਜ ਧਰਾਉਣੇ ਕਰ ਪੈਂਦੇ ਨੇ ਮੂੰਹ ਹੱਥ ਧੋ ਕੇ ਖਾਣਾ ਤਾਂ ਕੁਛ ਖਾਧਾ ਤੇ ਰਾਤ ਨੂੰ ਪੈ ਭੀ ਰਿਹਾ। ਪਰ ਮਾਰੇ ਚਿੰਤਾ ਦੇ ਨੀਂਦ ਨਾ ਪਈ।

## ਪੈਂਦੇ ਖਾਂ ਨੇ ਫਰਿਆਦੀ ਹੋਣਾ ਤੇ ਗੁਰੂ ਜੀ ਨੇ ਬਬੇਕਸਰ ਤਿਆਰ ਕਰਾਉਣਾ।

ਹੁਣ ਜਦ ਪੈਂਦੇ ਖਾਂ ਨੇ ਮੂਰਖ ਮੱਤ ਕਰ ਕੇ ਉਸਮਾਨ ਖਾਂ ਜਿਹੇ ਸਿਫ਼ਲੇ ਆਦਮੀਆਂ ਦੇ ਆਖੇ ਖਤਾ ਬਖ਼ਸ਼ਾਉਣ ਦੀ ਜਗਹ, ਉਲਟਾ ਗੁਰੂ ਸਾਹਿਬ ਨਾਲ ਵੈਰ ਚੱਕ ਲੀਤਾ ਤਾਂ ਗੁਰੂ ਜੀ ਨੇ ਭੀ ਏਸ ਨੂੰ ਮਨਾਉਣ ਲਈ ਕੋਈ ਸਿੱਖ ਨਾ ਘਲਿਆ। ਪੈਂਦੇ ਖਾਂ ਨੂੰ ਗੁਰੂ ਜੀ ਦੀਆਂ ਬਖ਼ਸ਼ੀਸ਼ਾਂ ਤੇ ਆਪਣੀ ਇੱਜ਼ਤ ਨੂੰ ਯਾਦ ਕਰ ਕਰ ਅਜਿਹਾ ਝੁਰੇਵਾਂ ਲਗਾ ਕਿ ਖਾਣਾ ਪੀਣਾ ਸੌਣਾ ਸਭ ਰਹਿ ਗਿਆ। ਮਾਰਿਆ ਸੰਸੇ ਦਾ ਰੰਗ ਰੂਪ ਸਭ ਉਡ ਗਿਆ। ਜਵਾਈ ਉੱਤੇ ਤਾਂ ਕੁਛ ਪੇਸ਼ ਨਾ ਜਾਵੇ ਪਰ ਆਪਣੀ ਔਰਤ ਨੂੰ ਦਿਨੇ ਰਾਤ ਗਾਲ੍ਹੀਆਂ ਦੇ ਛਡੇ।

ਇੱਕ ਦਿਨ ਉਸਮਾਨ ਖਾਂ ਪੰਜ ਸੰਤ ਆਦਮੀ ਲੈ ਕੇ ਗੁਰੂ ਜੀ ਨੂੰ ਸ਼ਿਕਾਰ ਵਿੱਚ ਮਾਰਨ ਦੀ ਬਦਨੀਤ ਕਰ ਕੇ ਆ ਪਹੁੰਚਿਆ। ਪਰ ਭਾਈ ਬਿਧੀ ਚੰਦ, ਭੱਲਣ ਪ੍ਰਤਾਪ ਸਿੰਘ ਆਦਿਕ ਨਾਲ ਸਨ। ਸਾਥੀ ਤਾਂ ਨੱਸ ਗਏ ਏਹ ਦੋਵੇਂ ਸਹੁਰਾ ਜਵਾਈ ਫੜ ਲੀਤੇ ਖ਼ੂਬ ਮਾਰੇ, ਬਿਧੀਚੰਦ ਨੇ ਤਾਂ ਚਾਹਿਆ ਮੁਕਾ ਛੱਡੀਏ ਪਰ ਗੁਰੂ ਜੀ ਨੇ ਓਨ੍ਹਾਂ ਦੁਆਰਾ ਅਨੇਕਾਂ ਨੂੰ ਮਾਰਨ ਵਾਸਤੇ ਛੁਡਾ ਦਿੱਤਾ। ਫੇਰ ਤਾਂ ਏਹ ਸਹੁਰਾ ਜਵਾਈ ਬਸੀਆਂ ਵਿੱਚ ਜੋ ਚਾਰ ਪੰਚ ਪਿੰਡ ਪਠਾਣਾਂ ਦੇ ਹਨ ਸਭਨਾਂ ਵਿੱਚ ਫਿਰ ਨਿੱਕਲੇ। ਭਾਈਚਾਰੇ ਨੂੰ 'ਕੱਠਾ ਕਰ ਪਗੜੀ ਉਤਾਰ ਕੇ ਸਭ ਦੇ ਅੱਗੇ ਰੱਖ ਦਿੱਤੀ ਤੇ ਆਖਿਆ, "ਜੇ ਤੁਸੀਂ ਮਦਦ ਕਰਨੀ ਹੋਵੇ ਤਾਂ ਪਗੜੀ ਬੰਧਾਓ ਨਹੀਂ ਤਾਂ ਮੈਂ ਕੁਛ ਖਾ ਮਰਾਂਗਾ। ਬਿਨਾਂ ਵੈਰ ਲਏ ਜੀਉਣਾ ਚੰਗਾ ਨਹੀਂ।" ਅੱਗੋਂ ਉਨ੍ਹਾਂ ਆਖਿਆ, "ਖਾਂ ਜੀ! ਗ਼ੁੱਸਾ ਨਾ ਕਰੀਂ। ਏਹ ਤਾਂ ਚੰਗੀ ਤਰਹ ਜਾਣ ਲੀਤਾ ਹੈ ਕਿ ਜਿਸ ਨੇ ਤੈਨੂੰ ਛੋਹਰ ਨੂੰ ਪਾਲਿਆ, ਪਦਾਰਥ ਖੁਲਾ ਕੇ ਪਹਿਲਵਾਨ ਬਣਾਇਆ, ਲੱਖਾਂ ਰੁਪਯੇ ਬਖ਼ਸ਼ੇ, ਸਾਡੇ ਨਾਲੋਂ ਵੱਡਾ ਕਰ ਦਿਖਲਾਇਆ; ਜਦ ਤੂੰ ਓਸ ਨੂੰ ਓੜਕ ਏਹ ਦਾਦ ਦਿੱਤੀ, ਨਿਮਕ ਹਰਾਮ ਅਹਿਸਾਨ ਫਰਾਮੋਸ਼ ਹੋਯਾ ਤਾਂ ਫੇਰ ਸਾਨੂੰ ਕੀਹ ਨਫ਼ਾ ਦੇਣਾ ਹੈ? ਪਰ ਸ਼ਰਣ ਆਏ ਦੀ ਲਾਜ ਨੂੰ ਅਸੀਂ ਤੇਰੇ ਸਾਥੀ ਹਾਂ।" ਪੈਂਦੇ ਖਾਂ ਪਹਿਲੋਂ ਤਾਂ ਸ਼ਰਮਿੰਦਾ ਹੋ ਕੇ ਸਿਰ ਨੀਵਾਂ ਕਰ ਭਾਈਆਂ ਦੇ ਤਾਨੇ ਸੁਣਦਾ ਰਿਹਾ। ਫੇਰ ਅੰਤ ਦਾ ਬਚਨ ਸੁਣ ਕੇ ਕੁੱਝ ਖ਼ੁਸ਼ੀ ਹੋਯਾ। ਪੈਂਦੇ ਖਾਂ ਦੇ ਚਾਚੇ ਦਾ ਪੁੱਤ੍ਰ ਕੁਤਬਖਾਂ ਜਲੰਧਰ ਦਾ ਸੂਬਾ ਸੀ। ਭਾਈਆਂ ਦਾ ਮੇਲਾ ਲੈ ਕੇ ਫੇਰ ਓਸ ਪਾਸ ਗਿਆ। ਸਾਰਾ ਹਾਲ ਸੁਣ ਕੇ ਸੂਬੇ ਨੇ ਆਖਿਆ, "ਜਿਸ ਨੇ ਤੈਨੂੰ ਐਡਾ ਬੜਾ ਆਦਮੀ ਪਾਲ ਪੋਸ ਕੇ ਕੀਤਾ, ਓਸ ਦਾ ਸਾਹਮਣਾ ਕਰਨਾ ਤੇ ਬੁਰਾ ਚਿਤਵਨਾ ਸਰਾਸਰ ਨਿਮਕ ਹਰਾਮੀ, ਕ੍ਰਿਤਘਣਤਾ ਹੈ। ਅਰ ਓਹ ਤੇਰੇ ਮੇਰੇ ਮਾਰਨ ਦਾ ਨਹੀ। ਉਨਾਂ ਦੀ ਮਦਦ ਖ਼ੁਦਾ ਹੈ। ਤਿੰਨ ਵਾਰੀ ਬਾਦਸ਼ਾਹੀ ਲਸ਼ਕਰ ਦੁਰਦਸ਼ਾ ਕਰਾ ਕੇ ਚਲਾ ਆਇਆ। ਜਦ ਓਨ੍ਹਾਂ ਦਾ ਵਾਲ ਵਿੰਗਾ ਨਾ ਹੋਯਾ, ਤਾਂ ਤੁਸੀਂ ਅਸੀਂ ਕੀਹ ਕਰ ਸਕਦੇ ਹਾਂ?" ਏਹ ਬਾਤਾਂ ਸੁਣ ਕੇ ਪੈਂਦੇ ਖਾਂ ਬੋਲਿਆ, "ਅਸੀਂ ਤਾਂ ਜਾਣਿਆ ਸੀ, ਤੁਸੀਂ ਗੁਰੂ ਜੀ ਨੂੰ ਸ਼ਾਹੀ ਦੁਸ਼ਮਨ ਸਮਝ ਕੇ ਸਾਥੋਂ ਭੀ ਅੱਗੇ ਮਾਰਨ ਲਈ ਦੌੜੋਗੇ, ਪਰ ਆਪ ਦੇ ਅੰਦਰ ਤਾਂ ਗੁਰੂ ਦਾ ਕੜਾਹ ਬੋਲਦਾ ਹੈ। ਕੀਹ ਕਿਤੇ ਮਿਲ ਗਿਆ ਸੀ?" ਕੁਤਬ ਖਾਂ ਬੋਲਿਆ, "ਮੈਨੂੰ ਤਾਂ ਲੱਭਾ ਕਿ ਨਾ ਲੱਭਾ। ਤੇਰਾ ਵਜੂਦ ਹੀ ਗੁਰਾਂ ਕਾ ਕੜਾਹ ਹੈ। ਤੂੰ ਕੀਹ ਆਖਣ ਨੂੰ ਮਰਦਾ ਹੈਂ? ਛੱਜ ਤਾਂ ਬੋਲੇ ਹਜ਼ਾਰ ਛੇਕ ਵਾਲੀ ਛਾਨਣੀ ਕੀਹ ਬੋਲੇ?" ਪੈਂਦੇ ਖਾਂ ਨੇ ਬਹੁਤ ਸ਼ਰਮਿੰਦਾ ਹੋ ਕੇ ਆਖਯਾ, "ਆਹ ਭਾਈਚਾਰਾ ਸਾਰਾ ਮੇਲਾ ਕਰ ਕੇ ਤੇਰੀ ਸ਼ਰਨ ਆਯਾ ਹੈ। ਭਾਈਆਂ ਉੱਤੇ ਉਪਕਾਰ ਕਰਨਾ ਗੁਪਤ ਦੌਲਤ ਜਮ੍ਹਾਂ ਕਰਨੀ ਹੈ, ਜੋ ਕਦੇ ਭੀੜ ਪਈ ਕੰਮ ਆਉਂਦੀ ਹੈ। ਭਾਈ ਤੇ ਮਿਤ੍ਰ ਬਿਪਤਾ ਵਿੱਚ, ਦਾਤਾ ਕਾਲ ਵਿੱਚ ਪਰਖੇ ਜਾਂਦੇ ਹਨ। ਕਾਲ ਨਹੀਂ ਰਹਿੰਦਾ ਕੁਲੀਕਾਂ ਤੇ ਜਸ ਅਪਜਸ ਦੀਆਂ ਲੀਕਾਂ ਦੁਨੀਆਂ ਉੱਤੇ ਸਦਾ ਰਹਿ ਜਾਂਦੀਆਂ ਹਨ। ਤੇਰਾ ਉਪਕਾਰ ਭਾਈਆਂ ਨੂੰ ਸਦਾ ਯਾਦ ਰਹੇਗਾ।" ਕੁਤਬ ਖਾਂ ਸੂਬੇ ਨੇ ਆਖਿਆ, "ਮੈਂ ਭਾਈਚਾਰੇ ਤੋਂ ਬਾਹਰ ਨਹੀਂ। ਜਿਤਨੀ ਤਾਕਤ ਹੋਊ ਲਾਵਾਂਗਾ। ਤੁਸੀਂ ਪਹਿਲੇ ਲਾਹੌਰ ਜਾਓ, ਪਿੱਛੋਂ ਮੈਂ ਆਵਾਂਗਾ। ਬਾਦਸ਼ਾਹ ਪਾਸ ਤੁਸਾਡੀ ਮਹਿਮਾ ਕਰ ਕੇ ਮੱਦਦ ਲੈ ਦੇਵਾਂਗਾ।" ਏਹ ਸੁਣ

ਕੇ ਪੈਂਦੇ ਖਾਂ ਖ਼ੁਸ਼ੀ ਹੋਇਆ ਤੇ ਕੁਤਬ ਖਾਂ ਦੇ ਪੈਰ ਫੜ ਕੇ ਸਤਿ ਸਲਾਮਾਂ ਕਰੀਆਂ, ਕੁਰਾਨ ਦੀ ਕਸਮ ਦਿੱਤੀ ਕਿ ਤੁਸਾਂ ਜ਼ਰੂਰ ਛੇਤੀ ਆਉਣਾ।

ਪੈਂਦੇ ਖਾਂ ਪੰਜ ਕੁ ਸੌ ਪਠਾਣ ਟੁੱਟੇ ਭੱਜੇ ਸਾਜ ਵਾਲੇ ਹਾਰੇ ਹੋਏ ਘੋੜੇ ਸਭ ਨੂੰ ਆਪਣੇ ਪਾਸੋਂ ਖਾਣਾ ਦਾਣਾ ਦਿੰਦਾ ਹੋਯਾ ਲਾਹੌਰ ਗਿਆ ਤੇ ਜਵਾਈ ਸਮੇਤ ਲਗਾ ਅਮੀਰਾਂ ਦੇ ਘਰੀਂ ਫਿਰਨ। ਵਜ਼ੀਰ ਖਾਂ ਨੂੰ ਗੁਰੂ ਜੀ ਦਾ ਪੱਖੀ ਜਾਣ ਕੇ ਓਸ ਤੋਂ ਡਰਦਾ ਕੋਈ ਅਰਜ਼ ਕਰਨ ਦੀ ਹਾਮੀ ਨਾ ਭਰੇ। ਕਈ ਮਹੀਨੇ ਘੱਟਾ ਛਾਣਿਆ। ਜੋ ਕੁਛ ਪਾਸ ਸੀ ਛਕ ਛਕਾ ਬੈਠਾ। ਭਾਈਚਾਰਾ ਵੱਖ ਜਾਨ ਖਾਏ। ਬਹੁਤ ਦੁਖੀ ਹੋਯਾ ਤਦੋਂ ਨੂੰ ਕੁਤਬ ਖਾਂ ਜਾ ਪਹੁੰਚਿਆ। ਓਨ ਭੀ ਵਜ਼ੀਰ ਖਾਂ ਤੋਂ ਡਰ ਕੇ ਅਰਜ਼ ਕਰਨੋਂ ਤਾਂ ਜਵਾਬ ਦਿੱਤਾ ਪਰ ਰਾਹ ਦੱਸ ਦਿੱਤਾ ਕਿ ਜਦ ਬਾਦਸ਼ਾਹ ਚੜੇ ਤਾਂ ਇੱਕ ਬੜੇ ਲੰਮੇ ਬਾਂਸ ਨਾਲ ਮੁਰਗੀ ਬੰਨ੍ਹ ਕੇ ਓਸ ਨੂੰ ਚਿਕਾਓ। ਆਪੇ ਬੁਲਾ ਕੇ ਹਾਲ ਸੁਣੇਗਾ। ਓਦੋਂ ਏਹੋ ਫਰਿਆਦ ਕਰਨ ਦੀ ਨਿਸ਼ਾਨੀ ਸੀ। ਓਨ੍ਹਾਂ ਏਹੋ ਕੰਮ ਕੀਤਾ। ਦਿਨੇ ਮਿਸਾਲ ਜਗਾ ਕੇ ਮੁਰਗੀ ਚਿਕਾਈ। ਬਾਦਸ਼ਾਹ ਨੇ ਕਚੈਹਰੀ ਵਿੱਚ ਬੁਲਾਯਾ। ਸਲਾਬਤ ਖਾਂ ਡਿਉਢੀ ਵਾਲੇ ਨੂੰ ਪੰਜ ਸੌ ਰੁਪਯਾ ਰਿਸ਼ਵਤ ਦੇ ਕੇ ਬਾਦਸ਼ਾਹ ਤੱਕ ਪਹੁੰਚਿਆ। ਜਦ ਏਨ ਗੁਰੂ ਹੋਰਿਗੋਬਿੰਦ ਜੀ ਦਾ ਨਾਉਂ ਲੀਤਾ ਤੇ ਬਾਦਸ਼ਾਹ ਨੇ ਵਜ਼ੀਰ ਖਾਂ ਵੰਨੀ ਵੇਖਿਆ ਤਾਂ ਵਜ਼ੀਰ ਖਾਂ ਬੋਲਯਾ, "ਹਜ਼ਰਤ ਜੋ ਬਰਤਾਰਾ ਤੇਰ੍ਹਵੀਂ ਸਦੀ ਗ਼ੁਜ਼ਰੀ ਹੋਣ ਵਾਲਾ ਹਦੀਸ ਵਿੱਚ ਪੈਗੰਬਰ ਸਾਹਿਬ ਨੇ ਫਰਮਾਯਾ ਹੈ ਕਿ ਪਿਤਾ ਨਾਲ ਪੁੱਤਰ ਲੜੇਗਾ, ਮਾਂ ਦੀ ਗੁਤ ਧੀ ਖੋਵੇਗੀ, ਨੂੰਹ ਸੱਸ ਉੱਤੇ ਹੁਕਮ ਕਰੇਗੀ, ਇਸਤ੍ਰੀ ਪਤੀ ਅਦਾਲਤਾਂ ਵਿੱਚ ਝਗੜਨਗੇ, ਔਰਤਾਂ ਸੁਤੰਤ੍ਰ ਹੋਣਗੀਆਂ, ਚਾਕਰ ਨਿਮਕ ਹਰਾਮ ਹੋਣਗੇ, ਵਰਖਾ ਵੇਲੇ ਸਿਰ ਨਾ ਪਵੇਗੀ, ਹਾਕਮ ਮੁਦਈ ਮੁਦਾਲੈ ਦੋਹਾਂ ਤੋਂ ਵੱਢੀ ਖਾਣਗੇ, ਇੱਕ ਭਾਈ ਦੂਜੇ ਦੀ ਗੱਲ ਪਸਿੰਦ ਨਾ ਕਰੇਗਾ, ਪੈਸਾ ਹੀ ਈਮਾਨ ਰਹਿ ਜਾਏਗਾ, ਮਨ ਭਾਉਂਦੇ ਮਤ ਚਲਣਗੇ, ਆਪਣੀ ਅਕਲ ਦਾ ਕਹਿਆ ਕਰਨਗੇ, ਬਜ਼ੁਰਗਾਂ ਦਾ ਬਚਨ ਨ ਮੰਨਣਗੇ, ਏਹ ਗੱਲਾਂ ਸਭ ਸੱਚ ਵਰਤਣਗੀਆਂ ਕਿਉਂਕਿ ਹੁਣੇ ਏਹ ਗੱਲਾਂ ਚਮਕਨ ਲੱਗ ਪਈਆਂ ਹਨ। ਏਸ ਪਠਾਣ ਦੇ ਮਾਂ ਬਾਪ ਮਰ ਗਏ। ਰੁਲਦਾ ਫਿਰਦਾ ਸੀ। ਗੁਰਾਂ ਦਾ ਘਰ ਨਿਥਾਵਿਆ ਦਾ ਥਾਉਂ, ਨਿਮਾਣਿਆਂ ਦਾ ਮਾਣ ਸੁਲਾਹਕੁਲ ਹੈ। ਗੁਰੂ ਜੀ ਨੇ ਤਰਸ ਖਾ ਕੇ ਏਸ ਮਛੋਹਰ ਨੂੰ ਪੁਤ੍ਰਾਂ ਵਾਂਗੂੰ ਪਾਲਿਆ ਪੋਸਿਆ। ਵੱਡਾ ਕੱਦ ਦੇਖ ਕੇ ਪਹਿਲਵਾਨਾਂ ਵਾਲੀ ਖੁਰਾਕ ਦਿੱਤੀ। ਸ਼ਸਤ੍ਰ ਵਿੱਦਯਾ ਸਿਖਾਈ। ਜੋ ਚੰਗੀ ਚੀਜ਼ ਗੁਰੂ ਜੀ ਪਾਸ ਆਵੇ ਏਸ ਨੂੰ ਬਖ਼ਸ਼ਦੇ ਰਹੇ। ਵਿਆਹ ਦਿੱਤਾ ਹੁਣ ਏਸ ਪਾਸ ਲੱਖਾਂ ਰੁਪਯੇ ਦਾ ਸਾਮਾਨ ਹੈ ਜਿਸ ਕਰ ਕੇ ਭਾਈਚਾਰਾ ਭੀ ਏਸ ਦੀ ਆਣ ਮੰਨਦਾ ਹੈ। ਹੁਣ ਏਸ ਦੀਆਂ ਅੱਖਾਂ ਅੱਗੇ ਸਰੋਂ ਫ਼ੁੱਲ ਆਈ ਹੈ। ਗੁਰੂ ਜੀ ਦਾ ਚਿੱਟਾ ਬਾਜ਼ ਤੇ ਅਦਭੁਤ ਬਸਤ੍ਰ ਸ਼ਸਤ੍ਰ ਜਿਗਾ ਕਲਗੀ ਸਵਾ ਲੱਖ ਕੀਮਤ ਦਾ ਘੋੜਾ ਏਹ ਸਭ ਚੀਜ਼ਾਂ; ਜੋ ਓਨ੍ਹਾਂ ਨੂੰ ਬਦਖਸ਼ਾ ਵਾਲਾ ਸੌਦਾਗਰ ਦੇ ਗਿਆ ਸੀ, ਏਸ ਦੇ ਜਵਾਈ ਨੇ ਚੁਰਾ ਲਈਆਂ। ਗੁਰੂ ਜੀ ਮੰਗ ਰਹੇ ਏਨ੍ਹਾਂ ਦਿੱਤੀਆਂ ਨਹੀਂ। ਕਸਮ ਖਾ ਕੇ ਮੁੱਕਰ ਗਿਆ। ਝੂਠੀ ਕਸਮ ਖਾਣ ਤੋਂ ਗੁਰੂ ਜੀ ਨੂੰ ਗ਼ੁੱਸਾ ਆਇਆ। ਏਸ ਦੇ ਘਰੋਂ ਸਾਂਵੀਆਂ ਕਢਾ ਲਈਆਂ। ਏਸ ਨੇ ਮਾਫ਼ੀ ਨਾ ਮੰਗੀ ਉਲਟਾ ਮੁਕਾਬਲਾ ਕੀਤਾ। ਗੁਰੂ ਜੀ ਨੇ ਆਪਣਾ ਪਾਲਕ ਸਮਝ ਕੇ ਚਾਰ ਥੱਪੜ ਮਰਵਾ ਦਿੱਤੇ, ਕੀਹ ਹੋਯਾ ਸੀ? ਮਾਲਕ ਮਾਰਦੇ ਭੀ ਹਨ। ਆਪ ਜੇਕਰ ਸਾਡਾ ਗ਼ੁਨਾਹ ਕਸੂਰ ਸਾਬਤ ਕਰ ਕੇ ਮਾਰੋ, ਤਾਂ ਸਾਥੋਂ ਹਜ਼ੂਰ ਤੋਂ ਮਾਫ਼ੀ ਮੰਗਣੀ ਜੋਗ ਹੈ ਕਿ ਮੁਕਾਬਲਾ? ਸੋ ਏਸ ਨਿਮਕ ਹਰਾਮ ਨੇ ਮਾਫ਼ੀ ਨਾ ਮੰਗੀ ਸਗੋਂ ਉਲਟਾ ਆਪਣੇ ਮਾਲਕ ਨਾਲ ਮੁਕਾਬਲਾ ਕਰਨ ਵਾਸਤੇ ਹਜ਼ੂਰ ਤੋਂ ਮਦਦ ਲੈਣ ਆਯਾ ਹੈ। ਅੱਗੇ ਜੋ ਆਪ ਨੂੰ ਭਾਵੇ ਸੋ ਕਰੋ, ਪਰ ਏਸ ਨੂੰ ਪੁੱਛੋ ਮੇਰਾ ਕਹਿਣਾ ਸਭ ਸੱਚਾ ਹੈ ਯਾ ਕੁੱਝ ਹੋਰ।"

ਹੁਣ ਪੈਂਦੇ ਖਾਂ ਕਿਕੂੰ ਮੁਕਰੇ? ਸਾਰੀ ਕਚੈਹਰੀ ਜਾਣਦੀ ਸੀ, ਸਭ ਕੁੱਝ ਮੰਨਣਾ ਪਿਆ ਤਾਂ ਬਾਦਸ਼ਾਹ ਨੇ ਪੈਂਦੇ ਖਾਂ ਨੂੰ ਨਿਮਕ ਹਰਾਮੀ ਕਹਿ ਕੇ ਧੱਕੇ ਦਿਵਾ ਕਰ ਕਿਲ੍ਹੇ ਵਿੱਚੋਂ ਕਢਵਾ ਦਿੱਤਾ। ਪੈਂਦੇ ਖਾਂ ਰੋਂਦਾ ਹੋਯਾ ਨਿੰਮੋਝਾਣਾ ਹੋ ਕੇ ਡੇਰੇ ਜਾ ਬੈਠਾ ਪਰ ਕੁਤਬ ਖਾਂ ਨੇ ਧੀਰਜ ਦਿੱਤਾ। ਏਧਰ ਗੁਰੂ ਜੀ

ਪਾਸ ਨਿੱਤ ਨਵੀਂ ਰੌਣਕ ਬਣੀ ਰਹੇ। ਬਹੁਤ ਸਾਰੇ ਸਿੱਖਾਂ ਤੇ ਪਰਵਾਰ ਦੀ ਇੱਛਆ ਪੂਰੀ ਕਰਨ ਲਈ ਗੁਰੂ ਜੀ ਨੇ ਦੁਸੈਹਰਾ ਅੰਮ੍ਰਿਤਸਰ ਜੀ ਜਾ ਕੀਤਾ। ਗੁਰਾਂ ਦਾ ਏਥੇ ਆਉਣਾ ਸੁਣ ਕੇ ਦੀਪਮਾਲਾ ਦੇ ਇਸ਼ਨਾਨ ਦਰਸ਼ਨ ਕਰਨ ਲਈ ਬਹੁਤ ਸੰਗਤਾਂ ਆਉਣ ਲਗੀਆਂ, ਬੜਾ ਭਾਰੀ ਮੇਲਾ ਹੋਯਾ ਤੇ ਪਦਾਰਥ ਭੀ ਬਹੁਤ ਆਯਾ।

ਬਬੇਕਸਰ ਤਾਲ; ਜੋ ਗੁਰੂ ਜੀ ਨੇ ਅਰੰਭਿਆ ਹੋਯਾ ਵਿਚਕਾਰ ਪਿਆ ਸੀ, ਹੁਣ ਓਥੇ ਅਨੇਕ ਰਾਜ ਮਜੂਰ ਲਾ ਕੇ ਗੁਰੂ ਸਾਹਿਬ ਨੇ ਹੁਕਮ ਦਿੱਤਾ, "ਪੰਜ ਮਹੀਨੇ ਵਿੱਚ ਤਿਆਰ ਹੋ ਜਾਵੇ।" ਏਸ ਕਰ ਕੇ ਗੁਰੂ ਜੀ ਭੀ ਉਥੇ ਜਾ ਕੇ ਬਹੁਤ ਬੈਠਣ ਲੱਗੇ। ਭਾਵੇਂ ਕੌਲਾਂ ਬਦਲੇ ਗੁਰੂ ਜੀ ਨੂੰ ਬਬੇਕ ਲੱਗਣ ਦੇ ਰੁਪਜਾਂ ਨਾਲ ਏਹ ਤਾਲ ਬਣ ਕੇ ਬਬੇਕਸਰ ਨਾਮ ਹੋਣਾ ਲਿਖਿਆ ਹੈ, ਪਰੰਤੂ ਸੱਚ ਇਹ ਹੈ {ਬਿਬੇਕਸਰ ਨਾਂ ਕਿਉਂ ਪਿਆ} ਕਿ ਏਥੇ ਛੇ ਮਹੀਨੇ ਬੈਠ ਕੇ ਗੁਰੂ ਜੀ ਗੁਰੂ ਘਰ ਦੇ ਪ੍ਰੇਮੀ ਬ੍ਰਹਮ ਗਿਆਨ ਦੀ ਇੱਛਆ ਵਾਲੇ ਸਿੱਖਾਂ ਸਾਧਾਂ ਨੂੰ ਆਤਮਾ ਅਨਾਤਮਾ ਨਿਰਨੇ ਕਰ ਕੇ ਸੱਚਾ ਬਬੇਕ ਦ੍ਰਿੜ੍ਹ ਕਰਾਉਂਦੇ ਰਹੇ ਸੇ, ਤਾਂ ਬਬੇਕਸਰ ਨਾਮ ਹੋਯਾ। ਕਿਉਂਕਿ ਏਥੇ ਰਾਮਦਾਸਪੁਰ ਦੀ ਬਸਤੀ ਤੋਂ ਦੂਰ ਓਸੇ ਸਮੇਂ ਬਹੁਤ ਸੁੰਦਰ ਜੰਗਲ ਤਾਲ ਦੇਖ ਕੇ ਗੁਰੂ ਜੀ ਇਕਾਂਤ ਆ ਬੈਠੇ ਸੇ। ਬਿਨਾਂ ਬਬੇਕੀ ਪੁਰਸ਼ਾਂ ਦੇ ਹੋਰ ਨੂੰ ਏਥੇ ਆਉਣ ਦਾ ਹੁਕਮ ਨਹੀਂ ਸੀ। ਏਸੇ ਕਰ ਕੇ ਏਥੇ ਫੇਰ ਭੀ ਬਬੇਕੀ ਸੰਤ ਬ੍ਰਿਕਤ ਭਾਈ ਮੇਹਰ ਸਿੰਘ ਕਟਈ, ਵਸਾਖਾ ਸਿੰਘ ਬਹੁਤ ਨਿਵਾਸ ਕਰਦੇ ਰਹੇ ਹਨ। ਤਾਲ ਦੀ ਟਹਿਲ ਵਾਸਤੇ ਸੰਗਤਾਂ ਭੀ ਗੁਰੂ ਜੀ ਪਾਸ ਬਹੁਤ ਆਉਂਦੀਆਂ ਰਹੀਆਂ, ਜਿਸ ਕਰ ਕੇ ਤਾਲ ਬਹੁਤ ਸ਼ੀਘਰ ਤਜਾਰ ਹੋ ਗਿਆ। ਗੁਰੂ ਜੀ ਨੇ ਤਾਲ ਪੂਰਾ ਕਰ ਕੇ ਕੀਰਤਪੁਰ ਜਾਣ ਲਈ ਸੰਮਤ ੧੬੯੧ ਬਿਕ੍ਰਮੀ ਨੂੰ ਵੈਸਾਖੀ ਦਾ ਮੇਲਾ ਕਰਤਾਰਪੁਰ ਆ ਕੀਤਾ। ਬੜੀ ਧੂਮ ਧਾਮ ਦਾ ਮੇਲਾ ਹੋਯਾ।

ਹੁਣ ਈਸ਼੍ਵਰ ਨੇ ਪੈਂਦੇ ਦੀਆਂ ਬਦੀਆਂ ਦਾ ਬਦਲਾ ਓਸ ਨੂੰ ਮੌਤ ਦੇਣ ਦੀ ਇਹ ਬਜੋਂਤ ਬਣਾ ਦਿਤੀ: ਵਜ਼ੀਰ ਖਾਂ ਨੂੰ ਤਾਂ ਸਿੰਧ ਦੇ ਅਮੀਰਾਂ ਤੋਂ ਜੋ ਬਿਗੜ ਰਹੇ ਸੇ, ਖਿਰਾਜ ਲੈਣ ਲਈ ਸਜਾਣਾ ਤੇ ਪੁਰਾਣਾ ਵਜ਼ੀਰ ਸਮਝ ਕੇ ਸ਼ਾਹਜਹਾਂ ਨੇ ਓਧਰ ਭੇਜ ਦਿੱਤਾ। ਪਿੱਛੇ ਅਬਦੁਲ ਰਹੀਮ ਖਾਂ ਵੱਡੇ ਵਜ਼ੀਰ ਨੂੰ ਓਹ ਅਮੋਲਕ ਜ਼ੇਵਰ ਜੋ ਮਾਤਾ ਨਾਨਕੀ ਜੀ ਨੇ ਪੈਂਦੇ ਖਾਂ ਦੀ ਤੀਵੀਂ ਨੂੰ ਬਖ਼ਸ਼ੇ ਸੇ, ਕੁਤਬ ਖਾਂ ਨਾਜ਼ਮ ਨੇ ਪੈਂਦੇ ਖਾਂ ਤੋਂ ਵੱਢੀ ਦਿਵਾ ਕੇ ਪੈਂਦੇ ਦੀ ਅਰਜ਼ ਕਰਾ ਦਿੱਤਾ। ਜਾਂ ਪੈਂਦੇ ਖਾਂ ਰੂਬਰੂ ਗਿਆ ਤੇ ਏਸ ਦੇ ਕੱਦ ਚੇਹਰੇ ਵੰਨੀ ਬਾਦਸ਼ਾਹ ਨੇ ਦੇਖਿਆ ਤਾਂ ਵਜ਼ੀਰ ਨੇ ਆਖਿਆ, "ਹਜ਼ਰਤ ਏਹ ਭੀ ਜ਼ਮਾਨੇ ਦਾ ਰੁਸਤਮ ਹੈ। ਏਹ ਸੌ ਅਸਵਾਰ ਪਠਾਣ ਦਾ ਸਰਦਾਰ ਸੀ ਜੋ ਏਸੇ ਵਰਗੇ ਬਹਾਦੁਰ ਲੜਾਕੇ ਸੇ, ਏਨ੍ਹਾਂ ਦੇ ਹੀ ਜ਼ੋਰ ਗੁਰੂ ਸ਼ਾਹੀ ਫੌਜ ਤੋਂ ਬਚਦਾ ਰਿਹਾ। ਹੁਣ ਏਹ ਸਭ ਓਸ ਪਾਸੋਂ ਚਲੇ ਆਏ, ਕਿਉਂਕਿ ਓਹ ਦੀਨ ਇਸਲਾਮ ਦੀ ਹੁਣ ਬਹੁਤ ਹਜੋ (ਨਿੰਦਿਆ) ਕਰਦਾ ਹੈ, ਜਿਸ ਤੋਂ ਖਿਝ ਕੇ ਪੈਂਦੇ ਖਾਂ ਨੇ ਕੁੱਝ ਅੱਗੋਂ ਆਖ ਦਿੱਤਾ। ਉਸ ਨੇ ਏਸ ਨੂੰ ਮਾਰਿਆ ਕੁਟਿਆ। ਬੇਇੱਜ਼ਤ ਕਰ ਕੇ ਏਸ ਦੀ ਘਰ ਬੱਥਰੀ ਸਭ ਲੁੱਟ ਲੀਤੀ। ਹੁਣ ਭਰੋਸਾ ਹੈ ਕਿ ਇੱਕ ਤਾਂ ਓਸ ਪਾਸ ਕੋਈ ਆਦਮੀ ਲੜਾਕਾ ਨਹੀਂ ਰਿਹਾ, ਦੂਜੇ ਏਸ ਨੂੰ ਸਾਰਾ ਭੇਤ ਹੈ। ਪਾਸੋਂ ਕਿਨੇ ਆਖਿਆ, "ਓਹ ਧਾੜਵੀ ਰੱਖਦਾ ਹੈ। ਪਰਜਾ ਨੂੰ ਲੁੱਟ ਲੁੱਟ ਖਾਂਦਾ ਹੈ।" ਕੋਈ ਬੋਲਜਾ, "ਓਨ ਤਿੰਨ ਵਾਰੀ ਸ਼ਾਹੀ ਫੌਜ ਦਾ ਮੁਕਾਬਲਾ ਕਰ ਕੇ ਅਨੇਕ ਸ੍ਰਦਾਰ ਤੇ ਹਜ਼ਾਰਾਂ ਸਿਪਾਹੀ ਖਪਾ ਦਿੱਤੇ।" ਕਿੰਨੇ ਕਿਹਾ, "ਓਸ ਨੂੰ ਅੰਮ੍ਰਿਤਸਰ ਵੜਨ ਦੀ ਹਜ਼ੂਰ ਨੇ ਮਨਾਹੀ ਕੀਤੀ ਹੋਈ ਹੈ। ਹੁਣ ਛੀ ਮਹੀਨੇ ਹੋਏ ਓਥੇ ਹੀ 'ਇਟ ਖੜੱਕੇ, ਦੁਪੜ ਬਜੇ, ਆਵੇ ਖਲਕਤ ਦੇਗ ਚਲਾਵੇ।' ਹੋ ਰਹੀ ਹੈ। ਹੁਕਮ ਅਦੂਲੀ ਬੜਾ ਭਾਰੀ ਗ਼ੁਨਾਹ ਹੈ।" ਏਹੋ ਜਿਹੇ ਅਨੇਕ ਚੰਗਾੜੇ ਪਾ ਕੇ ਬਾਦਸ਼ਾਹ ਨੂੰ ਭੜਕਾ ਦਿੱਤਾ। ਸ਼ਾਹਜਹਾਂ ਨੇ ਓਸੇ ਘੜੀ ਕਚਹਿਰੀ ਵਿੱਚ ਬੀੜਾ ਰੱਖ ਦਿੱਤਾ ਤੇ ਹੁਕਮ ਕੀਤਾ, "ਜੋ ਕੋਈ ਗੁਰੂ ਤੇ ਬੀੜਾ ਚੁੱਕੇ, ਓਸ ਨੂੰ ਬੜਾ ਆਦਮੀ ਕੀਤਾ ਜਾਊਗਾ।" ਓਸ ਸਮੇਂ ਏਹੋ ਰਿਵਾਜ਼ ਸੀ। ਜਦ ਕੋਈ ਮੁਹਿੰਮ ਪੈਂਦੀ, ਇੱਕ ਸ਼ਮਸ਼ੇਰ ਨੰਗੀ ਕਰ ਕੇ ਪਾਨਾਂ ਦਾ ਬੀੜਾ ਕਚੈਹਰੀ ਵਿੱਚ ਬਾਦਸ਼ਾਹ ਰਖਾ ਦਿੰਦਾ। ਜੇਹੜਾ ਸ੍ਰਦਾਰ ਉੱਠ

ਕੇ ਬਾਦਸ਼ਾਹ ਨੂੰ ਸਲਾਮ ਕਰ ਬੀੜਾ ਚਬਾ ਤਲਵਾਰ ਉਠਾ ਮਿਆਨ ਕਰ ਗਾਤਰੇ ਪਾ ਲੈਂਦਾ, ਓਸ ਨੂੰ ਜਥਾ ਜੋਗ ਫੌਜ ਦੇ ਕੇ ਮੁਹਿੰਮ ਉੱਤੇ ਭੇਜਿਆ ਜਾਂਦਾ ਸੀ। ਹੁਣ ਜਦ ਗੁਰਾਂ ਉੱਪਰ ਹੋਰ ਕਿਨੇ ਖੰਡਾ ਨਾ ਚੁੱਕਜਾ, ਤਾਂ ਮੁਖਲਸ ਖਾਂ ਦੇ ਛੋਟੇ ਭਾਈ ਕਾਲੇ ਖਾਂ ਪਸ਼ੌਰੀ ਸਿਪਾਹ ਸਲਾਰ ਨੇ ਆਪ ਨੇ ਭਾਈ ਦਾ ਬਦਲਾ ਲੈਣ ਲਈ ਉੱਠ ਕਰ ਬਾਦਸ਼ਾਹ ਨੂੰ ਸਲਾਮ ਕੀਤਾ ਤੇ ਪਾਨ ਦਾ ਬੀੜਾ ਚਬਾ ਲੀਤਾ। ਤਲਵਾਰ ਗਾਤਰੇ ਪਾ ਕੇ ਬੋਲਿਆ, "ਮੇਰਾ ਦਿਲ ਭਾਈ ਦੇ ਵੈਰ ਲੈਣ ਦੀ ਅੱਗ ਨਾਲ ਭਰਿਆ ਹੋਯਾ ਹੈ। ਹੁਣ ਠੰਢਾ ਕਰਾਂਗਾ।" ਬਾਦਸ਼ਾਹ ਨੇ ਸਵਾ ਲੱਖ ਦਾ ਖਿਲਅਤ ਦੇ ਕੇ ਕਿਹਾ, "ਜਿਤਨੀ ਫੌਜ ਚਾਹੀਏ, ਲੈ ਜਾਓ।" ਓਸੇ ਘੜੀ ਅਨਵਰ ਖਾਂ ਖੋਜਾ ਅਬਦੁਲ ਖਾਂ ਦਾ ਮਿੱਤ੍ਰ, ਜ਼ਾਫ਼ਰ ਬੇਗ ਲਲਾਬੇਗ ਦਾ ਪੁਤ੍ਰ, ਮਲਕ ਅਨਵਰ ਖਾਂ ਸ਼ੱਮਸ ਬੇਗ ਦਾ ਭਾਈ, ਮ੍ਰਿਜ਼ਾ ਹਸਨ ਬੇਗ; ਏਹੋ ਜਿਹੇ ਕਈ ਪੰਜ ਪੰਜ ਸਤ ਸਤ ਹਜ਼ਾਰੀ ਬਾਦਸ਼ਾਹ ਤੋਂ ਹੁਕਮ ਲੈ ਕੇ ਕਾਲੇ ਖਾਂ ਦੇ ਸਾਥੀ ਹੋ ਗਏ ਤੇ ਫੌਜ ਨੂੰ ਤਜਾਰ ਹੋਣ ਦਾ ਹੁਕਮ ਸੁਣਾਇਆ ਗਿਆ।

## ਫੌਜ ਦੀ ਚੜ੍ਹਾਈ, ਸ਼ਿਕਾਰ, ਤਸਵੀਰਾਂ, ਅਨਵਰ ਖਾਂ, ਧੀਰ ਮੱਲ ਦਾ ਪ੍ਰਸੰਗ

ਏਧਰ ਗੁਰੂ ਜੀ ਨੇ ਕਾਲੇ ਖਾਂ ਦੇ ਬੀੜਾ ਚੁੱਕਣ ਦੀ ਖ਼ਬਰ ਸੁਣ ਕੇ ਉਸੇ ਦਿਨ ਮਸੰਦਾਂ ਦੁਆਰੇ ਸਾਰੇ ਦੇਸ਼ਾਂ ਵਿੱਚ ਸਿੱਖਾਂ ਨੂੰ ਖ਼ਬਰ ਪੁਚਾ ਦਿੱਤੀ, ਜਿਸ ਨੂੰ ਸੁਣਦੇ ਸਾਰ ਉੱਘੇ ਉੱਘੇ ਬੀਰ ਧੀਰ ਸਿਦਕੀ ਸਿੱਖ ਟੋਲਿਆਂ ਦੇ ਟੋਲੇ ਮਾਝੇ, ਮਾਲਵੇ, ਤਿਹਾੜੇ, ਨੱਕੇ, ਲੰਮੇ, ਪੋਠੋਹਾਰ ਦੜਪ, ਕੰਢੀ ਆਦਿਕ ਦੇਸਾਂ ਤੋਂ ਸਮਾਨ ਜੰਗ ਤੇ ਖ਼ਰਚ ਲੈ ਕੇ ਆਉਣ ਲਗ ਪਏ। ਜਦ ਪੈਂਦੇ ਖਾਂ ਗਿਆ ਸੀ, ਓਦੋਂ ਸੱਭੋ ਪੰਦਰਾਂ ਸੋਲਾਂ ਸੌ ਆਦਮੀ ਗੁਰੂ ਜੀ ਪਾਸ ਸੀ। ਫੇਰ ਪੰਜ ਛੀ ਹਜ਼ਾਰ ਹੋ ਗਿਆ ਤੇ ਰੋਜ਼ ਰੋਜ਼ ਸੋਮੇ ਦੇ ਜਲ ਵਾਂਗੂੰ ਸਿੱਖ ਚਲੇ ਆਉਣ। ਉਧਰ ਬਾਦਸ਼ਾਹ ਦਾ ਹੁਕਮ ਹੋਏ ਤੋਂ ਪੈਂਦੇ ਖਾਂ, ਉਸਮਾਨ ਖਾਂ ਫੁਲੇ ਨਹੀਂ ਸਮਾਉਂਦੇ ਸੇ। ਪੈਂਦੇ ਖਾਂ ਸਾਥੀਆਂ ਨੂੰ ਆਖਦਾ ਸੀ, "ਗੁਰੂ ਕੇ ਖ਼ਜ਼ਾਨੇ ਦੀ ਮੈਨੂੰ ਖ਼ਬਰ ਹੈ। ਤੁਸੀਂ ਉਹ ਵੰਡ ਲਈਯੋ, ਜੋ ਸੱਤਾਂ ਪੀੜ੍ਹੀਆਂ ਜੋਗਾ ਬਹੁਤ ਹੈ। ਕਾਲੇ ਖਾਂ ਪਸ਼ੌਰੀ ਨਾਜ਼ਮ ਪਾਸ ਭਾਵੇਂ ਫੌਜ ਬਹੁਤ ਸੀ, ਪਰ ਓਸ ਵਿੱਚੋਂ ਅਠਕੁ ਹਜ਼ਾਰ ਜੋਧਾ ਚੁਣ ਲੀਤਾ। ਹੋਰ ਖੋਜੇ ਅਨਵਰ ਖਾਂ, ਹਸਨ ਖਾਂ, ਜਾਫਰ ਬੇਗ, ਆਦਿਕ ਸਭ ਦੇ ਚੁਣੇ ਹੋਏ ਲੜਾਕੇ ਬੀਰ ਮਿਲ ਕੇ ਬਾਰਾਂ ਕੁ ਹਜ਼ਾਰ ਹੋ ਗਏ। ਪਰ ਜਿਨ੍ਹਾਂ ਦੇ ਸੰਬੰਧੀ ਪਿਛਲੀਆਂ ਤਿੰਨ ਲੜਾਈਆਂ ਵਿੱਚ ਗੁਰੂ ਜੀ ਦੇ ਸਿੱਖਾਂ ਦੇ ਹੱਥੋਂ ਮਾਰੇ ਗਏ ਸੇ, ਓਹ ਲੋਗ ਬਹੁਤ ਸ਼ਾਮਲ ਲਸ਼ਕਰ ਸ਼ਾਹੀ ਹੋ ਗਏ। ਹੋਰ ਲੋਗ ਬਿਗਾਰੀ ਭਾਰ ਬਰਦਾਰੀ ਟਹਿਲੀਏ ਆਦਿਕ ਸਭ ਮਿਲ ਕੇ ਬੇਸ਼ੁਮਾਰ ਲਸ਼ਕਰ ਵਾਜੇ ਵਜਾ ਕੇ ਐਉਂ ਚੱਲ ਪਿਆ, ਜਿਕੂੰ ਖੰਭਾਂ ਵਾਲੇ ਕੀੜੇ ਸੌਣ ਵਿੱਚ ਉੱਡ ਪੈਂਦੇ ਹਨ। ਹੁਣ ਕਰਤਾਰਪੁਰ ਹਿਮਾਲੇ ਵੰਨੀ ਟਿੱਡ ਵਾਂਗੂੰ ਉਮਡੇ ਹੋਏ ਦਲ ਨੇ ਬਟਾਲੇ ਦੇ ਰਸਤੇ ਬਾਗ਼ੜੀਆਂ ਪਿੰਡ ਦੇ ਪੱਤਣ ਜੋ ਮੁਕੇਰੀਆਂ ਦੇ ਨਜੀਕ ਹੈ, ਬਜਾਸਾ ਲੰਘ ਕੇ ਮਲਮਪੁਰ ਕੋਟਲੇ ਆ ਡੇਰਾ ਕੀਤਾ। ਓਥੋਂ ਦੇ ਰਈਸ ਉਸਮਾਨ ਖਾਂ ਨੇ ਸਾਰਾ ਭੇਤ ਪਾ ਕੇ ਪੈਂਦੇ ਖਾਂ ਨੂੰ ਲਾਨਤਾਂ ਦਿੱਤੀਆਂ ਤੇ ਕਿਹਾ, "ਜਿਸ ਨੇ ਤੈਨੂੰ ਪੁੱਤਾਂ ਵਾਂਗੂੰ ਪਾਲਿਆ, ਹੁਣ ਤੂੰ ਨਿਮਕ ਹਰਾਮ ਹੋ ਕੇ ਓਸ ਨਾਲ ਲੜਨ ਚੱਲਿਆ ਹੈਂ? ਤੈਨੂੰ ਮੌਤ ਲੈ ਚੱਲੀ ਹੈ।" ਓਥੋਂ ਅੱਗੇ ਅਨੇਕ ਪਿੰਡਾਂ ਵਿੱਚ ਦੀ ਕਾਲੇ ਖਾਂ ਨੇ ਲਸ਼ਕਰ ਨੂੰ ਜਲੰਧਰ ਜਾ ਉਤਾਰਿਆ। ਕਾਲੇ ਖਾਂ, ਜਮਾਲ ਖਾਂ, ਹਸਨ ਬੇਗ, ਜ਼ਾਫਰ ਬੇਗ, ਕੁਤਬ ਖ਼ਾਂ, ਪੈਂਦੇ ਖਾਂ, ਉਸਮਾਨ ਖ਼ਾਂ ਆਦਕ ਸਰਦਾਰਾਂ ਨੇ ਪਹਿਲਾਂ ਫ਼ੌਜ ਦੀ ਤਜਾਰੀ ਦੇਖ ਕੇ ਹਾਜ਼ਰੀ ਲਈ। ਫੇਰ ਵਖਰੀ ਵਖਰੀ ਅਨੇਕ ਜਗ੍ਹਾ ਵੰਡ ਕਰ ਜਦ ਸਲਾਹ ਕਰਨੇ ਬੈਠੇ ਤਾਂ ਪੈਂਦੇ ਖ਼ਾਂ ਬੋਲਿਆ, "ਤੁਸੀਂ ਕੀਹ ਗਿਣਤੀਆਂ ਕਰਦੇ ਹੋ? ਓਸ ਪਾਸ ਤਾਂ ਸੱਭੋ ਦੋ ਕੁ ਹਜ਼ਾਰ ਜੱਟ, ਬੂਟ, ਖੱਤ੍ਰੀ, ਅਰੋੜੇ, ਡਰਾਕਲ ਕੌਮਾਂ ਦੇ ਗ਼ਰੀਬ ਲੋਕ 'ਕੱਠੇ ਹੋ ਰਹੇ ਹਨ। ਤੁਸੀਂ ਓਨ੍ਹਾਂ ਨੂੰ ਰੋਕੀਓ ਮੈਂ ਕੱਲਾ ਹੀ ਗੁਰੂ ਨੂੰ ਜਾਂ ਫੜਾਂਗਾ। ਮੇਰੇ ਸਾਹਮਣੇ ਲੜਨ ਵਾਲਾ ਕੌਣ ਹੈ?" ਕੁਤਬ ਖਾਂ ਨੇ ਆਖਜਾ, "ਗੁਰੂ ਆਪ ਭੀ ਬੜਾ ਬਲੀ ਜੋਧਾ ਹੈ ਤੇ ਓਸ ਦੇ ਸਾਥੀ ਸਿੱਖ ਬਿਧੀ ਚੰਦ, ਪ੍ਰਤਾਪ ਸਿੰਘ, ਭੱਲਣ, ਚੂਹੜ, ਸ਼ੀਹਾਂ, ਭਾਗੂ ਆਦਿਕ ਸਭ ਸਿੱਖ ਸਾਮ੍ਹਣੇ ਹੋ ਕੇ ਮਰਨੇ ਮਾਰਨੇ ਵਾਲੇ ਹਨ। ਜੰਗ ਨੂੰ ਚੜ੍ਹੀਏ ਤਾਂ ਵੈਰੀ ਨੂੰ ਆਪ ਨਾਲੋਂ ਅਧਕ ਬਲੀ ਜਾਣੀਏਂ। {ਸੱਤ ਗੱਲਾਂ ਜੰਗ ਦੇ ਅਨੁਕੂਲ} ਕਿਲ੍ਹਾ, ਖ਼ਜ਼ਾਨਾ, ਸਾਮਾਨ ਜੰਗ, ਸੈਨਾ, ਸਹਾਇਕ, ਜਗ੍ਹਾ, ਸਮਾਂ: ਏਹ ਸੱਤ ਬਾਤਾਂ ਭਲੀ ਭਾਂਤ ਅਨਕੂਲ ਮਜ਼ਬੂਤ ਜ਼ਰੂਰ ਦੇਖਣੀਆਂ ਜੋਗ ਹਨ। ਓਧਰ ਤਾਂ ਏਹ ਤਿਆਰੀ ਤੇ ਵਿਚਾਰ ਹੋ ਰਿਹਾ ਸੀ ਏਧਰ ਗੁਰੂ ਜੀ ਏਸ ਫੌਜ ਦੇ ਆਉਣ ਤੋਂ ਬਹੁਤ ਦਿਨ ਪਹਿਲੋਂ ਇੱਕ ਰੋਜ਼ ਜਿਗਾ ਕਲਗੀ ਸ਼ਸਤ੍ਰ ਬਸਤ੍ਰ ਸਜਾ ਕੇ ਜਾਨ ਭਾਈ ਘੋੜੇ ਪਰ ਚੜ੍ਹ ਕੇ ਸ਼ਿਕਾਰ ਗਏ ਤਾਂ ਦੋ ਮੁਸੱਵਰ ਬਾਪ ਬੇਟਾ ਤ੍ਰਖਾਣ ਸਿੱਖ ਜੋ ਬਾਦਸ਼ਾਹ ਨੇ ਭੇਜੇ ਸੇ, ਓਨ੍ਹਾਂ ਅਤੀ ਪ੍ਰੇਮ ਤੇ ਨਿੰਮ੍ਰਤਾ ਕਰ ਗੁਰੂ ਜੀ ਨੂੰ ਨਜ਼ਰ ਭੇਟ ਦੇ ਕੇ ਇੱਕ ਤਸਵੀਰ ਸ਼ਿਕਾਰ ਦੀ, ਦੂਜੀ ਦੀਵਾਨ ਵਿੱਚ ਬੈਠਿਆਂ ਦੀ, ਤੀਜੀ ਜੰਗ ਨੂੰ ਚੜ੍ਹਦਿਆਂ ਦੀ, ਚੌਥੀ ਜੰਗ ਕਰਦਿਆਂ ਦੀ: ਏਹ ਚਾਰ ਤਸਵੀਰਾਂ ਤਿਆਰ ਕਰੀਆਂ, ਜਿਨ੍ਹਾਂ ਨੂੰ ਦੇਖ ਕਰ ਬਾਦਸ਼ਾਹ ਨੇ ਬਹੁਤ ਇਨਾਮ ਦਿੱਤੇ। ਇੱਕ ਇੱਕ ਓਨ੍ਹਾਂ ਨੇ ਗੁਰੂ ਜੀ ਅੱਗੇ ਲੈ ਆਂਦੀ। ਹੋਰ ਧਨ ਬਸਤ੍ਰ ਕੁਛ ਨਾ ਲੀਤਾ। ਕੇਵਲ ਕਲਜਾਣ ਮੰਗੀ ਸੋ ਨਿਹਾਲ ਕੀਤੇ ਗਏ।

ਜਦ ਜੰਗ ਦੀ ਤਿਆਰੀ ਦੋਹੀਂ ਪਾਸੀਂ ਹੋ ਗਈ ਤਾਂ ਕਾਲੇ ਖਾਂ ਨੇ ਅਨਵਰ ਖਾਂ ਵਕੀਲ ਨੂੰ ਗੁਰੂ ਜੀ ਪਾਸ ਭੇਜਿਆ। ਓਹ ਪਹਿਲੇ ਭੀ ਦੋ ਚਾਰ ਵਾਰੀ ਗੁਰੂ ਜੀ ਪਾਸ ਆ ਚੁੱਕਾ ਸੀ। ਓਨ ਗੁਰਾਂ ਦੀ ਅਜ਼ਮਤ ਅਕਲ ਪਰਖਣ ਵਾਸਤੇ ਦੋ ਮੋਹਰਾਂ ਹੇਠ ਉੱਤੇ ਤਲੀ ਪੁਰ ਧਰ ਲਈਆਂ। ਅੱਗੇ ਹੱਥ ਕਰ ਕੇ ਗੁਰੂ ਜੀ ਨੂੰ ਨਜ਼ਰ ਦਿਖਾਈ ਤਾਂ ਮਹਾਰਾਜ ਨੇ ਇੱਕ ਚੁੱਕ ਕੇ ਆਖਿਆ, "ਕਰਾਮਾਤ ਦੇਖਣੀ ਦਿਖਾਉਣੀ ਕਹਿਰ ਜ਼ਹਿਰ ਦਾ ਅਮਲ ਰਖਦੀ ਹੈ।" ਏਹ ਕਹਿ ਕੇ ਓਸ ਨੂੰ ਦੂਰ ਬੈਠਣ ਦਾ ਹੁਕਮ ਦਿੱਤਾ। ਓਸੇ ਸਮੇਂ ਸਿੰਧ ਦੀ ਸੰਗਤ ਬਹੁਤ ਆ ਪਹੁੰਚੀ। ਓਸ ਨੇ ਐਤਨੀ ਦੌਲਤ, ਬਸਤ੍ਰ, ਸ਼ਸਤ੍ਰ, ਚੜ੍ਹਾਏ ਕਿ ਅਨਵਰ ਖਾਂ ਦੇਖ ਕੇ ਹੈਰਾਨ ਰਹਿ ਗਿਆ। ਜੀ ਵਿੱਚ ਆਖਣ ਲਗਾ, ਬਾਦਸ਼ਾਹ ਤਾਂ ਮਾਰ ਕੁੱਟ ਕੇ ਲੋਕਾਂ ਤੋਂ ਮਾਯਾ ਲੈਂਦਾ ਹੈ। ਏਨ੍ਹਾਂ ਅੱਗੇ ਆਪੇ ਆ ਕਰ ਨਾਲੇ ਲੋਕ ਧਨ ਅਰਪਦੇ ਹਨ, ਨਾਲੇ ਨੱਕ ਰਗੜਦੇ ਹਨ। ਸੱਚ ਮੁਚ ਏਹ ਸੱਚੇ ਪਾਤਸ਼ਾਹ ਹਨ। ਓਸ ਸਮੇਂ ਇੱਕ ਸੁਨਾਰੇ ਸਿੱਖ ਨੇ ਚਾਂਦੀ ਦਾ ਚੌਂਪੜ ਪੇਚਾਂ ਵਾਲਾ ਸੋਇਨੇ ਦੇ ਜੜਾਊ ਨਰਦ, ਸੋਇਨੇ ਚਾਂਦੀ ਦੀਆਂ ਚਿਟੀਆਂ ਪਰ ਨੀਲਮ ਸੁਚੇ ਪੀਲੀਆਂ ਪਰ ਚੂਨੀਆਂ ਜੜੀ ਹੋਈ, ਡਾਲਣੇ ਸੋਇਨੇ ਦੇ ਚੂਨੀਆਂ ਕਰ ਜੜਤ ਅਰਪ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੇਰੇ ਸੱਤ ਪੁੱਤ੍ਰ ਹੋ ਕੇ ਮਰ ਗਏ। ਗੁਰੂ ਨਾਨਕ ਜੀ ਦੀ ਮੰਨਤ ਕੀਤੀ ਚਾਰ ਹੁਣ ਕਾਇਮ ਹਨ। ਚੌਹਾਂ ਦੇ ਦਸਵੰਧ ਦੀ ਏਹ ਚੌਂਪੜ ਰਚੀ। ਬਾਕੀ ਕਾਰ ਭੇਟ ਦੀ ਇਹ ਇੱਕ ਹਜ਼ਾਰ ਮੋਹਰ ਹੈ ਲੇਖੇ ਲਾਉਣੀ।" ਤਿੰਨ ਦਿਨ ਸੰਗਤ ਰਹੀ ਬਾਂਛਿਤ ਵਰ ਪਾ ਕੇ ਘਰਾਂ ਨੂੰ ਸਿਧਾਈ। ਫੇਰ ਵਕੀਲ ਨੂੰ ਬੁਲਾਯਾ, "ਓਨ ਅਰਜ਼ ਕੀਤੀ। ਅੱਗੇ ਜਦ ਮੈਂ ਆਯਾ ਕਰਦਾ ਸਾਂ, ਆਪ ਬਹੁਤ ਖ਼ੁਸ਼ੀ ਨਾਲ ਬਾਤਾਂ ਕਰਦੇ ਸੇ। ਐਤਕੀ ਓਹ ਰੁਖ ਨਹੀਂ।" ਗੁਰੂ ਜੀ ਨੇ ਕਿਹਾ ਪ੍ਰੀਤ ਦੁੱਧ ਤੇ ਪਾਣੀ ਮਿਲੇ ਹੋਏ ਵਾਂਗੂੰ ਹਨ ਤੇ ਕਪਟ ਖਟਾਈ ਹੈ। ਯਥਾ:

ਜਲਪੈ ਸਰਸ ਬਿਕਾਇ ਦੇਖੋ ਪ੍ਰੀਤਿ ਕੀ ਰੀਤਿ ਭਲ, ਬਿਗਲ ਬਿਗਲ ਹੋ ਜਾਇ ਕਪਟ ਖਟਾਇ ਪਰਤ ਹੀ"

ਤੈਂ ਕਪਟ ਕੀਤਾ। ਅਜ਼ਮਤ ਦੇਖਣ ਲਗਾ। ਕਰਾਮਾਤ ਦੇਖਣੀ ਕਹਿਰ ਹੈ। ਅਨਵਰ ਖਾਂ ਨੇ ਦੀਨ ਹੋ ਕੇ ਭੁੱਲ ਬਖ਼ਸ਼ਾਈ। ਤਨਖਾਹ ਦਿੱਤੀ। ਫੇਰ ਉਹ ਚੌਂਪੜ ਦੇਖ ਕੇ ਦੰਗ ਰਹਿ ਗਿਆ ਤੇ ਆਖਣ ਲਗਾ, "ਗੁਰੂ ਜੀ! ਮੇਰੇ ਨਾਲ ਇੱਕ ਬਾਜ਼ੀ ਏਸ ਉੱਤੇ ਜ਼ਰੂਰ ਖੇਡੋ।" ਓਨ ਮਨ ਵਿੱਚ ਏਹ ਠਾਨੀ ਕਿ ਜੇ ਮੈਂ ਜਿੱਤਜਾ ਤਾਂ ਜੰਗ ਦੀ ਫਤੇ ਪਾਵਾਂਗਾ। ਤਿੰਨ ਬਾਜ਼ੀਆਂ ਖੇਡੀਆਂ, ਤਿੰਨੇ ਹਾਰਿਆ। ਓਸੇ ਘੜੀ ਉੱਠ ਕੇ ਜਲੰਧਰ ਦੇ ਰਾਹ ਪਿਆ ਜਦ ਜਾ ਕੇ ਸਾਰਾ ਭੇਤ ਦੱਸਿਆ। ਭਾਵੇਂ ਓਨ੍ਹਾਂ ਨੇ ਤਾਂ ਸਲਾਹ ਕਰ ਕੇ ਮੇਲ ਕਰਨਾ ਚਾਹਿਆ। ਪਰ ਪੈਂਦੇ ਖਾਂ ਬੋਲਿਆ, "ਅਨਵਰ ਖਾਂ ਵਜ਼ੀਰ ਖਾਂ ਦਾ ਆਦਮੀ ਹੋਣੇ ਕਰ ਗੁਰੂ ਦੇ ਬਚਾਉ ਲਈ ਬਣੌਤਾਂ ਬਣਾਉਂਦਾ ਹੈ। ਤੁਸੀਂ ਜਰਾ ਨਾ ਡਰੋ ਮੈਂ ਆਪੇ ਬਣੌਂਤ ਬਣਾ ਲਵਾਂਗਾ।" ਕੁਤਬ ਖਾਂ ਨੇ ਪੈਂਦੇ ਖਾਂ ਨੂੰ ਆਖਿਆ, "ਤੂੰ ਕਿਸੇ ਢੰਗ ਗੁਰੂ ਕਾ ਘਰ ਫੋੜ। ਫੁੱਟ ਪਵੇ ਤਾਂ ਗੁਰੂ ਨੂੰ ਫੜ ਲਈਂ। ਲੜਨਾ ਚੰਗਾ ਨਹੀਂ। ਕਿਉਂਕਿ ਸੁਣਿਆ ਹੈ ਕਿ ਗੁਰੂ ਪਾਸ ਭੀ ਮਾਝੇ ਮਾਲਵੇ ਦੇ ਸਭ ਧਾੜਵੀ ਡਕੈਤ 'ਕੱਠੇ ਹੋ ਰਹੇ ਹਨ, ਜੇਹੜਾ ਦਸਾਂ ਦਸਾਂ ਨੂੰ ਇੱਕੋ ਇੱਕ ਬਹੁਤ ਹੈ।"

ਦੋ ਖੱਤ੍ਰੀ ਜਵਾਨ ਮੁੰਡੇ ਦੁਫੇੜਾ ਤੇ ਕਰਮਾ ਜਲੰਧਰੋਂ ਕਰਤਾਰਪੁਰ ਜਾ ਬਸੇ ਸੇ ਅਤੇ ਗੁਰੂ ਜੀ ਦੇ ਪੋਤਰੇ ਧੀਰਮੱਲ ਨਾਲ; ਜੋ ਓਦੋਂ ਪੰਦਰਾਂ ਬਰਸਾਂ ਦਾ ਫ਼ਾਰਸੀ ਗੁਰਮੁਖੀ ਚੰਗੀ ਤਰ੍ਹਾਂ ਲਿਖ ਪੜ੍ਹ ਲੈਂਦਾ ਸੀ, ਪੜ੍ਹਦੇ ਹੁੰਦੇ ਸੇ। ਓਨ੍ਹਾਂ ਦੁਆਰਾ ਪੈਂਦੇ ਖਾਂ ਨੇ {ਧੀਰਮੱਲ ਦੀ ਖੋਟ} ਧੀਰਮੱਲ ਨੂੰ ਖਤ ਭੇਜਿਆ ਕਿ ਧੀਰਮੱਲ ਸਾਹਿਬ! ਜੇ ਤੂੰ ਗੁਰੂ ਦਾ ਸਾਰਾ ਭੇਤ ਸਾਨੂੰ ਦੇਂਦਾ ਰਹੇਂ, ਤਾਂ ਅੰਮ੍ਰਿਤਸਰ ਪਾਤਸ਼ਾਹ ਤੋਂ ਤੈਨੂੰ ਹੁਣੇ ਲਿਖਵਾ ਦੇਨੇ ਹਾਂ। ਧੀਰਮੱਲ ਪਹਿਲੇ ਹੀ ਮਦਰੱਸੇ ਵਿੱਚ ਮੌਲਵੀ ਪਾਸ ਪੜ੍ਹਨੇ ਕਰ ਲੜਾਈ ਕਰਨੀ ਬੁਰੀ ਸਮਝ ਕੇ ਤੁਰਕਾਂ ਦਾ ਮਿੱਤਰ ਬਣ ਰਿਹਾ ਹੀ ਖੱਤ੍ਰੀਆਂ ਦਾ ਸਿਖਾਯਾ ਹੋਯਾ ਆਪਣੇ ਲਾਲਚ ਵਾਸਤੇ ਪੈਂਦੇ ਖਾਂ ਦਾ ਪੱਖੀ ਬਣ ਕੇ ਮਾਈਆਂ ਤੋਂ ਅਤੇ ਆਪ ਗੁਰੂ ਜੀ ਨੂੰ ਜੰਗ ਤੋਂ ਹਟਾਉਣ ਵਾਲੀਆਂ ਗੱਲਾਂ ਕਹਿਣ ਕਹਾਉਣ ਲਗ ਪਿਆ ਅਤੇ ਪੈਂਦੇ ਖਾਂ

ਨੂੰ ਖੱਤ ਲਿਖਿਆ ਕਿ ਮੈਂ ਆਪ ਦਾ ਤੇ ਸੂਬੇ ਕੁਤਬ ਖਾਂ ਦਾ ਮਿੱਤ੍ਰ ਹਾਂ। ਜਿੱਥੋਂ ਤੱਕ ਬਣ ਆਊ ਮੈਂ ਤੁਹਾਨੂੰ ਮਦਦ ਤੇ ਭੇਤ ਦੇਂਦਾ ਰਹਾਂਗਾ, ਕਿਉਂਕਿ ਅਸੀਂ ਹਾਕਮਾਂ ਨਾਲ ਬਿਗਾੜ ਬਹੁਤ ਬੁਰਾ ਮੰਨਦੇ ਹਾਂ। ਜਦ ਏਹ ਖਤ ਧੀਰਮੱਲ ਦਾ ਪੈਂਦੇ ਖਾਂ ਨੇ ਕਾਲੇ ਖਾਂ ਤੇ ਕੁਤਬ ਖ਼ਾਂ ਨੂੰ ਦਿਖਾਇਆ, ਤਾਂ ਓਨ੍ਹਾਂ ਗੁਰੂ ਦਾ ਘਰ ਫੁਟਾ ਅਤੇ ਕਾਇਰਤਾ ਪਈ ਦੇਖ ਕੇ ਖ਼ੁਸ਼ੀ ਮਨਾਈ। ਪੈਂਦੇ ਖਾਂ ਨੇ ਕੁਤਬ ਖਾਂ ਤੇ ਕਾਲੇ ਖਾਂ ਤੋਂ ਫੇਰ ਧੀਰਮੱਲ ਨੂੰ ਖਤ ਲਿਖਾਇਆ ਕਿ ਧੀਰਮੱਲ ਜੀ! ਆਪ ਦੇ ਖ਼ਿਆਲ ਆਪ ਦੇ ਖਤ ਤੋਂ ਬਹੁਤ ਚੰਗੇ ਪਾਏ ਜਾਂਦੇ ਹਨ। ਵਡਾਈ ਅਕਲ ਦੇ ਨਾਲ ਹੈ, ਉਮਰ ਦੇ ਨਾਲ ਨਹੀਂ। ਹੁਣ ਤੁਸੀਂ ਆਪਣੇ ਬਾਬੇ ਨੂੰ ਸਮਝਾਓ। ਕਿਉਂ ਅਖਾੜੇ ਪਥਾੜੇ ਪਾ ਕੇ ਖਲਕਤ ਦਾ ਖ਼ੂਨ ਕਰਾਉਂਦਾ ਹੈ। ਘੋੜਾ ਤੇ ਬਾਜ਼ ਦੇ ਕੇ ਬਾਦਸ਼ਾਹ ਨੂੰ ਮਿਲ ਪਏ ਜਾਂ ਕੀਰਤਪੁਰ ਨੂੰ ਚਲਾ ਜਾਏ। ਨਹੀਂ ਤਾਂ ਬਹੁਤ ਖਰਾਬੀ ਹੋਊ। ਸਾਡੇ ਪਾਸ ਫੌਜ ਬਹੁਤ ਹੈ ਹੱਲਾ ਕਰਨ ਦੀ ਡੇਰ ਹੈ ਕਿਤੇ ਕੋਈ ਸਿੱਖ ਭਾਲਿਆ ਨਾ ਲੱਭੂ। ਏਹੋ ਜਿਹੀਆਂ ਬਾਤਾਂ ਤੁਸੀਂ ਹੋਰਨਾਂ ਤੋਂ ਕਹਾਓ, ਆਪ ਕਹੋ। ਜੇ ਤੁਸਾਡਾ ਆਖਿਆ ਨਾ ਮੰਨੇ, ਤਾਂ ਮੌਕਾ ਦੇਖ ਕੇ ਸਾਨੂੰ ਖ਼ਬਰ ਦਿਓ। ਅੱਖ ਦੇ ਫ਼ੋਰ ਵਿੱਚ ਪਹੁੰਚ ਕੇ ਫੜ ਲਵਾਂਗੇ। ਏਸ ਖੈਰ ਖ਼੍ਵਾਹੀ ਵਿੱਚ ਅਸੀਂ ਕੁਰਾਨ ਦੀ ਕਸਮ ਖਾ ਕੇ ਵਾਇਦਾ ਕਰਦੇ ਹਾਂ ਕਿ ਗੱਦੀ ਗੁਰਿਆਈ ਦਾ ਖ਼ਿਲਅਤ ਤੇ ਜਗੀਰ ਓਹੋ ਪ੍ਰਗਣਾ ਝੁਬਾਲ ਦਾ ਜੋ ਤੁਸਾਡਾ ਖੁੱਸਾ ਹੋਯਾ ਹੈ, ਤੈਨੂੰ ਬਾਦਸ਼ਾਹ ਤੋਂ ਦਿਵਾ ਕਰ ਗੁਰੂ ਚੱਕ ਅੰਮ੍ਰਿਤਸਰ ਵਿੱਚ ਬਸਾ ਦੇਵਾਂਗੇ।

ਏਹ ਖਤ ਜਲੰਧਰੋਂ ਲੈ ਕੇ ਕਰਮਾਂ, ਦੁਫ਼ੇੜਾ ਖੱਤਰੀ ਗੱਲਾਂ ਕਰਦੇ ਆਉਂਦੇ ਸੇ। ਕੁਦਰਤ ਨਾਲ ਬਿਧੀਚੰਦ ਜੋ ਪਠਾਣ ਬਣ ਕੇ ਸ਼ਾਹੀ ਫੌਜ ਦਾ ਭੇਤ ਲੈਣ ਜਲੰਧਰ ਗਿਆ ਸੀ, ਸੰਝ ਨੂੰ ਆਉਂਦਾ ਹੋਇਆ ਓਨ੍ਹਾਂ ਦੀਆਂ ਗੱਲਾਂ ਸੁਣਦਾ ਆਯਾ। ਫੇਰ ਗੁਰੂ ਜੀ ਪਾਸ ਹਾਜ਼ਰ ਕਰ ਦਿੱਤੇ। ਜ਼ਰਾ ਕੁ ਘੂਰੇ, ਤਾਂ ਸਾਰਾ ਭੇਤ ਖਤ ਸਮੇਤ ਨਿੱਕਲ ਪਿਆ। ਨਾਲੇ ਮੁਨਸ਼ੀ ਕਰਮ ਚੰਦ ਨੇ, ਜੋ ਸੂਬੇ ਦਾ ਸਰਿਸ਼ਤੇਦਾਰ ਸੀ ਅਸਲ ਖ਼ਤ ਧੀਰਮੱਲ ਦਾ ਗੁਰੂ ਜੀ ਪਾਸ ਭੇਜ ਜਿੱਤਾ ਜਿਸ ਤੋਂ ਬਹੁਤ ਕੋਪ ਹੋ ਕੇ ਗੁਰੂ ਜੀ ਨੇ ਧੀਰਮਲ ਦਾ ਬੰਦੋਬਸਤ ਕਰ ਕੇ ਹੁਕਮ ਦਿੱਤਾ ਕਿ ਗੁਰੂ ਕਾ ਸਿੱਖ ਏਸ ਨਾਲ ਕੋਈ ਨਾ ਵਰਤੇ।

## ਕਰਤਾਰਪੁਰ ਦੀ ਲੜਾਈ

ਜਦ ਧੀਰਮੱਲ ਦੀ ਬਾਤ ਪੈਂਦੇ ਖਾਂ ਤੇ ਕੁਤਬ ਖਾਂ ਨੇ ਸੁਣੀ, ਬਾਕੀ ਗਫ਼ੂਰ ਬੇਗ ਨੇ ਭੀ ਖ਼ਬਰ ਜਾ ਦਿੱਤੀ ਕਿ ਗੁਰੂ ਸਾਹਿਬ ਕੇਹਰ ਵਾਂਗੂੰ ਨਿਰਭੈ ਪੰਜ ਛੀ ਹਜ਼ਾਰ ਸੂਰਬੀਰ ਨਾਲ ਸ਼ਾਹੀ ਫੌਜ ਨੂੰ ਉਡੀਕ ਰਹੇ ਹੈਨ, ਫੇਰ ਤਾਂ ਕਾਲੇ ਖਾਂ ਨੇ ਭੀ ਲੜੇ ਬਿਨਾਂ ਨੱਕ ਕਟੀਂਦਾ ਦੇਖ ਕੇ ਜੰਗ ਲਈ ਚੜ੍ਹਾਈ ਕਰ ਦਿੱਤੀ। ਰਾਹ ਵਿੱਚ ਮਲਕ ਦਾਤਾਰ ਆਦਿਕ ਅਨੇਕ ਪਠਾਣ ਜਗੀਰਦਾਰ ਆਪਣੇ ਆਦਮੀ ਲੈ ਕੇ ਆ ਮਿਲੇ। ਬਾਕੀ ਹੋਰ ਲੁਟੇਰੇ ਤਮਾਸ਼ਬੀਨ ਵਿਗਾਰੀ ਮਿਲ ਕੇ ਇੱਕ ਬੜਾ ਭਾਰੀ ਲਸ਼ਕਰ ਹੋ ਗਿਆ। ਛੋਟੇ ਮੀਰ ਪਿੰਡ ਪੈਂਦੇ ਖਾਂ ਦੇ ਜਾ ਉੱਤਰੇ ਜੋ ਫੌਜ ਨੇ ਉਜਾੜ ਛੱਡਿਆ। ਏਧਰ ਗੁਰੂ ਜੀ ਨੇ ਭੀ ਫੌਜ ਸ਼ਤਰੂ ਦੀ ਨੇੜੇ ਆਈ ਸੁਣ ਕੇ ਗੋਲੀ ਬਰੂਦ ਘੋੜੇ ਹਥਜਾਰ ਦੇ ਕੇ ਸਿੱਖਾਂ ਨੂੰ ਤਜਾਰ ਬਰ ਤਜਾਰ ਕਰ ਨਗਰ ਦੇ ਚੁਫੇਰੇ ਦੂਰ ਦੂਰ ਪਿਕਟਾਂ ਖੜੀਆਂ ਕਰ ਦਿੱਤੀਆਂ। ਭਾਈ ਲੱਖੂ, ਅਮੀਆਂ, ਮਹਿਰਾ, ਸੁਨੀਤਾ, ਸਨਮੁਖ: ਏਨ੍ਹਾਂ ਪੰਜਾਂ ਨੂੰ ਪੰਜ ਪੰਜ ਸੌ ਸਿੱਖ ਦੇ ਕੇ ਹੁਕਮ ਦਿੱਤਾ ਪਿੰਡ ਵਿੱਚ ਤੁਰਕ ਨਾ ਵੜੇ। ਹਾੜ ਵਦੀ ੭ ਸੰਮਤ ੧੬੯੧ ਬਿਕ੍ਰਮੀ ਨੂੰ ਅੰਮ੍ਰਿਤ ਵੇਲੇ ਸ਼ਾਹੀ ਫੌਜ ਨੇ ਕਰਤਾਰਪੁਰ ਉੱਤੇ ਹੱਲਾ ਕੀਤਾ। ਏਹ ਖ਼ਬਰ ਸੁਣ ਕੇ ਬਿਧੀ ਚੰਦ, ਮਲਕ ਜਾਤੀ, ਟਿਕਾ ਗੁਰਦਿੱਤਾ ਜੀ ਜਾ ਪਹੁੰਚੇ। ਸਿੱਖਾਂ ਨੇ ਬੜੇ ਧੀਰਜ ਤੇ ਬਹਾਦਰੀ ਨਾਲ ਸਿਰੋਂ ਪਰੇ ਹੋ ਕੇ ਤੁਰਕਾਂ ਦਾ ਹੱਲਾ ਰੋਕਿਆ। ਤਦੋਂ ਨੂੰ ਦਿਨ ਚੜ੍ਹਦੇ ਨਾਲ ਗੁਰੂ ਸਾਹਿਬ ਭੀ ਜਿਗਾ ਕਲਗੀ ਸ਼ਸਤਰ ਬਸਤਰ ਸਜਾ ਕੁਮੈਦ ਪਰ ਸਵਾਰ ਹੋ ਕਿਲ੍ਹੇ ਤੋਂ ਨਿੱਕਲੇ ਤੇ ਨਗਾਰੇ ਨੂੰ ਦੋਹਰੀ ਚੋਟ ਪਈ ਤਾਂ ਪ੍ਰਤਾਪ ਸਿੰਘ, ਕੁਸਾਲੀ ਗਿਲ, ਚੂਹੜਮ ਭਗਤਾ, ਸਿੰਘਾ, ਮੋਹਰੂ ਰੰਧਾਰਾ, ਸ਼ੀਹਾਂ ਗਿਲ, ਭਾਗੂ ਸਾਵਲ, ਰਾਮਾ ਅਰੋੜਾ, ਕਟਾਰਾ, ਤਖਲੂ ਢਿੱਲੋ, ਰੂਪਾ ਬਲੋਲ, ਝੰਡੂ, ਭੱਲਣ ਬੈਰਾੜ, ਮਾਹਿਲ, ਲਾਲਾ, ਨੰਦਾ, ਸੂਰਾ, ਦੀਪਾ, ਮਾਲੂ, ਥੰਮਣ ਖੱਤ੍ਰੀ, ਲਟਕਟ ਸਰਾਫ, ਮੁਰਾਰੀ: ਇਤਜਾਦਿਕ ਗੁਰੂ ਜੀ ਦੇ ਸਿੱਖ ਆਪਣੇ ਆਪਣੇ ਜਥੇ ਲੈ ਕੇ ਗੁਰੂ ਜੀ ਦੇ ਨਾਲ ਪਿੰਡੋਂ ਬਾਹਰ ਪੰਜ ਘੜੀ ਦਿਨ ਚੜੇ; ਜਿੱਥੇ ਭਾਈ ਲੱਖੂ ਸੁਨੀਤਾ, ਬਿਧੀਆ, ਮਲਕ ਜਾਤੀ ਆਦਿਕ ਲੜ ਰਹੇ ਸੇ ਤੁਰਕਾਂ ਦੇ ਲਸ਼ਕਰ ਉੱਤੇ ਇਕੋ ਵਾਰੀ ਹੱਲਾ ਕਰ ਕੇ ਜਾ ਪਏ। ਬੜੀ ਭਾਰੀ ਲੜਾਈ ਹੋਈ। ਯਥਾ:

ਨਰਾਜ ਛੰਦ: ਢੁਕੇ ਸੁ ਆਇ ਦੋ ਦਿਸੈਂ ਬਜਾਇ ਢੋਲ ਬਾਰਕੈਂ।
ਅਨੇਕ ਬਾਜ਼ ਬੱਜਹੀਂ ਜੁਝਾਉ ਚਾਊ ਘੇਰ ਹੈਂ।
ਸੁਣੰਤ ਜਾਹਿੰਕੇ ਤਹੀ ਦੁਜੋ ਭਵੰਤ ਕੇਹਰੈਂ।
ਚਢੈ ਕਰੁਧ ਜੁੱਧ ਕੋ ਜਹੂਰ ਨੂਰ ਸੇਹਰੈਂ।
ਮਹਾਨ ਮੇਘ ਜਿਉਂ ਆਏ ਮਹੰਮਦੀ ਅਪਾਰ ਹੈਂ।
ਖਰੋਸ਼ ਜੋਸ਼ਕੈ ਧਏ ਅਲੀ ਅਲੀ ਪੁਕਾਰ ਹੈਂ।
ਬਿਹੱਦ ਕੱਟ ਭਯਾਨਕੈ ਮਿਨਾਰ ਏ ਅਵੱਸ ਥੇ।
ਮਢੇ ਸੁਗਾਤ ਲੋਹ ਸੈ ਅਛੋਹ ਬੀਰਾ ਅੱਸ੍ਰਥੇ।
ਬੇਅੰਤ ਜੰਗਥੇ ਜਿਤੇ ਜਿਨੈ ਬਿਦੇਸ ਦੇਸ ਮੈਂ।
ਲਟੇ ਨ ਥੁਕ ਕੇ ਕਬੀ ਹਟੇ ਨ ਜੰਗ ਕੇ ਸਮੈਂ।
ਪਠਾਣ ਸੇਖ ਸਯਦਾ ਮੁਗਲ ਗੱਲ ਵਾਰ ਜੇ।
ਬਲੀ ਸੁਬੀਨ ਬੀਨ ਕੈ ਕੁਲੀਨ ਪੀਨ ਸਾਰ ਜੇ।
ਪਠੇ ਬਟੋਰ ਸ਼ਾਹਿਨੈ ਸਮਾਨ ਦੈ ਅਪਾਰ ਸੇ।
ਲੜਾਕ ਧਾਕ ਬਾਜ਼ ਜੇ ਬਿਬਾਕ ਖੂੰਨ ਸਵਾਰ ਸੇ।
ਇਤੈ ਗ਼ਰੀਬ ਜੱਟ ਸਿੱਖ ਸਾਇਣੀ ਬਕਾਲ ਸੇ।
ਤਖਾਣ ਬਿੱਪ ਖੱਤ੍ਰੀ ਕਹਾਰ ਕਲਾਲ ਸੇ।
ਜਿਨੈ ਸੁਜੰਗ ਥਾ ਕੰਭੀ ਨਿਹਾਰਯੋ ਨਾ ਜੰਮ ਕੈ।

ਆਏ ਅਚੇਤ ਖੇਤ ਮੈਂ ਸਹੇਤ ਗੁਰੂ ਕੰਮ ਕੈ।
ਗੁਰੂ ਕ੍ਰਿਪਾਹਿ ਤੈ ਭਏ ਬੂਜੋ ਬਘਜਾੜ ਸ਼ੇਰ ਸੋ।
ਜਿਤੀ ਸੁ ਕਪੈਂ ਪ੍ਰਤਾਪ ਰਾਮ ਕੇ ਰਸੋ।
ਅਨੰਤ ਸੂਰਬੀਰ ਧੀਰ ਤੇ ਤਿੰਨ੍ਹੈਂ ਮਝਾਰ ਜੋ।
ਸੁਨਾਤ ਲੰਕ ਜਿਉਂ ਭਏ ਸੱਭ ਕੋ ਬਖਜਾਤ ਬਾਤ ਸਾਰ ਸੋ।
ਮਜ਼੍ਹਬ ਦੀਨ ਕੋ ਇਹੈ ਧਰੰਮ ਹੇਤ ਜੰਗ ਹੈ।
ਪਰਜੋ ਸੁ ਆ ਅਚਾਨਕੈ ਕਰੋ ਨਿਸੰਗ ਦੰਗ ਹੈ।
ਗਿਆਨ ਧਿਆਨ ਜਾਪ ਤਾਪ ਜੋਗ ਕਮਾਇ ਹੈ।
ਅਰਾਇ ਈਸ਼ ਜੁਗ ਲੌਂ ਬੈਕੁੰਠ ਮੋਖ ਪਾਇ ਹੈਂ।
ਸਮੱਛ ਅੱਛ ਸੂਝਕੇ ਜੇ ਤਜੰਤ ਜੇ ਸਰੀਰ ਕੋ।
ਮਿਲੰਤ ਸੋ ਮਰਾਤਬਾ ਛਿਨੇਕ ਮਾਂਹਿ ਬੀਰ ਕੋ।
ਮਰੈਂ ਤੁ ਮੋਖ ਹੂੰ ਲਹੈਂ ਜਿਯੈਂ ਤੁ ਜੱਸ ਪਾਇ ਹੈਂ।
ਉਭੈ ਸੁਹਾਥ ਮੋਦਕੈਂ ਅਨੰਦ ਸਾਥ ਖਾਇ ਹੈਂ।
ਇਹੈ ਵਿਚਾਰ ਧਾਰ ਕੇ ਨਸੰਗ ਜੰਗ ਕੋ ਉੱਠੇ।
ਫ਼ਲੰਗ ਦੈ ਉਮੰਗ ਮੈਂ ਗੁਰੂ ਕੀ ਬੋਲ ਜੈ ਜੁਟੇ।
ਕਮਾਨ ਬਾਨ ਪਾਨ ਲੈ ਸੁਲਤਾਨ ਕਾਨ ਲੌਂ ਖਰੈਂ।
ਅਰੋਖ ਪੈਰ ਧੋਪ ਦੇ ਚਲਾਤ ਕੋਪ ਕੈ ਸਰੈਂ।
ਫੁਲਾਦ ਤੈ ਸਪਾਦ ਕੀ ਜਿਰਾ ਕੁਲਾਹ ਛੇਦ ਕੈ।
ਕਢੈਂ ਦੁਸਾਰ ਪਾਰ ਸੇ ਕਿਕਾਣ ਜਵਾਨ ਬੇਧਕੈ।
ਕਿਤੇ ਤਕਾਇ ਤੁਪਕੈਂ ਝੜਾਕ ਬਾੜ ਝਾੜ ਹੈਂ।
ਝਟਾਕ ਫੇਰ ਕੱਸਚੋ ਚਲਾਤ ਸਾੜ ਸਾੜ ਹੈਂ।
ਧੜਾਕ ਭੂਮਿ ਪੈ ਗਿਰੈਂ ਫੜਾਕ ਢਾਲ ਫੁੱਟ ਹੈਂ।
ਤੜਾਕ ਤੇਗ ਬੇਗਦੈ ਸੜਾਕ ਸੀਸ ਕੁੱਟ ਹੈਂ।
ਝਪਟ ਕੇ ਲਪਟ ਚੱਟ ਪੱਟ ਕੱਟ ਕੁੱਟ ਹੈਂ।
ਦਪੱਟ ਕੈ ਅਘੱਟ ਡੱਟ ਫੱਟ ਸੁਟ ਹੈਂ।
ਚਲਾਕ ਚੋਖ ਚਾਤੁਰੇ ਚਲਾਇ ਦੰਡ ਲੋਹਸੇ।
ਗਿਰਾਤ ਜਾਤਘਾਤ ਕੈ ਫਿਰਾਤ ਹੈਂ ਅਛੇਹ ਸੇ।
ਸੜੱਕ ਸੈਂਫ ਸਾਫ਼ ਸੈਂ ਸਫਾਇ ਸੀਸ ਹੈ ਕਰੈਂ।
ਤੜੱਕ ਤੇਗ ਬਾਂਹਿ ਲਾਂਹਿ ਲੱਤ ਲਾਇ ਕੈ ਧਰੈਂ ॥੧॥

ਰਸਾਵਲ ਛੰਦ: ਕਟਾ ਕੁੱਟ ਮਾਚੀ। ਝੱਟਾ ਝੱਟ ਸਾਚੀ।
ਫਟਾ ਫਟ ਫੱਟੇ। ਸਟਾ ਸੱਟ ਸੱਤੈਂ।
ਤਿਖੀ ਤੇਗ ਧਾਰਾ। ਕਟੈ ਬੇਗ ਆਰਾ।
ਅਟਾ ਅੱਟ ਹੱਸੈਂ।
ਹਥਾ ਵੱਥ ਹੋਏ। ਪਥਾ ਪੱਥ ਖੋਏ।
ਕਟੇ ਜੰਘ ਬਾਹਾਂ। ਰਟੇ ਹਾਇ ਹਾਹਾ।
ਜਹਾਂ ਝੁੰਡ ਡੋਲੇ। ਤਹਾਂ ਮਾਰ ਗੋਲੇ।
ਕਰੈਂ ਏਕ ਏਕੈਂ। ਧਰੈਂ ਛੇਕ ਛੇਕੈਂ।
ਮਰੈਂ ਜਵਾਨ ਘੇਰੇ।
ਘਨੇ ਖਾਨ ਖ਼ੂਨੀ। ਬਨੇ ਗੂਨ ਗੂਨੀ।
ਬਡੇ ਸਿੱਖ ਸੂਰੇ। ਰਰੈਂ ਬੈਨ ਕੂਰੇ।

ਜਿਸੈ ਬਾਹਿ ਤੇਗੈਂ। ਕਰੈਂ ਪਾਰ ਬੇਗੈਂ।
ਬਰੈ ਤੀਰ ਗੋਲੀ। ਮਨੋ ਮੇਂਹ ਓਲੀ।
ਭਲੇ ਲਾਲ ਬਾਗ਼ੇ। ਮਨੋ ਖੇਲ ਫਾਗੇ।
ਚਢੀ ਧੂਰ ਗੈਨਾ। ਭਏ ਮੰਦ ਨੈਨਾ।
ਭਯੋ ਭਾਨੁ ਫੋਕਾ। ਮਨੋ ਮੇਘ ਕੋਕਾ।
ਬਕੇ ਮਾਰ ਮਾਰੰ। ਬਲੀ ਜੇ ਜੁਝਾਰੰ।
ਘਨੇ ਘਾਉ ਖੋਲੇ। ਭਕਾ ਭੱਕ ਬੋਲੇ।
ਛੁਟੈ ਸ੍ਰੋਣ ਧਾਰੇਂ। ਬਹੇ ਜਿਉਂ ਪਨਾਰੇ।
ਤਬੈ ਸਾਦ ਖਾਨੰ। ਭਯੋ ਅੱਗ੍ਰ ਆਨੰ।
ਲਰਿਓ ਖੂਦ ਗਾਢਾ। ਧਰੇ ਧੀਰ ਅਢਾ।
ਟਰਿਓ ਨਾਹਿ ਪਾਛੇ। ਬਢਿਯੋ ਅੱਗ੍ਰ ਆਛੇ।
ਕਰਿਓ ਖੂਬ ਹੱਲਾ। ਮੁਖੋਂ ਬੋਲ ਅੱਲਾ।
ਗਿਰਿਓ ਜੋ ਕੁਢੰਗੈ। ਛੜਿਯੋ ਸੋ ਤੁਰੰਗੈ।
ਸੁਟਿਯ ਤੰਮ ਸੁੰਮੈਂ। ਮਿਲਿਓ ਸੋਈ ਭੂੰਮੈਂ।
ਗੁਰੂ ਬਾਨ ਬਾਹੈਂ। ਤਨੰ ਚੀਰ ਲਾਹੈਂ।
ਜਥੇਦਾਰ ਮਾਰੇ। ਤੁਰਕਾਂ ਕੇ ਅਪਾਰੇ ॥੩॥

ਦੋਹਿਰਾ: ਬਿਧੀ ਚੰਦ ਕੇ ਸੰਗ ਉਤ, ਅਰਿਓ ਅਨਵਰ ਖਾਨ।
ਬਲੀ ਬੀਰ ਦੁਹਿ ਦਿਸਾ ਤੇ, ਮਾਰਤ ਜੁਵਾਨ ਕਿਕਾਨ ॥੪॥

ਚੌਪਈ: ਬਿਧੀਚੰਦ ਕੇ ਲਾਗਿਓ ਤੀਰਾ। ਜਾਗਿਓ ਤਬੋ ਕੋਪ ਰਸ ਬੀਰਾ।
ਖੈਂਚ ਕਮਾਨ ਕਾਨ ਪਰਮਾਨੰ। ਤੁਰਕ ਲਿਟਾਏ ਧਰੇ ਬਹੁ ਜਾਨੰ।
ਪੁਨ ਅਨਵਰ ਖਾਂ ਆਗੇ ਆਯੋ। ਬਿਧੀਚੰਦ ਤੱਕ ਤੀਰ ਚਲਾਯੋ।
ਫੁੰਕਤ ਗਯੋ ਸਰਪ ਜਨ ਕਾਲੈਂ। ਪਰਿਯੋ ਪਾਰ ਲਗ ਕੈ ਮਧ ਭਾਲੈਂ।
ਲਹੂ ਪਟਕ ਭੋਹਿਂ ਮਧ ਆਯੋ। ਬਰੀ ਪਰੀ ਜਨ ਤਿਲਕ ਲਗਾਯੋ।
ਕਿਧੋ ਕੋਪ ਬਿਧੀਏ ਕਾ ਆਏ। ਬੈਠਿਯੋ ਭਾਲ ਸੱਤ੍ਰ ਕਾ ਜਾਏ।
ਝੂਮ ਝੂਮ ਗਿਰਯੋ ਜਬ ਸੋਈ। ਤੁਰਕੀ ਸੈਨ ਚੈਨ ਬਿਨ ਹੋਈ।
ਸੈਦ ਖਾਨ ਤਬ ਲੈ ਤਰਿ ਆਯੋ। ਅਲੀ ਅਲੀ ਬਕ ਸਿੱਖਨ ਘਾਯੋ।
ਅਮੀਆਂ ਮਿਹਰਾ ਲੀਨੇ ਘੇਰਾ। ਪਿਖ ਪਹੁੰਚਯੋ ਚੂਹੜ ਸ਼ਮਸ਼ੇਰਾ।
ਸਿੱਖ ਪੰਜ ਸੌ ਤਾਕੇ ਸਾਥ। ਪੇਖਤ ਖੜੇ ਗੁਰੂ ਜਗਨਨਾਥ।
ਤੀਰਨ ਸੋ ਅਰਿ ਚੀਰ ਗਿਰਾਏ। ਪੀਛੇ ਹਟੇ ਅੱਗ੍ਰ ਜੋ ਆਏ।
ਸੈਦ ਖਾਨ ਕੋ ਤਾਂਹਿ ਪਛਾਰਾ। ਜਨ ਬਿਜਰੀ ਪਰ ਸੁਟਿਓ ਮੁਨਾਰਾ।
ਵਾਹਿ ਵਾਹਿ ਤਬ ਗੁਰੂ ਉਚਾਰਾ। ਚੂਹੜ ਦੁਲਟ ਬਡੋ ਜੁਝਾਰਾ।
ਇਸੀ ਤੋਰ ਕਿਤ ਭੱਲਣ ਲਰੈ। ਬਢੈ ਤੁਰਕ ਹਟ ਪੀਛੇ ਕਰੈ।
ਕਿਤ ਪਰਤਾਪ ਸਿੰਘ ਨਰ ਘਾਵੈ। ਰਾਜ ਪੂਤ ਬਲ ਬੀਰ ਸਦਾਵੈ।
ਸ੍ਰੀ ਗੁਰਦਿੱਤਾ ਗੁਰੂ ਸੁਤ ਬੀਰ। ਜਥਾ ਸਿਖਨ ਕਾ ਲੈ ਬਡ ਭੀਰ।
ਜਹਾਂ ਜੋਰ ਤੁਰਕਨ ਕਾ ਹੇਰੈ। ਪਰੈ ਜਾਇ ਝਟ ਮਾਰ ਨਿਬੇਰੈ।
ਕਰਮ ਚੰਦ ਸੇਮਾਂ ਜੁਗ ਧਾਈ। ਰਖਿਓ ਮੋਰਚਾ ਅਗਰ ਬਢਾਈ।
ਕਾਰਾ ਸੀਹਾਂ ਜਿਤ ਵਲ ਧਾਵੈ। ਮਾਰ ਸ਼ਤ੍ਰਗਨ ਤਈਂ ਮੁਕਾਵੈ।
ਨੰਦਾ ਭਗਤਾ ਸੰਘੇ ਦੋਈ। ਜਿਨ ਅਰਿ ਕੀ ਧੁਜਨੀ ਬਹੁ ਖੋਈ।
ਭਾਗੂ, ਸਾਵਲ, ਰਾਮਾ, ਰੋੜੇ। ਮ੍ਰਿਤ ਨਦੀ ਮਦ ਬਹੁ ਅਰ ਰੋੜੇ।
ਲਟਕਣ ਥੱਮਣ ਖੱਤ੍ਰੀ ਬੀਰ। ਜਿਨੈ ਤੁਰਕ ਬਹੁ ਸਿੱਟੈ ਚੀਰ।

ਇਸੀ ਤੌਰ ਸਿੱਖ ਔਰ ਅਨੇਕੈਂ। ਜਹਾਂ ਤਹਾਂ ਸੱਤ੍ਰਨ ਕੋ ਛੇਕੈਂ।
ਬਦਰ ਦੀਨ ਇੱਕ ਪੰਜ ਹਜ਼ਾਰੀ। ਲੈ ਨਾ ਢਬ ਅਯੋ ਅਗਾਰੀ।
ਮਾਰ ਸਿੱਖ ਉਨ ਬਹੁ ਬਿਲਚਾਏ। ਬਿਧੀਆ ਭੱਲਣ ਤਿਸ ਦਿਸ ਆਏ।
ਕੋਟ ਓਟ ਸਤਗੁਰ ਹੁਇ ਖਰੇ। ਮਾਰੇ ਤੀਰ ਚੀਰ ਬਹੁ ਧਰੇ।
ਅਮੀਆਂ ਬਦਰ ਦੀਨ ਸੋ ਲਰਾ। ਮਾਰ ਤਾਂਹਿ ਕੋ ਖੁਦ ਬੀ ਮਰਾ।
ਕੁਤਬ ਖਾਨ ਕਾ ਹੁਤੋ ਭਣੇਵਾਂ। ਖਾਂ ਅਬਦੁਲਾ ਸੁਭਟ ਅਭੇਵਾ।
ਭਾਰਾ ਮਗਨਾਦਿਕ ਸਿੱਖ ਬੀਰ। ਸਿਟੇ ਅਨੇਕ ਤਾਂਹਿ ਜਬ ਚੀਰ।
ਬਿਧੀਆਂ ਭਿਰਯੋ ਤਾਂਹਿ ਸੋ ਜਾਈ। ਮਾਰਯੋ ਖਾਨ ਦੇਰ ਨਾਹਿ ਲਾਈ।
ਤਿਸ ਪਰ ਔਰ ਖਾਂਨ ਇੱਕ ਭਾਰਾ। ਝਟ ਪਟ ਭੱਲਣ ਨੇ ਕਟ ਡਾਰਾ।
ਔਰ ਗ਼ਫੂਰ ਖਾਨ ਡਡ ਬੀਰ। ਗਰਜਤ ਪਹੁੰਚਯੋ ਲੱਖੂ ਤੀਰ।
ਤਬ ਤੱਕ ਬੀਰਨ ਤੀਰ ਚਲਾਏ। ਲੋਹ ਢਾਲ ਪਰ ਲੇਤ ਰਹਾਏ।
ਓੜਕ ਸ਼ਮਸ਼ੇਰਨ ਸੋਂ ਲਰੇ। ਬਾਰ ਦੁਹਿਨ ਇੱਕ ਬਾਰਹ ਕਰੇ।
ਜੱਫੇ ਪਰੇ ਰਹੇ ਮਰ ਖਰੇ। ਸੋਹਿਤ ਜਨ ਰਣ ਖੰਭੇ ਖਰੇ।

ਦੋਹਿਰਾ: ਕਾਲੇ ਖਾਂ ਨੇ ਜਬ ਪਿਖਯੋ, ਮਰੇ ਘਨੇ ਸਰਦਾਰ।
ਆਗੇ ਬਢ ਬਢ ਲਰਤ ਹੈਂ, ਗੁਰ ਕੇ ਸਿੱਖ ਅਪਾਰ।

ਨਸ਼ਾਨੀ ਛੰਦ: ਪੈਂਦੇ ਖਾਂ ਕੋ ਉਨ ਕਹਯੋ ਸੁਨ ਖਾਨ ਬਿਰਾਦਰ।
ਗੁਰ ਨੇ ਮਾਰ ਮੁਕਾ ਦਏ ਮਮ ਅਧਿਕ ਬਰਾਬਰ।
ਤੂੰ ਕਹਿਤੋ ਥਾ ਗੁਰੂ ਕੋ ਮੈਂ ਪਕਰੋਂ ਧਾਈ।
ਵਕਤ ਬੀਤਯੋ ਜਾਤ ਹੈ ਕਿਉਂ ਦੇਰ ਲਗਾਈ।
ਬੇਧਤ ਦੋ ਦੋ ਤੀਨ ਕੋ ਇੱਕ ਇੱਕ ਸਰ ਉਨ ਕਾ।
ਬਾਣ ਮੇਂਹ ਸਮ ਬਰਸ ਹੈ ਗੋਲੀ ਸਮ ਉਲਕਾ।
ਸੋਝੀ ਲੈਣ ਨ ਦੇਤ ਹੈਂ ਬੀਰਨ ਕੇ ਤਾਂਈ।
ਦੂਰ ਦੂਰ ਲੌਂ ਮਾਰ ਕੇ ਉਨ ਦਏ ਮੁਕਾਈ।
ਤੁਮ ਰੋਕੋ ਜਾ ਗੁਰੂ ਕੋ ਹਮ ਸਿਖਨ ਸਮੇਟੈਂ।
ਸਿਰੋਂ ਪਰੇ ਹੁਇ ਲਰ ਅਬੈ ਇਹੁ ਟੰਟਾ ਮੇਟੈਂ।
ਸੁਣ ਪੈਂਦੇ ਖਾਂ ਗਰਜ ਕੇ ਆਇਓ ਗੁਰੁ ਆਗੇ।
ਗਰਬ ਹਰਨ ਹਿਤ ਤਾਂਹਿ ਕਾ ਗੁਰੁ ਭਏ ਕਿ ਲਾਗੇ।
ਨਾਮ ਵਰੋਲਾ ਅਸਵ ਕਾ ਕੀਮਤ ਲਖ ਜਾਂਕਾ।
ਬਖ਼ਸ਼ਯੋ ਥਾਂ ਜੋ ਗੁਰੂ ਨੇ ਬਡ ਬਲੀ ਚਲਾਕਾ।
ਅੰਦਰ ਕੋਟ ਗਰਾਮ ਕੇ ਗੁਰੂ ਥੇ ਜਹਾਂ ਠਾਂਢੇ।
ਮਾਰਤ ਥੇ ਤੁਰਕਾਨ ਕੋ ਤੱਕ ਤਕ ਸਰ ਗਾਢੇ।
ਪੈਂਦੇ ਚਾਬਕ ਮਾਰ ਕੈ ਨਿਜ ਅੱਸਵ ਕੁਦਾਇਓ।
ਪੰਛੀ ਜਿਉਂ ਉਡਕ ਪਰਯੋ ਨਹਿ ਸੁਬ ਛੁਟਾਇਓ।
ਪੈਂਦੇ ਖਾਂ ਨੇ ਤਬ ਕਹਯੋ ਗੁਰੂ ਤਜ ਕੈ ਧਨਖੀ।
ਦੁੰਧ ਜੁੱਧ ਕਰ ਖੜਗ ਕਾ ਜੇ ਹੈਂ ਕਛ ਅਨਖੀ।
ਗੁਰ ਧਨਖ ਤਜ ਖੜਗ ਲੈ ਤਿਹ ਗਰਜ ਸੁਣਾਇਓ।
ਨਿਮਕ ਹਰਾਮੀ ਗੀਦਿਆ ਅਬ ਹੋਸ ਮੁਹਾਇਓ।
ਬਲ ਸੰਭਾਰ ਕਰ ਵਾਰ ਲੈ ਨਹਿ ਹੋਸ ਰਹਾਈ।
ਮੈਂ ਅਬ ਤੁਮ ਕੋ ਮਾਰਹੋ ਗੁਰੂ ਗ੍ਰੰਥ ਦੁਹਾਈ।
ਪੈਂਦੇ ਖਾਂ ਝਟ ਅਸ੍ਵ ਤਜ ਪੈਦਲ ਹੁਇ ਧਾਇਓ।

ਖੰਡਾ ਪੰਝੀ ਸੇਰ ਕਾ ਗੁਰੂ ਓਰ ਚਲਾਇਓ।
ਗੁਰ ਪਗ ਮਾਂਹਿ ਰਕਾਬ ਥੀ ਸਤ ਸੇਰ ਭਰਤ ਕੀ।
ਤਾਂ ਪਰ ਬਾਰ ਬਚਾਇਓ ਅਸ ਕਰੀ ਫੁਰਤ ਕੀ।
ਪੈਂਦੇ ਬਹੁ ਪਛਤਾਇ ਕੇ ਫਿਰ ਕੀਨੋ ਬਾਰਾ।
ਸੋ ਗੁਰੂ ਲੀਨੋ ਢਾਲ ਪੈ ਫੁੱਲ ਕਟ ਗਿਓ ਸਾਰਾ।
ਖੰਡਾ ਟੁਟਿਓ ਹੇਰ ਕੇ ਤਬ ਖਾਨ ਵਿਚਾਰੋ।
ਗੁਰੂ ਸਮੇਤ ਘੋੜੇ ਤਈਂ ਅਬ ਜਾਇ ਪਛਾਰੋਂ।
ਗੁਰ ਕੋ ਚੁੱਕ ਕੇ ਲੈ ਚਲੋਂ ਧਮਸੈਠ ਧਸੈਹੋਂ।
ਸ਼ਾਹ ਪਾਸ ਪਹੁੰਚਾਇ ਕੈ ਮਰਤਬ ਬਡ ਲੈਹੋਂ।
ਠਾਂਨ ਇਹੈ ਕਰ ਸ਼ੀਘ੍ਰਤਾ ਘੋੜੇ ਤਲ ਬੜਿਓ।
ਨਹਿ ਉਠਾਇ ਜਬ ਸੋ ਸਕਿਓ ਰਾਖਿਓ ਫੜ ਕੜਿਓ।
ਮਹਿਲ ਗੁਰੂ ਕੇ ਮਹਿਲ ਤੇ ਝਾਰੋ ਖਾਨ ਦੁਆਰਾ।
ਦੇਖ ਰਹੀ ਥੀ ਜੰਗ ਕੋ ਸਸਕਤ ਮਨ ਭਾਰਾ।
ਮੰਨਤ ਕਰ ਗੁਰ ਆਦਿ ਕੀ ਹੁਇ ਦੀਨ ਧਿਐ ਹੈਂ।
ਹਿੰਦੂ ਤੇ ਹਿੰਦੁਵਾਣੀਆਂ ਕੋਠਿਓ ਪਰਤੈਂ ਹੈਂ।
ਪੇਖਤ ਦਹਿਦਿਸ ਨਗ੍ਰ ਕੇ ਰਣ ਪਰਿਓ ਭਿਆਵਨ।
ਸਭੈ ਮਨਾਵਤ ਈਸ ਕੋ ਕਹਿ ਤੁਰਕ ਹਰਾਵਨ।
ਉਤ ਰਕਾਬ ਗੁਰੂ ਹਤ ਰਹੇ ਅਸ੍ਵ ਚੱਲ ਨ ਸਕਾਈ।
ਤੇਗ ਨਾ ਅਰਿਪਰ ਚੱਲ ਸਕੈ ਥਾ ਸੋ ਦਿਸ ਬਾਈ।
ਬਾਂਏ ਕਰ ਸੋ ਗੁਰੂ ਨੇ ਤਬ ਢਾਲਾ ਮਾਰਿਓ।
ਪੈਂਦਾ ਮੁਰਛਿਤ ਹੁਇ ਗਿਰਿਓ ਅਸ੍ਵ ਅਗਰ ਪਧਾਰਿਓ।
ਗੁਰੁ ਤੁਰੰਗਰੈ ਉੱਤਰ ਕੈ ਜਬ ਖੜਗ ਉਭਾਰਾ।
ਪੈਂਦਾ ਮਚਲਾ ਹੁਇ ਪਰਯੋ ਗੁਰੂ ਕੀਨੋ ਟਾਰਾ।
ਜ਼ਰਾਕ ਪੀਛੇ ਗੁਰੁ ਹਟੇ ਸੋ ਉਠਿਓ ਤਕੈ ਕੈ।
ਚਾਹਿਓ ਜੱਫੀ ਭਰ ਗੁਰੈਂ ਚੁੱਕਰਾਲੋਂ ਧੈ ਕੈ।
ਦੌਰਿਓ ਜੱਫੀ ਪਾਵਨੇ ਗੁਰੁ ਖੜਗ ਪ੍ਰਹਾਰਿਓ।
ਗੀਦੀ ਗਿਰਤੇ ਹੀ ਕਹਯੋ ਰੱਖ ਲਿਹੁ ਮੈਂ ਹਾਰਿਓ।
ਬੋਲੇ ਗੁਰੂ 'ਕਲਮਾਂ ਪੜ੍ਹੋ' ਉਨ ਐਸ ਬਖਾਨੋ।
'ਖੰਡਾ ਤੁਮਰਾ ਹੀ ਭਯੋ ਅਬ ਕਲਮਾ ਮਾਂਨੋ।'
ਪਾਲਕ ਅਪਨਾ ਗੁਰੂ ਨੇ ਲਖ ਭਿਸਤ ਪਠਾਇਓ।
'ਹੈ ਹੈ' ਤੁਰਕੋਂ ਨੇ ਕਹਯੋ 'ਜੈ' ਹਿੰਦੁਨ ਗਾਇਓ।

ਦੋਹਿਰਾ: ਜਬ ਪੈਂਦਾ ਗੁਰੂ ਦਿਸ ਆਇਓ ਪਾਛੇ ਖਾਂ ਉਸਮਾਨ।
ਆਯੋ ਥਾ ਗੁਰੂ ਦਿਸਾ ਢੁਰ ਰੋਕਿਓ ਟਿੱਕੇ ਆਨ।

ਚੌਪਈ: ਕਹਿਓ ਪ੍ਰਕਾਰ ਸ੍ਰੀ ਗੁਰਦਿਤੇ।
ਦੁਸ਼ਟ ਜਾਤਿ ਕਿਤ ਆਵਹੁ ਇਤੇ।
ਸੋ ਗੁਰੁ ਸੁਤ ਸੈਂ ਰਿਸ ਧਰ ਲਰਿਓ।
ਦਾਵ ਘਾਵ ਬਹੁ ਦੁਹਿਦਿਸ ਕਰਿਓ।
ਘਾਵ ਕੁਛਕ ਗੁਰੁ ਸੁਤ ਕੋ ਲਾਗਿਓ।
ਤਬ ਹੀ ਰੋਸ ਅਧਕ ਤਿਹ ਜਾਗਿਓ।
ਖਪਰ ਭਾਲ ਤੁਰਕ ਕੇ ਮਾਰਾ।

ਧਨ ਪਰ ਥਿਰਿਓ ਸਰਪ ਜਨ ਕਾਰਾ।
ਗਿਰਿਓ ਧਰਨਿ ਪਰ ਸੋ ਮਰ ਗਇਓ।
ਹਿੰਦੁਨ ਜੈ ਜੈ ਕਾਰ ਅਲਾਇਓ।

ਦੋਹਿਰਾ: ਪੈਂਦੇ ਖਾਂ ਉਸਮਾਨ ਖਾਂ ਮਰ ਮੁਕੇ ਜਬ ਦੋਇ।
ਤਿਨ ਕੀ ਮਦਤ ਆਏ ਥੇ ਤੁਰਕ ਔਰ ਥੇ ਜੋਇ।

ਦ੍ਵੈਯਾ ਛੰਦ: ਕਾਲੇ ਖਾਂ ਨੇ ਅਨਵਰ ਖਾਂ ਲੌ ਸੁਭਟਨ ਕਹ੍ਯੋ ਸੁਨਾਏ।
ਜਿਨ ਹਿਤ ਸ਼ਾਹਿ ਪਠਿਓ ਥਾ ਹਮਕੋ ਸੋ ਮਰ ਭਿਸ਼ਤ ਸਿਧਾਏ।
ਕਈ ਹਜ਼ਾਰ ਸਪਾਹੀ ਜੂਝਿਓ ਜਥੇਦਾਰ ਅਪਾਰੇ।
ਅਬ ਤੋ ਲੜਨ ਹੈ ਫਜੂਲ ਹੀ ਹਟ ਕਰ ਚਲੋ ਪਿਛਾਰੇ।
ਕੁਤਬ ਖਾਂਨ ਕਾਲੇ ਖਾਂ ਬੋਲੇ ਜੇ ਅਬ ਰਣ ਤਜ ਜੈ ਹੈਂ।
ਲੋਗਾਂ ਬੀਚ ਹਸਾਈ ਹੋਸੀ ਸ਼ਾਹਿ ਸਜਾ ਬਹੁ ਦੈ ਹੈਂ।
ਮੁਗਲ ਪਠਾਣ ਲੜਾਕੀ ਕੌਮੇਂ ਪ੍ਰਗਟ ਇਹੁ ਜਗ ਮੈਹੈਂ।
ਨਾਹਿ ਬਹਾਦੁਰ ਕੈਹੈਂ ਕੋਈ ਕਾਇਰ ਗੀਦੀ ਕੈਹੈਂ।
ਬਾਦਸ਼ਾਹ ਭੀ ਤੁਮੈਂ ਹਟਾ ਕੇ ਜੱਟਨ ਕੋ ਢਿਗ ਰੱਖ ਹੈਂ।
ਕਿਉਂਕਿ ਜਿਨ ਤੈ ਹਾਰ ਗਏ ਤੁਮ ਸੁਭਟ ਉਨੇ ਬਡ ਲਖ ਹੈਂ।
ਤਾਂ ਤੇ ਰੋਜ਼ੀ ਲਾਜ ਕੌਨ ਦੀ ਜੇ ਰਾਖਿਓ ਚਹੁ ਭਾਈ।
ਤੋ ਅਬ 'ਕੱਠੇ ਹੋਇ ਕਰ ਹੱਲਾ ਪਰੋ ਸਿਖਨ ਪਰ ਧਾਈ।
ਜੀਤ ਗਏ ਤਬ ਜਸ ਸੁਖ ਲੈ ਹੈਂ ਮਰੇ ਭਿਸ਼ਤ ਕੋ ਜੈ ਹੈਂ।
ਦੋਹੀਂ ਹੱਥੀਂ ਲੱਡੂ ਹਮਰੇ ਇੱਕ ਜਰੂਰੀ ਖੈ ਹੈਂ।
ਮਾਨ ਬਾਤ ਏਹ ਸਭ ਹੀ ਪੁਨ ਪਰੇ ਸਿਖਨ ਪਰ ਧਾਈ।
ਚਾਰ ਹਜਾਰ ਕੁ ਅੱਗਜੋਂ ਗੁਰੁ ਸਿੱਖ ਲਰੇ ਅਧਕ ਬਲ ਲਾਈ।
ਬਰਸੇ ਗੋਲੀ ਤੀਰ ਅਸਾਨੈਂ ਮੀਂਹ ਫਿੜਤੀ ਕੇ ਨਿਆਈਂ।
ਪੱਕੇ ਫ਼ਲ ਜਿਉਂ ਗਿਰੇ ਦੜਾ ਦੜ ਤੀਛਨ ਪੌਨ ਚਲਾਈ।
ਗੁਰੂ ਥਿਰੇਂ ਇੱਕ ਠੌਰ ਚਲੈ ਹੈਂ ਤੀਰ ਬਿਬਧ ਬਲਕਾਰੀ।
ਦੋ ਦੋ ਚਹੁੰ ਚਹੁੰ ਕੋ ਪਰੋਇ ਕੈ ਧਰ ਪਰ ਸਿਟਤ ਅਪਾਰੀ।
ਤਕ ਤੱਕ ਜਥੇਦਾਰ ਸੋ ਮਾਰੇ ਗ਼ਰਜ ਗ਼ਰਜ ਜੋ ਆਏ।
ਕਦ ਮਿਨਾਰਿ ਗੁਹਾਰਿ ਭੜੋਲੇ ਜੇਹੇ ਧਰਾ ਲਿਟਾਏ।
ਸੂਧੇ ਟੇਢੇ ਮੂਧੇ ਕੇਤੇ ਰੁੰਡ ਮੁੰਢ ਬਿਸਥਾਰੇ।
ਕਦੀ ਜੰਘ ਕਿਤ ਬਾਹਾਂ ਛਾਤੀ ਬਿਰਥੀ ਆਂਤ ਅਪਾਰੇ।
ਕੁਤਬ ਖਾਨ ਸੂਬਾ ਗੁਰੁ ਸਨਮੁਖ ਅਧਕ ਕੋਪ ਧਰ ਆਇਓ।
ਘੋੜਾ ਛੇੜ ਕਬੋਲ ਬੋਲ ਉਨ ਤੱਕ ਕੇ ਤੀਰ ਚਲਾਇਓ।
ਘਾਸਾ ਚਰਮ ਰਕਾਬ ਕੇਰ ਭਿਦ ਧਸਿਓ ਪਿੰਨਣੀ ਮੈਂ ਹੈਂ।
ਸੋ ਸ਼ੀਘਰ ਗੁਰੁ ਨੈ ਪੁੱਟ ਸੁਟਿਓ ਜਾਗਯੋ ਰਸ ਅਤਿਸੈ ਹੈਂ।
ਤਾਨ ਕਮਾਨ ਤਜਯੋ ਖਰ ਖਪਰਾ ਪੇਟ ਭੇਦ ਸੰਜੋਆ।
ਐਸ ਧਸਿਓ ਜਿਉਂ ਅਹਿ ਬਰਮੀ ਮੈਂ ਖਾਨ ਸਿਥਲ ਕੁਛ ਹੋਆ।
ਪੁਨ ਗੁਰੁ ਤਾਂਹਿ ਤੁਰੰਗ ਬਿਦਾਰਿਓ ਅਯ ਖਾਨ ਖਿਚ ਖੰਡਾ।
ਆਂਤੈ ਬਿਥਰੀ ਬਹਿਤ ਖੂੰਨ ਬਹੁ ਤੌ ਭੀ ਆਇ ਉਮੰਡਾ।
ਵਾਹਿ ਬੀਰ ਇਮ ਕਹਿ ਗੁਰੁ ਚੱਕ੍ਰ ਮਾਰ ਮੂੰਡ ਕਟ ਡਾਰਿਯੋ।
ਤੌਂ ਭੀ ਨਚਿਓ ਕਬੰਦ ਦੇਰਿ ਲੌ ਮਾਰਹਿ ਮਾਰ ਪੁਕਾਰਿਓ।
ਕੁਤਬਖਾਨ ਜਬ ਮਰਿਓ ਨਿਹਾਰਾ ਆਸ ਜੀਤ ਕੀ ਛੂਟੀ।

ਪਰੇਸ਼ਾਨ ਹੈਰਾਨ ਹੋਇ ਕੈ ਸੈਨਾ ਤੁਰਕੀ ਹੂਟੀ।
ਕਾਲੇ ਖਾਂ ਨੇ ਤਬ ਏਹੁ ਠਟਿਓ ਮੈਂ ਗੁਰੁ ਸਨਮੁਖ ਜਾਵੋਂ।
ਦੁੰਦ ਜੁੱਧ ਤਿਸ ਤੈ ਮੰਗ ਲੈਹੋਂ ਕਰ ਫਰੇਬ ਤਿਹ ਘਾਵੋਂ।
ਤੀਰੰਦਾਜ਼ ਤੇਗ ਚਲਾਇਆ ਪਟੇਬਾਜ਼ ਬਲਕਾਰੀ।
ਮੋ ਸਮ ਨਹੀਂ ਦੂਸਰਾ ਜਗ ਮੈਂ ਪਾਤਸ਼ਾਹਿ ਮਧ ਸਾਰੀ।
ਦਾਉ ਘਉ ਕਰ ਮਾਰ ਗੁਰੂ ਕੋ ਫਤੇ ਸੁਜਸ ਜਗ ਲੈਹੋਂ।
ਅਧਕ ਜਾਗੀਰ ਇਨਾਮ ਮਰਤਬਾ ਬਾਦਸ਼ਾਹਿ ਤੈ ਪੈਹੋਂ।
ਏਹੀ ਠਾਟ ਕਰ ਗਟਕ ਪਜਾਲਾ ਪੀਰ ਮਨਾ ਕੇ ਚਾਲਾ।
ਮਰੇ ਪਰੇ ਭਰ ਅਪਨੇ ਬਹੁ ਪਿਖ ਜਾਗਯੋ ਕੋਪ ਕਰਾਲਾ।
ਗਰਜ ਤਰਜ ਢਿਗ ਢੁਕ ਗੁਰੂ ਕੇ ਉਚੋ ਐਸ ਉਚਾਰਾ।
ਦੁੰਦ ਜੁੱਧ ਮੰਗਿਆ ਦੈ ਮੁਝ ਕੋ ਜੇ ਤੂੰ ਗੁਰੁ ਭਟਕਾਰਾ।
ਬੋਲੇ ਗੁਰੁ ਆਗੇ ਤੁਮ ਆਵੋ ਹਮ ਤੋ ਏਹੋ ਚੈਹੈਂ।
ਪੈਂਦੇ ਖਾਂ ਲੌ ਜਹਾਂ ਪੁਚਾਏ ਤੁਮ ਕੋ ਤਹਾਂ ਪੁਚੈਹੈਂ।
ਕਰ ਲੈ ਵਾਰ ਹੌਂਸ ਨ ਰੈਹੈ ਸੁਨ ਕਰ ਕੋਪ ਕਰਾਰਾ।
ਖਾਨ ਪ੍ਰਮਾਨ ਕਮਾਨ ਖੈਂਚ ਕੇ ਤੱਕ ਗੁਰੁ ਕੋ ਸਰ ਮਾਰਾ।
ਤ੍ਰਿਛਾ ਚੱਲ ਕੇ ਲਗਯੋ ਭਾਲ ਪੈ ਕਿੰਚਤ ਮਾਸ ਉਚੇਰਾ।
ਰਕਤ ਬੂੰਦ ਨਿਕਸੀ ਸੋਹਿਤ ਇਮ ਮਨੋ ਤਿਲਕ ਜੈ ਕੇਰਾ।
ਦੂਸਰਿ ਬਾਨ ਖਾਨ ਫਿਰ ਮਾਰਾ ਪੇਟੀ ਭਿਦ ਕੁਏ ਧਸਿਓ।
ਖੈਂਚ ਨਿਕਾਸ ਖ਼ਾਸ ਸਰ ਲੈ ਗੁਰੁ ਅਤਿ ਰਿਸ ਧਰ ਧਨ ਕਸਿਓ।
ਮਾਰ ਤੁਰੰਗ਼ ਗਿਰਾਯੋ ਅਰਿਕਾ ਪਜਾਦਾ ਹੁਇ ਫਿਰ ਕਾਲਾ।
ਬੋਲਯੋ ਮਮ ਸਮ ਹੋਇ ਪੀਰ ਜੀ ਲੜ ਫੜ ਖੰਡਾ ਢਾਲਾ।
ਧਨੁਖ ਅਸ੍ਰ ਤਜ ਗੁਰੁ ਥਿਰ ਧਰ ਪਰ ਸਨਮੁਖ ਤਿਸ ਕੇ ਹੋਏ।
ਕਹਯੋ ਮਾਨ ਲੀਨ ਅਬ ਤੁਮਰਾ ਲੜ ਲੈ ਭਾਵਤ ਜੋਏ।
ਕਰ ਲੈ ਬਾਰ ਹੌਂਸ, ਨਤ ਰੈਹੈ ਉਛਰ ਤੇਗ ਉਨ ਬਾਹੀ।
ਲਈ ਢਾਲ ਪਰ ਗੁਰੁ ਫਿਰ ਮਾਰੀ ਸੋ ਭੀ ਗਹਿਓ ਬਚਾਹੀ।
ਭਿਰਤ ਉਭੈ ਭਟ ਦਾਉ ਘਾਉ ਕਰ ਬਿਦਜਾ ਮੈ ਜੁਗ ਪੂਰੇ।
ਦੋਨੋਂ ਕੇ ਮੁਖ ਪਰ ਬਡ ਲਾਲੀ ਬਲੀ ਬਿਸਾਲ ਜਰੂਰੇ।
ਕਿਧੋਂ ਗਜਿੰਦ ਉਭੈ ਕੇਹਰ ਕਿਤ ਬ੍ਰਿਤ੍ਰਾਂ ਸਰ ਕਿਤ ਇੰਦ੍ਰ।
ਰਾਵਣ ਰਾਮ ਕਿ ਬਿਸ਼ਨ ਜਲੰਧਰ ਕਿਧੋਂ ਭੀਮ ਕੌਰਿੰਦ੍ਰ।
ਕਬੀ ਲੇਤ ਖੰਡੇ ਪਰ ਖੰਡਾ ਠਣਕਤ ਉਠਤ ਚਿੰਗਾਰੇ।
ਢਾਲਾਂ ਪਰ ਗਤਕੇ ਫਰੀਆਂ ਸਮ ਹੱਥ ਅਨੇਕੈ ਮਾਰੇ।
ਹਿੰਦੂ ਤੁਰਕ ਉਭੈ ਦਲ ਦੇਖਤ ਰਾਮ ਰਹੀਮ ਮਨਾਵੈਂ।
ਗੁਰ ਕੇ ਮਹਿਲ ਮਹਿਲ ਪਰ ਤੇ ਪਿਖ ਗੁਰ ਨਾਨਕ ਕੋ ਧਿਆਵੈਂ।
ਸਭ ਕੇ ਮਨ ਕੀ ਸਸਕ ਕਰਨ ਹਿਤ ਸਤਿਗੁਰ ਖਾਨ ਵੰਗਾਰਜੋ।
ਬਾਰ ਤਾਹਿ ਕਾ ਲੈ ਢਾਲੇ ਪਰ ਗੁਰ ਤਿਹ ਢਾਲਾ ਮਾਰਿਓ।
ਸਹਿ ਨ ਸਕਿਓ ਧਿਬ ਲਗਿਓ ਗਿਰਨ ਜਬ ਤਬ ਗੁਰ ਤੇਗ ਵਗਾਈ।
ਲਗੀ ਕੰਧ ਪਰ ਦੋ ਧਰ ਕਰ ਕੇ ਧਸੀ ਧਰਨਿ ਵਿੱਚ ਜਾਈ।
ਕਾਲੇ ਖਾਂ ਮਰ ਗਇਓ ਭਿਸ਼ਤ ਨੂੰ ਗੁਰੂ ਫਤੇ ਰਣ ਪਾਈ।
ਮਨ ਮੁਰਝਾਇ ਗਏ ਤੁਰਕਨ ਕੇ ਹਿੰਦੁਨ ਜੈ ਧੁਨਿ ਲਾਈ।
ਚਲੇ ਪਲਾਇ ਤੁਰਕ ਮਾਲਕ ਬਿਨ ਕੋ ਕਰ ਸਕੇ ਲਰਾਈ।

ਹੱਲਾ ਕਰ ਕੇ ਪਰੇ ਸਿੰਘ ਫਿਰ ਤੁਰਕਾਨੀ ਪਰ ਧਾਈ।
ਕਾਟਤ ਗਏ ਮੀਰ ਛੋਟੇ ਤੱਕ ਘੋੜੇ ਬਹੁ ਖਸ ਲਿਆਏ।
ਤੁਰਕੀ ਸੈਨ ਜਲੰਧਰ ਪਹੁੰਚੀ ਜ਼ਖ਼ਮੀ ਗੁਰੁ ਉਠਵਾਏ।
ਲੱਗੇ ਹੋਣ ਤੁਰਕਨ ਕੇ ਘਰ ਘਰ ਸਿਆਪੇ ਪਰ ਪੁਰ ਮਾਹੀਂ।
ਸਾਥ ਕਾਇਦੇ ਪਿਟਤ ਨਾਰੈਂ ਡੁਮਣੀ ਨੈਣ ਪਿਟਾਹੀਂ।
ਮਖਣ ਅਤਰ ਫੁਲੇਲ ਭਿੰਨੀਆਂ ਪਟਪਟ ਪਟੀਆਂ ਸਿਟੀਆਂ।
ਜਿਨ ਕੇ ਪਤਿ ਸੁਤ ਬੀਰ ਮਰੇ ਰਣ ਸੋ ਰੋ ਰੋ ਧਰ ਲਿਟੀਆਂ।

ਦੋਹਰਾ: ਫਤੇ ਪਾਇ ਇਤ ਗੁਰੂ ਸਿੱਖ ਖ਼ੁਸ਼ੀ ਮਾਇ ਬਿਸਾਲ।
ਜਥਾ ਜੋਗ ਸਭ ਕੀ ਕਰੀ ਡੇਰੇ ਆਇ ਸੰਭਾਲ।
ਕਮਰਕਸਾ ਗੁਰ ਖੋਲਯੋ ਦੇਖੇ ਜ਼ਖ਼ਮ ਅਨੇਕ।
ਮਾਈਆਂ ਸਿੱਖ ਬਿਸਮਜ ਭਏ ਕਹਿ ਗੁਰ ਰਾਖੀ ਟੇਕ।
ਜੋ ਸਿੱਖ ਰਣ ਵਿੱਚ ਮਰੇ ਥੇ ਤੇ ਸਭ ਦਏ ਫੁਕਾਇ।
ਖਾਤੇ ਕਈ ਪੁਟਾਇਕੇ ਤੁਰਕ ਦਏ ਦਬਵਾਇ।
ਸਿੱਖ ਤੁਰਕ ਜ਼ਖ਼ਮੀ ਕਿਤੇ ਸਭ ਕੋ ਗੁਰੁ ਇੱਕ ਸਾਰ।
ਦੇਤ ਤਿਹਾਵਲ ਖਾਣ ਕੋ ਸਮਤਾ ਬ੍ਰਿੱਤੀ ਧਾਰ।
ਇਸੀ ਹੇਤੁ ਤੈ ਸ਼ੀਘ੍ਰ ਸਭ ਭਏ ਜਬੈ ਆਨੰਦ।
ਤੁਰਕ ਪਠਾਏ ਸ਼ਾਹਿ ਡਿਗ ਦੈ ਕਰ ਖ਼ਰਚ ਮੁਕੰਦ।
ਜੱਦਪਿ ਖ਼ਬਰ ਰਣ ਹਾਰ ਕੀ ਸੁਣ ਰਾਖੀ ਥੀ ਸ਼ਾਹਿ।
ਪਰ ਇਨ ਤੈ ਜਸ ਗੁਰੂ ਕਾ ਸੁਣ ਹੋਯੋ ਖੁਸ਼ ਵਾਹਿ।
ਸੋਲਾਂ ਸੈ ਪਰ ਬਾਨਵੇਂ ਵਦੀ ਸੰਮਤੀ ਜੇਠ।
ਹਤੇ ਤੁਰਕ ਰਣ ਕਰ ਗੁਰੂ ਪੁਰ ਕਰਤਾਰੈਂ ਠੇਠ।

## ਵਜ਼ੀਰ ਖਾਂ ਦਾ ਕਥਨ, ਫਗਵਾੜੇ ਢਿਗ ਜੰਗ, ਕੀਰਤਪੁਰ ਜਾਣਾ

ਯੱਦਪਿ ਜੰਗ ਵਿੱਚ ਕਾਲੇ ਖਾਂ ਆਦਿਕ ਸਰਦਾਰ ਦਾ ਮਰਨਾ ਤੇ ਸ਼ਾਹੀ ਫੌਜ ਦੀ ਹਾਰ, ਸਿੱਖਾਂ ਦੀ ਤੇ ਗੁਰੂ ਕੀ ਬਹਾਦਰੀ ਸੁਣ ਕੇ ਪਹਿਲੇ ਤਾਂ ਬਾਦਸ਼ਾਹ ਦਾ ਮੂੰਹ ਫੱਕ ਹੋ ਗਿਆ ਸੀ ਤੇ ਭੜਕਿਆ, ਰੰਜ ਮੰਨਿਆ ਪਰ ਜਦ ਓਨ੍ਹਾਂ ਮੁਸਲਮਾਨਾਂ ਨੇ (ਜਿਨ੍ਹਾਂ ਜ਼ਖ਼ਮੀਆਂ ਨੂੰ ਗੁਰੂ ਜੀ ਨੇ ਰਾਜ਼ੀ ਕਰ ਕੇ ਭੇਜਿਆ ਸੀ) ਗੁਰੂ ਕੀ ਮਹਿਮਾ ਸੁਣਾਈ ਤਾਂ ਜ਼ਰਾ ਠੰਢਾ ਹੋਯਾ ਤੇ ਆਖਣ ਲੱਗਾ ਏਹ ਗੁਰੂ ਤਾਂ ਕੋਈ ਫ਼ਰੇਸ਼ਤਾ ਹੈ ਜਿਸ ਨੇ ਚਾਰ ਵਾਰੀ ਸ਼ਾਹੀ ਫੌਜ ਨੂੰ ਹਾਰ ਦਿਤੀ। ਵਜ਼ੀਰ ਖਾਂ ਨੇ ਰੁਖ ਵੇਖ ਕੇ ਆਖਿਆ, "ਹਜ਼ਰਤ! ਏਸ ਦੇ ਕਈ ਕਾਰਨ ਹਨ। ਇੱਕ ਤਾਂ ਸ਼ਾਹੀ ਫੌਜ ਜਾਨ ਬਚਾ ਕੇ ਲੜਦੀ ਹੈ। ਸਿੱਖਾਂ ਨੇ ਮਨ, ਤਨ, ਧਨ ਗੁਰੂ ਅਰਪਣ ਕਰ ਛਡਯਾ ਹੈ। ਵੱਡੀ ਖ਼ੁਸ਼ੀ ਨਾਲ ਸ਼ਹੀਦ ਹੋਣ ਲਈ ਵਧ ਵਧ ਕੇ ਲੜਦੇ ਹਨ। ਸੋ ਜਿਸ ਨੂੰ ਮੌਤ ਦਾ ਭੈ ਨਹੀਂ ਓਹ ਇਕੋ ਹੀ ਦਸ ਦਸ ਨੂੰ ਭਜਾ ਸਕਦਾ ਹੈ। ਦੂਜੇ ਸ਼ਾਹੀ ਸਿਪਾਹੀ ਆਪ ਨੂੰ ਨੌਕਰ ਮੰਨਦੇ ਹਨ ਤੇ ਸਿੱਖ ਆਪ ਨੂੰ ਜੰਗ ਦਾ ਮਾਲਕ ਮੰਨਦੇ ਹਨ। ਤੀਜੇ ਸ਼ਾਹੀ ਸਪਾਹੀ ਏਹ ਖਜ਼ਾਲ ਕਰ ਲੈਂਦੇ ਹਨ ਕਿ ਬਾਦਸ਼ਾਹ ਬਹੁਤ ਕਰੂ ਨੌਕਰੀ ਤੋਂ ਹਟਾ ਦੇਊ ਹੋਰ ਕੁਛ ਕੰਮ ਕਰ ਕੇ ਗ਼ੁਜ਼ਾਰਾ ਕਰ ਲਵਾਂਗੇ। ਜਾਨ ਨਾਲ ਹੀ ਜਹਾਨ ਹੈ ਮਰ ਗਏ ਤਾਂ ਪਿੱਛੇ ਬਾਲ ਬੱਚਾ ਭੁੱਖਾ ਮਰ ਜਾਏਗਾ। ਸਿੱਖ ਏਨ੍ਹਾਂ ਖਜ਼ਾਲਾਂ ਤੋਂ ਪਾਕ ਹਨ। ਸਗੋਂ ਏਹ ਮੰਨਦੇ ਹਨ ਕਿ ਜੇ ਗੁਰੂ ਜੀ ਗ਼ੁੱਸੇ ਹੋ ਗਏ ਤਾਂ ਏਥੇ ਦੁਖੀ ਹੋ ਕੇ ਮਰਾਂਗੇ ਤੇ ਅੱਗੇ ਨਰਕ ਵਿੱਚ ਪਵਾਂਗੇ। ਚੌਥਾ ਅਸਲ ਕਾਰਣ ਏਹ ਹੈ ਕਿ ਜੀਕੂੰ ਤੁਸੀਂ ਆਪਣੇ ਆਗਜਾਕਾਰੀ ਮਾਤਬਰ ਲਾਇਕ ਆਦਮੀ ਦਾ ਪੱਖ ਪਾਲਦੇ ਹੋ, ਤੀਕੂੰ ਖੁਦਾਵੰਦ ਕਰੀਮ ਭੀ ਆਪਨੇ ਸੱਚੇ ਭਗਤਾਂ ਸੰਤਾਂ ਦੀ ਹਰ ਤਰ੍ਹਾਂ ਮਦਦ, ਪਾਲਣਾ ਕਰ ਕੇ ਲਾਜ ਰੱਖਦਾ ਹੈ ਤੇ ਓਨ੍ਹਾਂ ਦੀ ਬੇਨਤੀ ਮੰਨ ਲੈਂਦਾ ਹੈ। ਸੋ ਜਦ ਆਪ ਖ਼ੁਦਾ ਓਨ੍ਹਾਂ ਵੱਲ ਹੋਯਾ ਤਾਂ ਫੇਰ ਬੰਦਿਆਂ ਦੀ ਕੀ ਪੇਸ਼ ਜਾਏ?" ਏਹ ਬਾਤ ਸੁਣ ਕੇ ਨਵਾਬ ਦਲੇਲ ਖਾਂ ਜੋ ਜੰਗ ਵਿੱਚ ਸੀ, ਬੋਲਿਆ, "ਹਜ਼ਰਤ! ਵਜ਼ੀਰ ਖਾਂ ਸਭ ਸੱਚ ਆਖਦਾ ਹੈ। ਪਹਿਲੇ ਤਾਂ ਗੁਰੂ ਪਾਸ ਥੋੜੇ ਹੀ ਸਿੱਖ ਦੇਖੇ ਸੁਣੇ ਜਾਂਦੇ ਹਨ। ਪਰ ਜਦ ਮੁਕਾਬਲਾ ਹੁੰਦਾ ਹੈ, ਤਦੋਂ ਖ਼ਬਰ ਨਹੀਂ ਕਿੱਥੋਂ ਆ ਜਾਂਦੇ ਹਨ? ਸਿੱਖ ਹੀ ਸਿੱਖ ਨਜ਼ਰ ਆਉਂਦੇ ਹਨ। ਤੇ ਓਨ੍ਹਾਂ ਦੇ ਬਦਨ ਅਜੇਹੇ ਫੌਲਾਦੀ ਹਨ ਕਿ ਸ਼ਸਤ੍ਰ ਨਹੀਂ ਚੁਭਦਾ। ਜੇਹੜੇ ਮੁਗਲ ਪਠਾਣ ਬਹਾਦੁਰੀ ਦਾ ਦਮ ਮਾਰਦੇ ਹੋਏ ਆਪ ਨੂੰ ਸ਼ੇਰ ਖ਼ੁਦਾ ਦੇ ਮੰਨ ਕੇ ਮੁਛਾਂ ਉੱਤੋਂ ਨਹੀਂ ਲਹਾਂਵਦੇ, ਸਿੱਖਾਂ ਅੱਗੇ ਬੱਕਰੀਆਂ ਭੇਡਾਂ ਬਣ ਜਾਂਦੇ ਹਨ। ਏਹ ਕੁਛ ਕੁਦਰਤ ਕਾਦਰੀ ਹੈ।" ਜਦ ਏਹੋ ਗੱਲ ਅਨਵਰ ਖਾਂ ਉਮਰਾ ਤੇ ਗੁੰਚਹਿ ਬੇਗ ਨੇ ਭੀ ਆਖੀ ਤਾਂ ਫੇਰ ਵਜ਼ੀਰ ਖਾਂ ਬੋਲਿਆ, "ਜਦ ਖੁਦਾਵੰਦ ਕਰੀਮ ਨੇ ਫੁਰਮਾਯਾ ਹੈ 'ਅੱਲਾ ਮਨ ਫਕਰ, ਫਕਰ ਮਨ ਅੱਲਾ' ਜੇਹੜੇ ਪਹੁੰਚੇ ਹੋਏ ਸੱਚੇ ਪੀਰ ਫ਼ਕੀਰ ਰਬ ਦੀ ਜਾਤ ਬਣ ਰਹੇ ਹਨ ਓਹ ਭਾਵੇਂ ਪ੍ਰਗਟ ਕਿਸੇ ਮਜ਼੍ਹਬ ਵਿੱਚ ਹੋਣ, ਪਰ ਅੰਦਰੋਂ ਸਭ ਨੂੰ ਇੱਕ ਮੰਨਦੇ ਹਨ। ਪ੍ਰਤੱਖ ਦੇਖ ਲੌ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਉਂ ਆਪਣੇ ਜ਼ਖ਼ਮੀ ਸਿੱਖਾਂ ਦੀ ਕਾਰੀ ਕਰਾਈ ਤਿਉਂ ਮੁਸਲਮਾਨਾਂ ਦੀ। ਫੇਰ ਗੁਰੂ ਨਾਨਕ ਸਾਹਿਬ ਜੀ ਨੇ ਪਹਿਲੇ ਕਾਬਲ ਵਿੱਚ ਬਾਬਰ ਸ਼ਾਹ ਨੂੰ ਜਦ ਓਹ ਤਿੰਨ ਵਾਰੀ ਪਠਾਣਾਂ ਤੋਂ ਹਾਰ ਕੇ ਪੰਜਾਬ ਵਿੱਚੋਂ ਮੁੜ ਗਿਆ ਸੀ, ਵਰ ਦਿੱਤਾ ਕਿ ਤੈਨੂੰ ਖ਼ੁਦਾ ਪਾਸੋਂ ਹਿੰਦ ਦੀ ਬਾਦਸ਼ਾਹੀ ਦਿਵਾਵਾਂਗੇ ਹੁਣ ਫੇਰ ਚੜ੍ਹਾਈ ਕਰ, ਓਨ੍ਹਾਂ ਦੀ ਬਦੌਲਤ ਹਿੰਦ ਫਤੇ ਹੋ ਗਈ। ਫੇਰ ਓਨ੍ਹਾਂ ਦੇ ਗੱਦੀ ਨਸ਼ੀਨ ਸ੍ਰੀ ਗੁਰੂ ਅੰਗਦ ਜੀ ਹਿਮਾਯੂੰ ਬਾਦਸ਼ਾਹ ਨੂੰ ਜਦ ਓਹ ਸ਼ੇਰਸ਼ਾਹ ਤੋਂ ਸ਼ਕਸਤ ਖਾ ਕੇ ਜਾ ਰਿਹਾ ਸੀ ਪਿੱਠ ਠੋਕ ਕੇ ਕਿਹਾ ਕਿ ਡਰ ਨਾ। ਤੇਰੇ ਬਾਪ ਬਾਬਰ ਸ਼ਾਹ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਤ ਮੁਠਾਂ ਭੰਗ ਬਦਲੇ ਸੱਤ ਪੁਸ਼ਤ ਬਾਦਸ਼ਾਹੀ ਬਖ਼ਸ਼ੀ ਹੈ, ਸੋ ਤੂੰ ਕਰੇਂਗਾ। ਏਸੇ ਤਰ੍ਹਾਂ ਤੀਜੇ ਗੁਰੂ ਦੇ ਬਚਨ ਨਾਲ ਚਤੌੜ ਗੜ੍ਹ ਫਤੇ ਹੋਯਾ ਜਿਸ ਬਦਲੇ ਅਕਬਰ ਸ਼ਾਹ ਨੇ ਗੁਰੂ ਜੀ ਦੀ ਜਜਾਰਤ ਕਰ ਕੇ ਪ੍ਰਗਣਾ ਝੁਬਾਲ ਗੁਰੂ ਕੇ ਲੰਗਰ ਵਾਸਤੇ ਅਰਪਣ ਕੀਤਾ ਸੀ। ਫੇਰ ਚੌਥੇ ਪੰਜਵੇਂ ਗੁਰੂ ਨੂੰ ਉਹ ਹਮੇਸ਼ ਮੰਨਦੇ ਰਹੇ ਹਨ। ਹੁਣ ਸਭ ਦੇ ਸਾਹਮਣੇ ਸ਼ਹਿਨਸ਼ਾਹ ਜਹਾਂਗੀਰ! ਏਸੇ ਗੁਰੂ ਦੇ ਅਨੇਕ ਪਰਚੇ ਵੇਖ ਕੇ ਅਧਿਕ ਸੇਵਕ ਬਣ

ਗਏ ਜੋ ਹਰ ਵੇਲੇ ਨਾਲ ਰੱਖਦੇ ਸੇ। ਸੋ ਹਜ਼ਰਤ ਨੇ ਤਾਂ ਬਖੀਲਾਂ ਦੀਆਂ ਗੱਲਾਂ ਸੁਣ ਸੁਣ ਫੌਜ ਕਸ਼ੀ ਕਰ ਰਖੀ ਹੈ, ਜਿਸ ਵਿੱਚ ਘਾਟਾ ਹੀ ਘਾਟਾ ਹੈ। ਫੌਜ ਮੋਈ ਤਾਂ ਬਾਦਸ਼ਾਹੀ, ਖ਼ਜ਼ਾਨਾ ਖ਼ਰਚ ਹੋਯਾ ਤਾਂ ਸ਼ਾਹੀ, ਜੇ ਸਿੱਖ ਮੋਏ ਤਾਂ ਹਜ਼ਰਤ ਦੀ ਪਰਜਾ, ਓਸ ਫ਼ਕੀਰ ਦਾ ਕੀ ਗਿਆ? ਤਮਾਸ਼ਾ ਵੇਖ ਲਿਆ। ਫੇਰ ਓਸ ਨੂੰ ਜਿੱਤ ਕੇ ਕੋਈ ਮੁਲਕ ਯਾ ਖ਼ਜ਼ਾਨਾ ਬਾਦਸ਼ਾਹ ਦੇ ਹੱਥ ਨਹੀਂ ਆ ਜਾਣਾ। ਓਸ ਨੂੰ ਪੀਰ ਫ਼ਕੀਰ ਸਮਝ ਕੇ ਪਰਜਾ ਮੰਨਦੀ ਹੈ। ਓਸ ਦਾ ਲੰਗਰ ਚੱਲਦਾ ਹੈ, ਜਿੱਥੋਂ ਹਿੰਦੂ ਤੁਰਕ ਗ਼ਰੀਬ ਗੁਰਬਾ ਗੁਜ਼ਰ ਕਰਦੇ ਹਨ। ਲੜਾਈ ਕਿਸ ਗੱਲ ਦੀ ਹੈ ਇੱਕ ਬਾਜ਼ ਖੰਭਾਂ ਦੀ ਮੁਠ ਤੇ ਦੋ ਘੋੜੇ ਵਾਉ ਭਰੇ ਖਲੜ। ਅਸਾਂ ਬਹੁਤ ਜ਼ਮਾਨਾਂ ਦੇਖਯਾ ਹੈ। ਪੀਰ ਫ਼ਕੀਰ ਆਪਣੀ ਚਰਚ ਚਲਾਵਣ ਵਾਸਤੇ ਕਿਸੇ ਨਾ ਕਿਸੇ ਤਰ੍ਹਾਂ ਦਾ ਸਿਰੜ ਫੜ ਲੈਂਦੇ ਹਨ, ਸੋ ਦੁਨੀਆਂਦਾਰਾਂ ਨੂੰ ਕੀ ਆਖ ਫ਼ਕੀਰ ਨਾਲ ਆਢਾ ਲਾਉਣ। ਆਢਾ ਲਾਈਏ ਬਰਾਬਰ ਦੇ ਨਾਲ, ਜਿੱਥੋਂ ਕੁੱਝ ਜਿੱਤ ਹਾਰ ਦਾ ਮਜ਼ਾ ਭੀ ਆਵੇ। ਪੀਰਾਂ ਫ਼ਕੀਰਾਂ ਦਾ ਜਿੱਤਣਾ ਕੀ ਔਖਾ ਹੈ? ਮੱਥਾ ਟੇਕ ਦੇਈਏ, ਜਿੱਤੇ ਗਏ। ਫੇਰ ਜੋ ਮੰਗੋ, ਸੋ ਲੈ ਲਓ। ਏਹ ਤਾਂ ਕਦੀਮੀ ਚਾਲ ਹੈ। ਫ਼ਲ ਵਾਲੇ ਬ੍ਰਿੱਛਾਂ ਵਾਂਗੂੰ ਵੱਡੇ ਪੁਰਖ ਦੁਨੀਆਂਦਾਰ ਹੀ ਧੀਰਜ ਖ਼ਿਮਾਂ ਕਰ ਕੇ ਪੀਰਾਂ ਫ਼ਕੀਰਾਂ ਅੱਗੇ ਨਿਉਂਦੇ ਹਨ। ਪੀਰ ਫ਼ਕੀਰ ਦੁਨੀਆਂਦਾਰਾਂ ਅੱਗੇ ਨਹੀਂ ਨਿਉਂਦੇ ਕਿਉਂਕਿ ਓਹ ਬੇਗ਼ਰਜ਼ ਹਨ ਤੇ ਦੁਨੀਆਂਦਾਰ ਗਰਜ਼ਮੰਦ ਹਨ।

ਬੱਸ ਏਹੋ ਜਹੀਆਂ ਨਸੀਹਤਾਂ ਸੁਣ ਕੇ ਤੇ ਗੁਰੂ ਜੀ ਦੇ ਹੱਥ ਵੇਖ ਕੇ ਬਾਦਸ਼ਾਹ ਨੇ ਤਾਂ ਭਾਵੇਂ ਗੁਰੂ ਵਲ ਮੂੰਹ ਤੇ ਮਨ ਕਰ ਕੇ ਸਿਜਦਾ ਕਰ ਦਿੱਤਾ ਅਤੇ ਅੱਗੇ ਨੂੰ ਗੁਰੂ ਵਲ ਫੌਜ ਭੇਜਣ ਦੀ ਸੌਂਹ ਖਾ ਲਈ। ਪਰ ਜਿਨ੍ਹਾਂ ਦੇ ਸਕੇ ਸਰਬੰਧੀ ਮਾਰੇ ਗਏ ਸੇ ਤੇ ਘਰਾਂ ਵਿੱਚ ਸਿਆਪੇ ਹੋ ਰਹੇ ਸੇ ਓਨ੍ਹਾਂ ਦੇ ਅੰਦਰ ਤਾਂ ਅੱਗ ਲੱਗ ਰਹੀ ਸੀ ਜੋ ਅੰਤ ਨੂੰ ਮੱਚੇ ਬਿਨਾਂ ਨਾ ਰਹੀ।

ਕਰਤਾਰਪੁਰ ਦੇ ਜੰਗ {ਕੀਰਤਪੁਰ ਦੀ ਤਿਆਰੀ} ਹੋਏ ਪਿੱਛੋਂ ਗੁਰੂ ਜੀ ਨੇ ਭਾਵੇਂ ਬਹੁਤ ਮੁਰਦੇ ਸੜਵਾ ਦਬਵਾ ਦਿੱਤੇ ਸੇ, ਪਰ ਤਾਂ ਭੀ ਪਿੰਡੋਂ ਦੂਰ ਦੂਰ ਟਿਬਜਾਂ ਤੇ ਝਾੜਾਂ ਵਿੱਚ ਪਏ ਰਹੇ ਸੇ। ਇੱਕ ਤਾਂ ਓਨ੍ਹਾਂ ਨੂੰ ਗਿੱਦੜ ਕੁੱਤੇ ਧੂਹੀ ਫਿਰਨ, ਚੀਲ੍ਹਾਂ, ਕਾਂ, ਗਿਰਝਾਂ ਹਰ ਵੇਲੇ ਭੌਂਦੇ ਦਿੱਸਣ। ਦੂਜੇ ਮੀਂਹ ਪਏ ਤੋਂ ਦੁਰਗੰਧੀ ਖਿੰਡ ਗਈ। ਹਾੜ ਲੱਗੇ ਬੋਲਣ। ਸਾਵਣ ਦੇ ਡਡੂਆਂ ਵਾਂਙੂੰ 'ਮਾਰੋ ਮਾਰੋ!' 'ਫੜੋ ਫੜੋ' 'ਪਾਣੀ ਪਾਣੀ' ਦੀ ਮਹਾਂ ਭਿਆਵਨੀ ਧੁਨਿ ਰਾਤ ਦਿਨੇ ਲੱਗੀ ਰਹੇ। ਤੀਜਾ ਜਿਨ੍ਹਾਂ ਦੇ ਸੰਬੰਧੀ ਮੋਏ ਸੇ ਓਨ੍ਹਾਂ ਪਠਾਣਾਂ ਦੇ ਪਿੰਡ ਕਰਤਾਰਪੁਰ ਦੇ ਚੁਫੇਰੇ ਨੇੜੇ ਤੇੜੇ ਸਨ। ਇੱਕ ਤਾਂ ਓਹ ਚਿਹ ਚਿੜ੍ਹੇ ਹੋਏ ਹਰ ਵੇਲੇ ਸਿੱਖਾਂ ਨੂੰ ਦੁੱਖ ਦੇਣ ਦੂਜੇ, ਓਨ੍ਹਾਂ ਦੇ ਘਰਾਂ ਤੋਂ ਕੁਰਲਾਣ ਦੀ ਆਵਾਜ਼ ਪਈ ਆਵੇ ਤੇ ਅੰਦਰ ਮਾਈਆਂ ਪਾਸ ਆ ਕੇ ਪਿੰਡ ਦੀਆਂ ਤੀਵੀਂਆਂ ਅਨੇਕ ਤਰ੍ਹਾਂ ਦੇ ਤੋਤਕੜੇ ਪਈਆਂ ਅਡਾਉਣ। ਏਸ ਕਰ ਕੇ ਸਿੱਖਾਂ ਦੇ ਤੇ ਪਰਵਾਰ ਦੇ ਕਹਿਣੇ ਪੁਰ ਗੁਰੂ ਸਾਹਿਬ ਜੀ ਨੇ ਕੀਰਤਪੁਰ ਚੱਲਣ ਦੀ ਤਿਆਰੀ ਕਰ ਦਿੱਤੀ ਤੇ ਜਦ ਅਸਬਾਬ ਗੱਡੇ, ਊਠਾਂ ਉੱਤੇ ਲਦਵਾ ਕੇ ਤੋਰਿਆ ਤੇ ਡੋਲੇ ਰਥਾਂ ਵਿੱਚ ਪਰਵਾਰ ਚੜ੍ਹਾਯਾ ਤਾਂ ਧੀਰਮੱਲ ਜੋ ਪਹਿਲੇ ਹੀ ਗੁਰੂ ਜੀ ਨਾਲ ਵਿਗੜ ਰਿਹਾ ਸੀ, ਗੁਰੂ ਗ੍ਰੰਥ ਸਾਹਿਬ ਜੀ ਨੂੰ ਕੋਠੇ ਅੰਦਰ ਰੱਖ ਕੇ ਜੰਦਰਾ ਮਾਰ ਬੂਹੇ ਅੱਗੇ ਮਰਨ ਮਾਰਨ ਤੇ ਹੋ ਬੈਠਾ। ਤਾਂ ਗੁਰੂ ਜੀ ਨੇ ਓਸ ਨੂੰ ਖੋਟਾ ਸਮਝ ਕੇ ਬੁਰਾ ਭਲਾ ਕੁਛ ਨਾ ਆਖਯਾ ਓਥੇ ਹੀ ਰਹਿਣ ਦਿੱਤਾ। ਓਸ ਨੇ ਆਪਣੀ ਮਾਈ ਤੇ ਵਹੁਟੀ ਭੀ ਪਾਸ ਹੀ ਰੱਖ ਲਈਆਂ ਤੇ ਹੋਰ ਸਾਰਾ ਪ੍ਰਵਾਰ ਹਾੜ ਸੁਦੀ ਪੰਚਮੀ ਨੂੰ ਕਰਤਾਰਪੁਰੋਂ ਕੀਰਤਪੁਰ ਵੱਲ ਤੁਰ ਪਿਆ।

ਹੁਣ ਓਧਰ ਜੇਹੜੇ {ਫਗਵਾੜੇ ਦਾ ਜੰਗ} ਦੁਸ਼ਮਨ ਗਿੱਲੇ ਗੋਹੇ ਵਾਂਗੂੰ ਧੁਖਦੇ ਹੋਏ ਸੰਬੰਧੀਆਂ ਦਾ ਵੈਰ ਲੈਣ ਦੀ ਨੀਤ ਪੁਰ ਹਰ ਵੇਲੇ ਫਾਥੇ ਬਿੱਲੇ ਵਾਂਗੂੰ ਦਾਉ ਤੱਕ ਰਹੇ ਸੇ, ਓਨ੍ਹਾਂ ਨੇ ਗੁਰੂ ਜੀ ਨੂੰ ਰਾਹ ਵਿੱਚ ਘੇਰਨ ਦਾ ਚੰਗਾ ਮੌਕਾ ਵੇਖ ਕੇ ਕੱਠ ਕਰ ਲੀਤਾ, ਜਿਸ ਵਿੱਚ ਅਬਦੁਲੇ ਖਾਂ ਦੇ ਪੁੱਤ੍ਰ ਅਹਿਮਦ ਖਾਂ ਤੇ ਵਲੀ ਖਾਂ, ਕੁਤਬ ਖਾਂ ਜਮਾਲ ਖਾਂ, ਫਤੇ ਖਾਂ, ਰਈਸ ਬਸੀ ਸ਼ੇਖਾਂ ਵਾਲੀਦ, ਅਲਾਉਲ ਪੁਰੀਏ ਜਾਫਤੇ ਖਾਂ ਆਦਿਕ ਵੱਡੇ ਵੱਡੇ ਆਦਮੀ ਬਹੁਤ ਸੇ। ਭਾਵੇਂ ਓਹ ਭਲੀ ਭਾਂਤ ਜਾਣਦੇ ਸੇ

ਕਿ ਜਿਨ੍ਹਾਂ ਸ਼ੇਰਾਂ ਦੇ ਸਾਮ੍ਹਣੇ ਹੋ ਕੇ ਪੈਂਦੇ ਖਾਂ, ਕਾਲੇ ਖਾਂ, ਕੁਤਬ ਖਾਂ, ਲਲਾ ਬੇਗ, ਕਰਮ ਬੇਗ, ਮੁਖਲਸ ਖਾਂ ਜੇਹੇ ਵੱਡੇ ਵੱਡੇ ਮਤਗਜਿੰਦ ਭੀ ਦੰਦ ਭਨਾ ਕੇ ਮੌਤ ਦੇ ਸਿਕੰਜੇ ਵਿੱਚ ਪੀੜੇ ਗਏ; ਸੋ ਅਸੀਂ ਬਿੱਲੇ, ਗਿੱਦੜ ਓਨ੍ਹਾਂ ਬਬਰ ਸ਼ੇਰਾਂ ਦਾ ਕੀਹ ਖੋਹ ਸਕਦੇ ਹਾਂ? ਪਰ 'ਹੀਲੇ ਰਿਜ਼ਕ ਬਹਾਨੇ ਮੌਤ' ਕਾਲ ਦੇ ਪ੍ਰੇਰੇ ਪੰਜ ਕੁ ਹਜ਼ਾਰ ਸਵਾਰ ਪਿਆਦਾ ਲੈ ਕੇ ਜਲੰਧਰ ਤੋਂ ਚੜ੍ਹ ਬੈਠੇ। ਓਸ ਦਿਨ ਗੁਰੂ ਜੀ ਫਗਵਾੜੇ ਦੇ ਨੇੜੇ ਪਲਾਹੀ ਪਿੰਡ ਉੱਤਰੇ ਹੋਏ ਸੇ। ਤੁਰਕਾਂ ਦੀ ਤਿਆਰੀ ਵੇਖ ਕੇ ਇੱਕ ਗੁਰਦਿੱਤੇ ਨਾਮ ਗੁਰੂ ਕੇ ਸਿੱਖ ਨੇ ਜਲੰਧਰੋਂ ਦੌੜ ਕੇ ਗੁਰੂ ਜੀ ਨੂੰ ਖ਼ਬਰ ਦਿੱਤੀ, ਜਿਸ ਤੋਂ ਗੁਰੂ ਜੀ ਨੇ ਦੋ ਸੌ ਆਦਮੀ ਨਾਲ ਗੁਰਦਿੱਤੇ ਜੀ ਨੂੰ ਡੇਰੇ ਦਾ ਰਾਖਾ ਛੱਡਿਆ ਤੇ ਆਪ ਹਜ਼ਾਰ ਬਾਰਾਂ ਸੌ ਬਿਧੀਚੰਦ ਜੇਹੇ ਬਹਾਦਰ ਸਿੱਖਾਂ ਸਮੇਤ ਓਨ੍ਹਾਂ ਦੇ ਰਾਹ ਉੱਤੇ ਪਿੰਡੋਂ ਅਧ ਕੋਹ ਛਛਰਿਆਂ ਦੀ ਢੱਕੀ ਵਿੱਚ ਜਾ ਖਲੋਤੇ। ਜਦੋਂ ਤੁਰਕ ਨੇੜੇ ਢੁਕੇ ਬੰਦੂਕਾਂ ਦੁਗਾੜੇ ਭਰੇ ਹੋਏ ਦਾਗ਼ ਦਿੱਤੀਆਂ। ਦੋ ਕੁ ਸੌ ਤਾਂ ਦੜਾ ਦੜ ਡਿਗ ਪਿਆ। ਓਨ੍ਹਾਂ ਨੇ ਅਚਨਚੇਤ ਅਕਾਸੋਂ ਬਿੱਜ ਪਈ ਦੇਖ ਕੇ ਛੇਤੀ ਨਾਲ 'ਕੱਠੇ ਹੋ ਲੜਨ ਵਾਸਤੇ ਪਿਛਲਜਾਂ ਨੂੰ ਜੋ ਲਾਗਾ ਟੇਰ ਆ ਰਹੇ ਸੇ ਮਿਲਾਉਣਾ ਚਾਹਿਆ। ਤਦੋਂ ਨੂੰ ਏਧਰੋਂ ਸਿੱਖਾਂ ਨੇ ਕਸਕੇ ਫੇਰ ਡੰਮ ਘੱਤਿਆ। ਗੁਰੂ ਸਾਹਿਬ ਤੇ ਪ੍ਰਤਾਪ ਸਿੰਘ ਆਦਿਕ ਤੀਰਅੰਦਾਜ਼ਾਂ ਨੇ ਭੀ ਅਨੇਕ ਚੀਰ ਘੱਤੇ, ਸਾੜ ਸਾੜ ਅਜੇਹੇ ਸ਼ੀਘਰ ਛੱਡੇ ਕਿ ਕੋਈ ਅੱਗੇ ਨ ਖੜਾ ਹੋਣ ਦਿੱਤਾ। ਹੱਥ ਪੈਰ ਤਾਂ ਓਨ੍ਹਾਂ ਭੀ ਬਹੁਤ ਹਲਾਏ। ਅਨੇਕ ਸਿੱਖ ਜ਼ਖ਼ਮੀ ਕੀਤੇ ਤੇ ਮਾਰੇ, ਪਰ ਓਹ ਮਾਂਗਵੀ ਧਾੜ ਪੈਰ ਜਮਾ ਕੇ ਨਾ ਲੜ ਸਕੀ। ਜਿਉਂ ਜਿਉਂ ਪਿੱਛੇ ਗਏ ਸਿੱਖ ਓਨ੍ਹਾਂ ਵੰਨੀ ਵਧ ਵਧ ਕੇ ਤੀਰਾਂ ਬੰਦੂਕਾਂ ਦੀ ਫੰਡ ਮਾਰਦੇ ਗਏ। ਜਦ ਛੀ ਸਤ ਸੌ ਡਿਗ ਪਿਆ ਫੇਰ ਤਾਂ ਤੇਜ਼ ਘੋੜਿਆਂ ਵਾਲੇ ਜਾਨ ਬਚਾ ਗਏ। ਬਾਕੀ ਹੱਲਾ ਕਰ ਕੇ ਸਿੱਖਾਂ ਨੇ ਸਭ ਢਾਹ ਲੀਤੇ। ਚਾਰ ਪੰਜ ਕੋਹ ਵਿੱਚ ਲੋਥਾਂ ਬਖੇਰ ਘੱਤੀਆਂ ਤਿੰਨ ਕੁ ਸੌ ਘੋੜਾ ਘੋੜੀ ਹਥਜਾਰ ਤੁਰਕਾਂ ਦੇ ਫਤੇ ਸਮੇਤ ਲੈ ਕੇ ਦੀਵੇ ਜਗਦਿਆਂ ਨੂੰ ਗੁਰੂ ਸਾਹਿਬ ਮੁੜ ਡੇਰੇ ਆ ਗਏ ਤੇ ਆਪਣੇ ਜ਼ਖ਼ਮੀਆਂ ਨੂੰ ਚਕਵਾ ਲਿਆਏ। ਦੁਬਿਸਤਾਨ ਮਜ਼ਾਹਬ ਕਤਾਬ ਦਾ ਕਰਤਾ ਲਿਖਦਾ ਹੈ: ਕਰਤਾਰਪੁਰ ਤੇ ਫਗਵਾੜੇ ਦੀ ਲੜਾਈ ਹੋਣ ਸਮੇਂ ਮੈਂ ਖੁਦ ਗੁਰੂ ਜੀ ਦੇ ਪਾਸ ਸੀ ਕਿਉਂਕਿ ਏਦੂੰ ਪਹਿਲੇ ਪੰਜ ਛੀ ਵਾਰੀ ਮੇਰੀ ਮੁਲਾਕਾਤ ਗੁਰੂ ਸਾਹਿਬ ਨਾਲ ਹੋ ਚੁੱਕੀ ਸੀ। ਏਸ ਗੁਰੂ ਦਾ ਬ੍ਰਿਤਾਂਤ ਸਾਰਾ ਮੈਂ ਅੱਖੀ ਦੇਖਿਆ ਲਿਖਿਆ ਹੈ ਤੇ ਪਿਛਲੇ ਪੰਜਾਂ ਗੁਰੂਆਂ ਦੀ ਕਥਾ ਛੀਵੇਂ ਗੁਰੂ ਤੋਂ ਸੁਣ ਕੇ ਲਿਖੀ ਹੈ। (ਦੇਖੋ ਸਫਾ ੨੫੨ ਜੋ ੧੯੬੬ ਈਸਵੀ ਨੂੰ ਲਖਨਊ ਛਪੀ ਹੈ)

ਹੁਣ ਭਾਵੇਂ ਕੋਈ ਦੁਸ਼ਮਣ ਗੁਰੂ ਜੀ ਵੰਨੀ ਹੱਥ ਚੁੱਕਣ ਜੋਗਾ ਨਹੀਂ ਰਿਹਾ ਸੀ, ਤਾਂ ਬੀ ਆਪਣੇ ਵਹੀਰ ਦੇ ਅੱਗੇ ਪਿੱਛੇ ਸਿੱਖਾਂ ਨੂੰ ਰੱਖ ਕੇ ਗੁਰੂ ਜੀ ਨੇ ਬੰਦੂਕਾਂ ਕਸਵਾ, ਤੋੜੇ ਧੁਖਵਾ ਰੱਖੇ ਸੇ। ਓਥੋਂ ਚੱਲ ਕੇ ਬੰਗ ਕਸਬੇ ਪਾਸ ਜੀਂਦ ਪਿੰਡ ਉੱਤਰੇ। ਏਥੇ ਚਰਨ ਕੌਲ ਦੀ ਚੌਂਕੀ ਹੋਈ, ਏਸ ਕਰ ਕੇ ਗੁਰਦੁਆਰੇ ਦਾ ਨਾਮ ਚਰਨਕੌਲ ਹੈ। ਬਸਾਖੀ ਨੂੰ ਮੇਲਾ ਭਰਦਾ ਹੈ। ਮਹੰਤ ਰਾਮਸਰਨ ਉਦਾਸੀ ਸਾਧੂ ਜਾਗੀਰਦਾਰ ਹੈ।

ਓਥੋਂ ਚੱਲ ਕੇ ਨਵੇਂ ਸ਼ਹਿਰ ਪਾਸ ਦੁਰਗਾਪੁਰ ਪਿੰਡ ਉੱਤਰੇ, ਏਥੇ ਨਾਮਧਾਰੀ ਕਾਹਨ ਸਿੰਘ ਮਹੰਤ ਹੈ। ਏਸੇ ਤਰ੍ਹਾਂ ਅਨੇਕ ਪਿੰਡਾਂ ਵਿੱਚ ਉੱਤਰਦੇ ਹੋਏ ਦੁਆਬੇ ਦੇਸ ਵਿੱਚ ਦੀ ਧੀਰੇ ਧੀਰੇ ਸਿੱਖਾਂ ਦੀ ਕਲਜਾਣ ਕਰਦੇ ਹੋਏ ਨੰਗਲ ਦੇ ਘਾਟ ਸਤਲੁਜੋਂ ਪਾਰ ਹੋ ਕੇ ਪਾਇਲ ਪਿੰਡ ਜਾ ਉੱਤਰੇ। ਅਗਲੇ ਦਿਨ ਤੁਰਨ ਲੱਗੇ ਤਾਂ ਗੁਰੂ ਜੀ ਦਾ ਘੋੜਾ ਸੁਹੇਲਾ ਨਾਮੇ* ਤਾਲ ਵਿੱਚੋਂ ਜਲ ਪੀਣ ਸਾਰ ਮਰ ਗਿਆ। ਗੁਰੂ ਸਾਹਿਬ ਜੀ ਦੂਜੇ ਘੋੜੇ ਪਰ ਸਵਾਰ ਹੋ ਕੇ ਸਾਉਣ ਵਦੀ ਤ੍ਰੌਦਸੀ ਨੂੰ ਕੀਰਤਪੁਰ ਜਾ ਬਿਰਾਜੇ। ਫੇਰ ਅਠ ਨੌਂ ਬਰਸ ਓਥੇ ਹੀ ਰਹਿ ਕੇ ਸਿੱਖਾਂ ਨੂੰ ਨਿਹਾਲ ਕਰਦੇ ਰਹੇ।

---

*ਅਠਮੀ ਰਾਸ ਦੇ ੩੩ ਧਯਾਇ ਵਿੱਚ ਲਿਖਿਆ ਹੈ ਕਿ ਓਸ ਘੋੜੇ ਵਿੱਚੋਂ ਸਵਾ ਮਣ ਸਿੱਕੇ ਦੀਆਂ ਗੋਲੀਆਂ ਜੋ ਜੰਗ ਵਿੱਚ ਓਸ ਨੂੰ ਵਜਕੇ ਵਿੱਚੇ ਰਹੀਆਂ ਸਨ ਨਿਕਲੀਆਂ, ਤੀਰਾਂ ਦੇ ਜ਼ਖ਼ਮ ਭੀ ਬੇਅੰਤ ਸੇ॥

## ਬਾਦਸ਼ਾਹ ਪਾਸ ਜ਼ਖ਼ਮੀਆਂ ਦਾ ਤੇ ਧੀਰਮਲ ਦੀ ਚਿੱਠੀ ਦਾ ਜਾਣਾ, ਗੁਰੂ ਜੀ ਪਾਸ ਸੰਗਤਾਂ ਦਾ ਆਉਣਾ, ਰੋਪੜੀਆਂ ਦਾ ਜੰਗ

ਕਰਤਾਰਪੁਰ ਦੇ ਜੰਗ ਵਿੱਚ ਜ਼ਖ਼ਮੀ ਹੋਏ ਜੇਹੜੇ ਤੁਰਕਾਂ ਨੂੰ ਰਾਜ਼ੀ ਕਰ ਕੇ ਗੁਰੂ ਜੀ ਨੇ ਤੋਰਿਆ ਸੀ, ਜਦ ਓਹਨਾਂ ਨੇ ਬਾਦਸ਼ਾਹ ਪਾਸ ਜਾ ਕੇ ਜੰਗ ਦਾ ਹਾਲ ਤੇ ਅਪਣਾ ਬ੍ਰਿਤਾਂਤ ਗੁਰੂ ਜੀ ਦੀ ਮਹਿਮਾ ਨਾਲ ਮਿਲਿਆ ਹੋਇਆ ਸੁਣਾਇਆ ਤਾਂ ਬਾਦਸ਼ਾਹ ਬੋਲਿਆ, "ਗੁਰੂ ਤਾਂ ਠੀਕ ਸੱਚੇ ਮੀਰ ਪੀਰ ਸਮਦਰਸੀ ਹਨ, ਪਰ ਸਾਡੇ ਅਮਾਲ ਤੇ ਪੈਂਦੇ ਖਾਂ ਜਿਹੇ ਨਿਮਕ ਹਰਾਮ ਖਾਹਮਖਾਹ ਲੜਾਈ ਕਰਾ ਦਿੰਦੇ ਹਨ।" ਵਜ਼ੀਰ ਖਾਂ ਬੋਲਿਆ, "ਹਜ਼ਰਤ! ਪੀਰਾਂ ਫ਼ਕੀਰਾਂ ਦਾ ਘਰ ਰੱਬ ਦਾ ਘਰ ਹੁੰਦਾ ਹੈ। ਓਨ੍ਹਾਂ ਨਾਲ ਵੈਰ ਕਰਨ ਵਾਲੇ ਖ਼ੁਦਾ ਨਾਲ ਵੈਰ ਕਰਦੇ ਹਨ। ਫੇਰ ਖੈਰ ਕਿੱਥੋਂ ਗੁਜ਼ਰੇ? ਹਜ਼ੂਰ ਨੇ ਸੁਣਿਆ ਹੋਊ ਜਦ ਕਰਤਾਰਪੁਰ ਜੰਗ ਹੋਏ ਪਿੱਛੋਂ ਹੁਣ ਵਰਖਾ ਹੋਈ ਬਦਬੋ ਉਠੀ ਤੇ ਹਾੜ ਬੋਲਣ ਲੱਗੇ ਤਾਂ ਗੁਰੂ ਜੀ ਕੀਰਤਪੁਰ ਨੂੰ ਜਾਂਦੇ ਹੋਏ ਜਦ ਫਗਵਾੜੇ ਪਾਸ ਪਹੁੰਚੇ ਤਾਂ ਵਲੀ ਮੁਹੰਮਦ ਖਾਂ ਤੇ ਜ਼ਾਲਮ ਖਾਂ, ਜਮਾਲ ਖਾਂ ਆਦਿਕ ਉਮਰਾ ਆਪਣੇ ਭਾਈਚਾਰੇ ਦਾ ਚਾਰ ਪੰਜ ਹਜ਼ਾਰ ਆਦਮੀ ਲੈ ਕੇ ਗੁਰੂ ਕੇ ਡੇਰੇ ਉੱਤੇ ਜਾ ਪਏ। ਭਾਵੇਂ ਗੁਰੂ ਪਾਸ ਸਿੱਖ ਥੋੜੇ ਹੀ ਸੇ ਪਰ ਖ਼ੁਦਾ ਜਿਸ ਦਾ ਹਾਮੀ ਹੋ ਗਿਆ ਓਸ ਨੂੰ ਕੀ ਡਰ? ਐਸੀ ਚਟਪਟੀ ਦੀ ਲੜਾਈ ਹੋਈ, ਖਟਾ ਖਟ ਤਲਵਾਰ ਚਲੀ ਕਿ ਬਲੀ ਖਾਂ, ਜਮਾਲ ਖਾਂ, ਜ਼ਾਫਤੇ ਖਾਂ ਅਲਾਉਲਪੁਰੀਆ, ਬਸੀ ਵਾਲਾ ਕਮਰਦੀਨ ਖਾਂ ਆਦਕ ਵੱਡੇ ਵੱਡੇ ਆਦਮੀ ਤਿੰਨ ਚਾਰ ਸੌ ਪਠਾਣ ਸਮੇਤ ਮਾਰੇ ਗਏ। ਬਾਕੀ ਦੌੜ ਆਏ। ਹਜ਼ਰਤ ਨੇ ਹੁਕਮ ਕੀਤਾ ਸੀ, ਹੁਣ ਗੁਰੂ ਨਾਲ ਨਹੀਂ ਲੜਨਾ। ਓਨ੍ਹਾਂ ਹੁਕਮ ਅਦੂਲੀ ਕੀਤੀ, ਮੌਤ ਸਜ਼ਾ ਪਾਈ। ਏਹ ਬਾਤ ਨਵੀਨ ਸੁਣ ਕੇ ਬਾਦਸ਼ਾਹ ਹੈਰਾਨ ਰਹਿ ਕਰ ਬੋਲਿਆ, "ਓਹ ਬੇਈਮਾਨ ਗੀਦੀ ਕਰੋਂ ਨਾ ਮਾਰੇ ਜਾਣ ਜਿਨ੍ਹਾਂ ਨੇ ਪੀਰਾਂ ਪੁਰਖਾਂ ਨੂੰ ਧੋਖਾ ਦੇਣਾ ਚਾਹਿਆ?"

ਓਸੇ ਸਮੇਂ ਗੁਰੂ ਕੇ ਪੋਤਰੇ ਧੀਰਮੱਲ ਦੀ ਅਰਜ਼ੀ ਬਾਦਸ਼ਾਹ ਪਾਸ ਪਹੁੰਚੀ। ਓਨ ਬਾਦਸ਼ਾਹ ਦੀ ਬਹੁਤ ਮਹਿਮਾ ਕਰ ਕੇ ਲਿਖਿਆ ਕਿ ਮੇਰੇ ਬਾਬੇ ਗੁਰੂ ਹਰਿਗੋਬਿੰਦ ਜੀ ਨੇ ਬਾਦਸ਼ਾਹੀ ਫੌਜ ਦਾ ਸਾਮ੍ਹਣਾ ਕੀਤਾ ਸੋ ਬਹੁਤ ਬੁਰਾ ਕੀਤਾ ਜਿਸ ਕਰ ਕੇ ਓਨ੍ਹਾਂ ਨੂੰ ਮਾਝਾ ਦੁਆਬਾ ਦੇਸ ਛੱਡ ਕੇ ਪਹਾੜਾਂ ਝਾੜਾਂ ਵਿੱਚ ਜਾ ਕਰ ਕੀਰਤਪੁਰ ਬਸਣਾ ਪਿਅ। ਮੈਂ ਓਨ੍ਹਾਂ ਦੇ ਨਾਲ ਨਹੀਂ ਗਿਆ ਕਿਉਂਕਿ ਮੈਂ ਨਾਜ਼ਮ ਕੁਤਬ ਖਾਂ ਤੇ ਸਿਪਾਹ ਸਲਾਰ ਕਾਲੇ ਖਾਂ ਨੂੰ ਹਰ ਤਰ੍ਹਾਂ ਮੱਦਦ ਤੇ ਭੇਤ ਦਿੰਦਾ ਰਿਹਾ ਸੀ, ਜਿਸ ਤੋਂ ਮੇਰਾ ਗੁਰੂ ਨਾਲ ਬਿਗਾੜ ਹੋ ਗਿਆ। ਹੁਣ ਮੈਂ ਹਜ਼ੂਰ ਦੀ ਸ਼ਰਨ ਹਾਂ। ਜੈਸੇ ਹੋਰ ਰੱਯਤ ਹੈ, ਤੈਸੇ ਮੈਨੂੰ ਭੀ ਹਜ਼ਰਤ ਆਪਣੀ ਖ਼ਾਸ ਪਰਜਾ ਤੇ ਖੈਰ ਖਵਾਹ ਸਮਝੇ। ਵਜ਼ੀਰ ਖਾਂ ਨੇ ਏਹ ਖਤ ਪੜ੍ਹ ਕੇ ਧੀਰਮਲ ਨੂੰ ਬਹੁਤ ਬੁਰਾ ਨਾਲਾਇਕ ਤੇ ਗੀਦੀ ਸਮਝਿਆ। ਬਾਦਸ਼ਾਹ ਨੂੰ ਦੱਸਿਆ ਤਾਂ ਓਨ ਭੀ ਏਹੋ ਆਖਿਆ ਕਿ ਆਪਣੇ ਬਾਪ ਦਾਦੇ ਨਾਲ ਬਦੀ ਕਰਨ ਵਾਲਾ ਭੀ ਕਦੇ ਕੋਈ ਦੂਜੇ ਦਾ ਖੈਰ ਖੁਆਹ ਹੋਇਆ ਹੈ? ਐਸੇ ਕਾਇਰ ਮੂਜ਼ੀ ਦਾ ਨਾਉਂ ਲੈਣਾ ਭੀ ਚੰਗਾ ਨਹੀਂ। ਜਦ ਦੇਸ਼ ਦੇਸ਼ਾਂਤ੍ਰਾਂ ਵਿੱਚ ਸਿੱਖਾਂ ਨੂੰ ਇਹ ਖ਼ਬਰ ਹੋਈ ਕਿ ਗੁਰੂ ਸਾਹਿਬ ਸਾਰੇ ਪਰਵਾਰ ਸਮੇਤ ਕੀਰਤਪੁਰ ਜਾ ਰਹੇ ਹਨ ਤਾਂ ਬਡੇ ਉਤਸ਼ਾਹ ਨਾਲ ਆਪਣੇ ਆਪਣੇ ਪ੍ਰਗਣੇ ਮਸੰਦਾਂ ਨਾਲ ਗੁਰੂ ਕੇ ਦਰਸ਼ਨ ਕਰਨ ਆਉਣ ਲਗ ਪਏ। ਹਰ ਰੋਜ਼ ਗੁਰੂ ਜੀ ਪਾਸ ਮੇਲਾ ਲਗਾ ਰਹੇ। ਤਦੋਂ ਨੂੰ ਜੋਧ ਸ਼ਾਹ ਤੇ ਉਮਰ ਸ਼ਾਹ ਦੋਵੇਂ ਭਾਈ ਆਪਣੇ ਕਬੀਲਿਆਂ ਸਮੇਤ ਸੰਮਤ ੧੬੯੨ ਬਿਕ੍ਰਮੀ ਨੂੰ ਵੈਸਾਖੀ ਵਾਲੇ ਦਿਨ ਗੁਰੂ ਕੇ ਦਰਸ਼ਨ ਕਰਨ ਵਾਸਤੇ ਕੀਰਤਪੁਰ ਆਏ। ਬਹੁਤ ਚੰਗੇ ਚੰਗੇ ਵਛੇਰੇ ਪਾਲੇ ਹੋਏ ਨਕਦੀ ਸਮੇਤ ਗੁਰੂ ਕੀ ਨਜ਼ਰ ਕੀਤੇ। ਓਨ੍ਹਾਂ ਦੀਆਂ ਸਵਾਣੀਆਂ ਨੇ ਭੀ ਅਨੇਕ ਅੱਛੇ ਗਹਿਣੇ ਕਪੜੇ ਜਨਾਨੇ ਮਾਈਆਂ ਲਈ ਚੜ੍ਹਾਏ ਤੇ ਦਰਸ਼ਨ ਉਪਦੇਸ਼ ਪਾ ਕੇ ਨਿਹਾਲ ਹੋਈਆਂ। ਜੋਧਸ਼ਾਹ, ਉਮਰਸ਼ਾਹ, ਭਾਈ ਰੂਪਾ ਆਦਿਕ ਸਭ ਸਿੱਖ ਜੰਗ ਦੇ ਪ੍ਰਸੰਗ ਸੁਣ ਸੁਣ ਬਹੁਤ ਖ਼ੁਸ਼ੀ ਹੋਏ। ਓਸੇ ਸਮੇਂ ਰਾਜਾ ਤਾਰਾ ਚੰਦ ਕਹਿਲੂਰੀ ਤੇ ਹੰਡੂਰੀ ਆਦਿਕ ਕਈ ਰਾਜੇ ਦੀਪਮਾਲਾ ਦੇ ਦਿਨ ਗੁਰੂ ਜੀ ਦੇ ਦਰਸ਼ਨ ਨੂੰ ਆ ਗਏ। ਰਾਜ

ਦਰਬਾਰ ਸੈਰ ਸ਼ਿਕਾਰ ਦੀਆਂ ਗੱਲਾਂ ਕਰਨੇ ਪਿੱਛੋਂ ਜੋਧਸ਼ਾਹ ਦੀ ਮੁਲਾਕਾਤ ਰਾਜਿਆਂ ਨਾਲ ਹੋਈ ਤੇ ਬਿਧੀਚੰਦ ਨੇ ਦੋਹਾਂ ਪਾਸਿਆਂ ਦੇ ਗੁਣ ਵਰਣਨ ਕਰ ਕੇ ਸੁਣਾਏ। ਫੇਰ ਤਾਂ ਸਭ ਰਾਜੇ ਪੰਦਰਾਂ ਦਿਨ ਤੱਕ ਮਿਲ ਕੇ ਸੈਰ ਸ਼ਿਕਾਰ ਕਰਦੇ ਰਹੇ ਤੇ ਕਈ ਸ਼ੇਰ ਮਾਰੇ।

ਰੋਪੜੀਏ ਸਜਾਲਬੇ ਵਾਲੇ ਪਠਾਣਾਂ ਦੀ ਜੋ ਨਾਲਾਗੜੀਏ ਰਾਜਾ ਤਾਰਾ ਚੰਦ ਗਜੈ ਸਿੰਘ ਦੇ ਬਾਪ ਨਾਲ ਹਮੇਸ਼ ਚਖਾ ਮਖੀ ਰਹਿੰਦੀ ਸੀ। ਹੁਣ ਲੜਾਈ ਹੋ ਪਈ ਤਾਂ ਰਾਜੇ ਦੀ ਫੌਜ ਨੂੰ ਭਜਾ ਕੇ ਓਨ੍ਹਾਂ ਨੇ ਕਈ ਪਿੰਡ ਰਾਜੇ ਦੇ ਦੱਬ ਲਏ। ਰਾਜੇ ਨੇ ਗੁਰੂ ਜੀ ਦੇ ਚਰਨ ਆ ਫੜੇ। ਗੁਰੂ ਜੀ ਨੇ ਸ਼ਰਣ ਆਏ ਦੀ ਲਾਜ ਪਾਲਣ ਵਾਸਤੇ ਬਿਧੀ ਚੰਦ, ਸ਼ੀਹਾਂ, ਉਮਰਸ਼ਾਹ, ਆਦਿਕ ਬਹਾਦਰਾਂ ਨੂੰ ਪੰਜ ਛੇ ਸੌ ਸਿੰਖ ਨਾਲ ਦੇ ਕੇ ਭੇਜ ਦਿੱਤਾ। ਏਨ੍ਹਾਂ ਦੇ ਜ਼ੋਰ ਨਾਲ ਰਾਜੇ ਨੇ ਆਪਣੇ ਪਿੰਡ ਛੁਡਾ ਕੇ ਸਗੋਂ ਓਨ੍ਹਾਂ ਦੇ ਕਈ ਪਿੰਡ ਦੱਬ ਲਏ। ਏਸ ਗਲੋਂ ਪਠਾਣਾਂ ਨੇ ਖਿਝ ਖਾ ਕੇ ਕਿੜੀ, ਬਲੋਲਪੁਰ, ਮਾਛੀਵਾੜੇ, ਕੋਟਲੇ, ਸਜਾਲਬੇ ਆਦਿਕ ਪਿੰਡਾਂ ਦੇ ਆਪਣੇ ਭਾਈ ਪਠਾਣਾਂ ਨੂੰ ਲਿਆ ਕੇ ਰਾਜੇ ਦੇ ਆਦਮੀ ਮਾਰ ਕੁੱਟ ਕੇ ਕੱਢ ਛੱਡੇ ਤੇ ਫੇਰ ਬਹੁਤ ਪ੍ਰਗਣਾ ਦੱਬ ਲਿਆ। ਫੇਰ ਤਾਂ ਬਹੁਤ ਸਾਰੇ ਪਹਾੜੀਏ ਗੁਰੂ ਜੀ ਦੀ ਸ਼ਰਨ ਆਏ ਤੇ ਦੀਨ ਹੋ ਕੇ ਗੁਰੂ ਜੀ ਨੂੰ ਚੜ੍ਹਾ ਲਿਆਏ। ਘਨੌਲੇ ਪਿੰਡ ਪਾਸ ਮੁਠ ਭੇੜ ਹੋਈ ਪਹਾੜੀਆਂ ਨੇ ਪਹਿਲਾਂ ਤਾਂ ਤੀਰ ਗੋਲੀ ਚਲਾਈ ਪਰ ਜਾਂ ਪਠਾਣ ਜ਼ੋਰ ਦੇ ਕੇ ਹੱਲਾ ਕਰ ਕੇ ਆ ਪਏ ਤਾਂ ਪਹਾੜੀਏ ਨੱਸ ਤੁਰੇ। ਤਦ ਗੁਰੂ ਜੀ ਨੇ ਆਪਣੀ ਬਦਨਾਮੀ ਹੋਣ ਦਾ ਖ਼ਿਆਲ ਕਰ ਕੇ ਸਿੱਖਾਂ ਦਾ ਹੱਲਾ ਪਠਾਣਾਂ ਪੁਰ ਦੂਜੇ ਪਾਸਿਓਂ ਕਰ ਦਿੱਤਾ। ਫੇਰ ਤਾਂ ਜੋਧ ਸ਼ਾਹ, ਉਮਰ ਸ਼ਾਹ, ਪ੍ਰਤਾਪ ਸਿੰਘ, ਸਾਂਗਾਰਾਣਾਂ ਸ਼ਿਵ ਸਿੰਘ, ਬਿਧੀਚੰਦ, ਮੰਗਲਸ਼ਾਹ, ਚੂਹੜ, ਕੁਸਾਲੀ ਆਦਿਕ ਗੁਰੂ ਕੇ ਜੋਧੇ ਆਪਣੇ ਆਪਣੇ ਜਥੇ ਨੂੰ ਲੈ ਕੇ ਚਿਤ੍ਰਜਾਂ ਵਾਂਗੂੰ ਜਾ ਪਏ। ਬਰਛੇ, ਸੇਲੇ, ਸੈਫ, ਤੇਗੇ, ਘਸਾ ਘੱਸ ਘਸੋੜ ਦਿੱਤੇ। ਖੱਟਾ ਖੱਟ ਤਲਵਾਰ ਚੱਲਣ ਲੱਗੀ। ਆਪਣੇ ਆਪਣੇ ਹੁਨਰ ਸੂਰਬੀਰਾਂ ਨੇ ਵਧ ਵਧ ਕੇ ਦਿਖਾਏ ਤੇ ਗੁਰੂ ਕੇ ਤੀਰਾਂ ਦੀ ਬੁਛਾੜ ਨੇ ਪਠਾਣ ਪਛਾੜ ਕੇ ਸਿੱਟ ਘੱਤੇ। ਤਦੋਂ ਨੂੰ ਪਹਾੜੀ ਰਾਜਜਾਂ ਦੀ ਫੌਜ ਨੱਸੀ ਹੋਈ ਮੁੜ ਪਠਾਣਾਂ ਉੱਤੇ ਆ ਝੁਕੀ, ਜਿਸ ਕਰ ਕੇ ਪਠਾਣ ਪਿੱਠ ਦਿਖਾ ਤੁਰੇ ਚਾਰ ਕੋਹ ਤੱਕ ਸਿੱਖ ਓਨ੍ਹਾਂ ਦਾ ਪਿੱਛਾ ਦੱਬੀ ਗਏ। ਬਹੁਤ ਘੋੜੇ ਹਥਜਾਰ ਪਠਾਣਾਂ ਦੇ ਖੋਹ ਲਿਆਏ। ਫੱਗਣ ਵਦੀ ਪੰਚਮੀ ਸੰਮਤ ੧੬੯੨ ਬਿਕ੍ਰਮੀ ਨੂੰ ਗੁਰੂ ਜੀ ਸਿੱਖਾਂ ਸਮੇਤ ਕੀਰਤਪੁਰ ਆ ਬਿਰਾਜੇ।

## ਸ਼ਿਕਾਰ ਵਿੱਚ ਲੜਾਈ, ਖੂਹ ਲਾਉਣੇ ਟਿੱਕੇ ਜੀ ਦਾ ਚਲਾਣਾ

ਸੰ: ੧੬੯੩ ਬਿਕ੍ਰਮੀ ਨੂੰ ਵੈਸਾਖੀ ਪਰ ਬਹੁਤ ਸੰਗਤ ਆਈ, ਭੇਟ ਚੜ੍ਹਾਈ। ਇੱਕ ਦਿਨ ਗੁਰੂ ਜੀ ਸਿੱਖਾਂ ਸਮੇਤ ਸ਼ਿਕਾਰ ਗਏ ਤਾਂ ਰੋਪੜ ਵੰਨੀਂ ਸਤਲੁਜ ਦੇ ਕਿਨਾਰੇ ਕਿਨਾਰੇ ਦੂਰ ਨਿੱਕਲ ਗਏ। ਓਧਰ ਨਵਾਬ ਰਹਿਮਤ ਖਾਂ, ਫਤੇ ਖਾਂ, ਮਹੰਮਦ ਬਖ਼ਸ਼ ਆਦਿਕ ਰੋਪੜੀਏ ਪਠਾਣ ਭੀ ਸ਼ਿਕਾਰ ਖੇਡਦੇ ਹੋਏ ਆ ਪਹੁੰਚੇ। ਟਾਕਰਾ ਹੋ ਪਿਆ, ਖੂਬ ਝੜਫੜੀ ਹੋਈ, ਗੁਰੂ ਜੀ ਦਾ ਤੀਰ ਰੋਪੜ ਦੇ ਨਵਾਬ ਰਹਿਮਤ ਖਾਂ ਨੂੰ ਵੱਜ ਗਿਆ। ਤੁਰਕ ਤਾਂ ਸਭ ਓਸ ਪਰ ਹੀ ਢੇਰੀ ਹੋ ਗਏ ਤੇ ਗੁਰੂ ਜੀ ਮ੍ਰਿਘਾਂ ਮਲੇਛਾਂ ਦਾ ਸ਼ਿਕਾਰ ਕਰਦੇ ਹੋਏ ਡੇਰੇ ਆ ਬਿਰਾਜੇ॥

ਏਸੇ ਸਾਲ ਗੁਰੂ ਜੀ ਨੇ ਇੱਕ ਖੂਹ ਲਵਾਇਆ ਜੋ ਕਲਜਾਨ ਪੁਰ ਪਿੰਡ ਸਮੇਤ ਲੋਹੜ ਨਦੀ ਵਿੱਚ ਰੁੜ੍ਹ ਗਿਆ, ਦੂਜਾ ਪਾਇਲ ਜੋ ਹੁਣ ਤੱਕ ਗੁਰੂ ਕੇ ਲਾਹੌਰ ਦੇ ਰਾਹ ਵਿੱਚ ਕਾਇਮ ਹੈ, ਤੀਜਾ ਕੋਟਲੇ, ਚੌਥਾ ਅਨੰਦਪੁਰ ਤੇ ਕੀਰਤਪੁਰ ਦੇ ਵਿਚਕਾਰ ਜਿੱਥੇ ਹੁਣ ਭਾਈ ਅਣੋਖ ਸਿੰਘ ਰਹਿੰਦਾ ਹੈ; ਏਹ ਚਾਰ ਖੂਹ ਲਵਾਏ ਕਿਉਂਕਿ ਇਹ ਸਭ ਪਿੰਡ ਗੁਰੂ ਕਿਆਂ ਨੂੰ ਰਾਜੇ ਤਾਰਾ ਚੰਦ ਨੇ ਮਾਫ਼ੀ ਦੇ ਰੱਖੇ ਸੇ। ਏਸੇ ਸਾਲ ਰਾਜੇ ਦੇ ਮਰੇ ਤੋਂ ਓਸ ਦਾ ਵਡਾ ਪੁੱਤ੍ਰ ਦੀਪਚੰਦ ਗਦੀ ਤੇ ਬੈਠਾ ਤਾਂ ਇੱਕ ਘੋੜਾ ਸੌ ਰੁਪਯਾ ਗੁਰੂ ਜੀ ਦੀ ਨਜ਼ਰ ਕੀਤਾ। ਗੁਰੂ ਜੀ ਨੇ ਸਿਰੋਪਾਉ ਬਖਸ਼ਿਆ। ਤਾਰਾਚੰਦ ਦੇ ਤਿੰਨ ਪੁੱਤ੍ਰ ਸੇ। ਦੀਪਚੰਦ, ਕੀਰਤ ਚੰਦ, ਕਲਯਾਨ ਚੰਦ। ਕੀਰਤਪੁਰ ਤੇ ਕਲਜਾਨ ਪੁਰ ਏਨ੍ਹਾਂ ਦੋਹਾਂ ਦੇ ਨਾਮ ਦੇ ਦੋ ਪਿੰਡ ਜੇਹੜੇ ਸੇ, ਓਹ ਗੁਰੂ ਜੀ ਪਾਸ ਮਾਫ਼ੀ ਸਨ। ਸੋ ਜਿਮੀਂਦਾਰਾਂ ਸੋਢੀਆਂ ਨੇ ਨਾ ਸਾਂਭਿਆ ਤਾਂ ਰੰਘੜਾਂ ਨੇ ਸਾਂਭ ਲਿਆ ਜਿਨ੍ਹਾਂ ਵਿੱਚੋਂ ਹੁਣ ਕਾਨ੍ਹਾਂ ਲੰਬਰਦਾਰ ਹੈ। ਮਾਫ਼ੀਦਾਰ ਸੋਢੀ ਰਹੇ ਜੋ ਦਸਮੇਂ ਗੁਰੂ ਜੀ ਦੇ ਸਾਥ ਭੀਮਚੰਦ ਦਾ ਵਿਰੋਧ ਹੋਣੇ ਕਰ ਓਸ ਨੇ ਛੀਨ ਲੀਤੀ। ਏਸੇ ਸਾਲ ਬਾਬੇ ਗੁਰਦਿੱਤੇ ਦਾ ਚਲਾਣਾ ਹੋਇਆ। ਏਸ ਦੇ ਬਾਬਤ ਮੁਨਸ਼ੀ ਮਹਾਂਵਲੀ ਨੇ ਤਵਾਰੀਖ ਅੰਮ੍ਰਿਤਸਰ ਵਿੱਚ ਦੁਬਿਸਤਾਨ ਮਜ਼ਾਹਬ ਦਾ ਹਵਾਲਾ ਦੇ ਕੇ ਐਉਂ ਲਿਖਿਆ ਹੈ:

ਨਾਗੋਰਾ ਇੱਕ ਕਲਾਨੌਰ ਦਾ ਖੱਤ੍ਰੀ {ਬਾਬਾ ਗੁਰਦਿੱਤਾ ਜੀ ਦਾ ਚਲਾਣਾ} ਆਪਣੇ ਕੁਟੰਬ ਸਮੇਤ ਗੁਰੂ ਕੇ ਦਰਸ਼ਨ ਨੂੰ ਆਇਆ। ਓਸ ਦੀ ਬੇਟੀ ਵਲ ਚਿਰ ਤੱਕ ਗੁਰੂ ਜੀ ਦੇਖਦੇ ਰਹੇ। ਓਨ ਜਾਣਿਆਂ, ਗੁਰੂ ਜੀ ਦਾ ਦਿਲ ਏਸ ਉੱਤੇ ਆਇਆ ਹੈ। ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਦੀ ਇਛਜਾ ਹੋਵੇ, ਤਾਂ ਏਸ ਨੂੰ ਆਪਣੀ ਦਾਸੀ ਕਰ ਲਓ।" ਗੁਰੂ ਜੀ ਬੋਲੇ, "ਏਸ ਵਾਸਤੇ ਅਸੀਂ ਨਹੀਂ ਦੇਖਦੇ। ਅਸੀਂ ਤਾਂ ਕੇਵਲ ਏਸ ਦੇ ਅਨੂਪ ਸਰੂਪ ਵੰਨੀ; ਜੋ ਕਰਤਾਰ ਨੇ ਇਸ ਨੂੰ ਬਖਸ਼ਿਆ ਹੈ, ਦੇਖਦੇ ਸੇ। ਸਿੱਖ ਦੀ ਬੇਟੀ ਸਾਡੀ ਬੇਟੀ ਹੈ।" ਏਹ ਬਚਨ ਸੁਣ ਕੇ ਸਭ ਲੋਗ ਧੰਨਜ ਸਿੱਖ ਧੰਨ ਗੁਰੂ ਆਖਣ ਲੱਗੇ। ਏਧਰ ਟਿੱਕੇ ਗੁਰਦਿੱਤੇ ਜੀ ਨੇ ਓਸ ਦੇ ਅਤੀ ਸੁੰਦ੍ਰ ਸਰੂਪ ਉੱਤੇ ਮੋਹਿਤ ਹੋ ਕਰ ਓਸ ਨਾਲ ਸ਼ਾਦੀ ਕਰਨੀ ਠਹਿਰਾ ਲੀਤੀ। ਗੁਰੂ ਹਰਰਾਇ ਜੀ ਦੀ ਮਾਤਾ ਨੇ ਆਪਣੇ ਉੱਤੇ ਸੌਂਕਣ ਆਉਣ ਦਾ ਦੁੱਖ ਮੰਨ ਕੇ ਗੁਰੂ ਸਾਹਿਬ ਪਾਸ ਜਾ ਦੱਸਿਆ ਤੇ ਰੁਦਨ ਕੀਤਾ ਤਾਂ ਗੁਰੂ ਜੀ ਨੇ ਟਿੱਕੇ ਸਾਹਿਬ ਨੂੰ ਬੁਲਾ ਕੇ ਆਖਿਆ, "ਏਸ ਨੂੰ ਅਸੀਂ ਭਰੀ ਸਭਾ ਵਿੱਚ ਬੇਟੀ ਕਹਿ ਚੁੱਕੇ ਹਾਂ। ਤੈਨੂੰ ਬਜਾਹੁਣੀ ਜੋਗ ਨਹੀਂ। ਟਿੱਕਾ ਗੁਰੂ ਜੀ ਪਾਸ ਤਾਂ ਮੁੱਕਰ ਕੇ ਸੌਂਹ ਖਾ ਗਿਆ ਪਰ ਚੋਰੀ ਬਜਾਹ ਲੀਤੀ। ਝੂਠੀ ਸੌਂਹ ਖਾਣ ਉੱਤੇ ਗੁਰੂ ਜੀ ਨੂੰ ਗ਼ੁੱਸਾ ਆਇਆ ਓਨ੍ਹਾਂ ਕਹਿ ਭੇਜਿਆ, "ਹੁਣ ਸਾਨੂੰ ਮੂੰਹ ਨਾ ਦਿਖਾਵੀਂ।" ਏਹ ਸੁਣ ਕੇ ਟਿੱਕੇ ਜੀ ਨੂੰ ਬਹੁਤ ਗ਼ਮ ਹੋਇਆ। ਅੱਠ ਦਿਨ ਘਰੋਂ ਬਾਹਰ ਨਾ ਨਿੱਕਲਿਆ। ਨੌਵੇਂ ਦਿਨ ਸੇਵਕ ਸ਼ਿਕਾਰ ਖੇਲਾਉਣ ਲੈ ਗਏ। ਭਾਵੀ ਕਰਤਾਰ ਦੀ ਚੜ੍ਹਦੀ ਪਰ ਚੜ੍ਹਾਉ। ਸ਼ਿਕਾਰ ਵਿੱਚ ਮ੍ਰਿਗ ਦੇ ਧੋਖੇ ਗਊ ਨੂੰ ਤੀਰ ਵੱਜ ਗਿਆ। ਓਹ ਮਰ ਗਈ। ਟਿੱਕੇ ਜੀ ਨੇ ਗੋ ਹੱਤਿਆ ਹੋਈ ਸਮਝ ਕੇ ਓਸ ਨੂੰ ਜਿਵਾ ਦਿੱਤਾ। ਇਹ ਬਾਤ ਸੁਣ ਕੇ ਗੁਰੂ ਜੀ ਹੋਰ ਭੀ ਗ਼ੁੱਸੇ ਹੋਏ ਕਿ ਕਰਾਮਾਤ (ਕਹਿਰ) ਦਿਖਾਉਣ ਲਗ ਪਿਆ ਹੈ। ਏਹ ਪਰਮਾਤਮਾਂ ਨਾਲ ਸ਼ਰੀਕਾ ਕਰਦਾ ਹੈ। ਇਹ ਬਚਨ ਸੁਣ ਕੇ ਜਗਤ ਗੁਰੂ ਪਿਤਾ ਨੂੰ ਗ਼ੁੱਸੇ ਦੇਖ ਕੇ ਟਿੱਕਾ ਜੀ ਨੇ ਅਟੱਲ ਰਾਇ ਵਾਂਙ ਚੁੱਪ ਚਾਪ ਅਕੱਲੇ ਹੀ

ਬੁੱਢਣਸ਼ਾਹ ਦੀ ਕਬਰ ਦੇ ਨੇੜੇ ਪਹਾੜੀ ਉੱਪਰ ਜਾ ਕੇ ਅਸੂ ਵਦੀ ੧੦ ਸੰਮਤ ੧੬੯੩ ਬਿਕ੍ਰਮੀ ਨੂੰ ਸੱਪ ਦੇ ਕੁੰਜ ਛੱਡ ਜਾਣ ਵਾਂਗੂੰ ਦੇਹ ਤਿਆਗ ਦਿੱਤੀ। ਜਦ ਇਹ ਖ਼ਬਰ ਗੁਰੂ ਸਾਹਿਬ ਨੂੰ ਹੋਈ ਤਾਂ ਬਹੁਤ ਅਫ਼ਸੋਸ ਕਰਦੇ ਹੋਏ ਓਥੇ ਪਹੁੰਚੇ। ਸਾਰਾ ਪਰਵਾਰ ਰੁਦਨ ਕਰਨ ਲੱਗਾ। ਗੁਰੂ ਜੀ ਨੇ ਟਿੱਕੇ ਜੀ ਦੀ ਦਾਹ ਕ੍ਰਿਆ ਗੁਰ ਮਰਾਯਾਦਾ ਅਨੁਸਾਰ ਕਰ ਕੇ ਬਚਨ ਕੀਤਾ, "ਭਾਵੀ ਕਰਤਾਰ ਦੀ ਅਮਿੱਟ ਹੈ ਤੇ ਪ੍ਰਬਲ ਹੈ, ਤਾਂ ਤੇ ਪ੍ਰਭੂ ਦੀ ਰਜ਼ਾਇ ਪਰ ਰਾਜ਼ੀ ਰਹਿਣਾ ਹੀ ਮਨੁਖ ਦੀ ਸ੍ਰੇਸ਼ਟਤਾ ਹੈ।" ਫੇਰ ਬਚਨ ਕੀਤਾ ਏਹ ਸਦਾ ਹੀ ਅਮਰ ਹੈ ਏਸ ਨੂੰ ਲੋਗ ਪੂਜਣ ਮੰਨਣਗੇ ਤੇ ਏਸ ਦੇ ਦੇਹੁਰੇ ਬਹੁਤ ਕੜਾਹ ਪ੍ਰਸ਼ਾਦ ਵਰਤਿਆ ਕਰੇਗਾ। ਲਿਖਿਆ ਹੈ ਕਿ ਟਿੱਕੇ ਜੀ ਦੇ ਹੱਥ ਦੀ ਛਿਟੀ ਜੋ ਓਥੇ ਪੌਡਣ ਲੱਗੇ ਧਰਤੀ ਵਿੱਚ ਧਸਾ ਕੇ ਖੜੀ ਕਰ ਦਿੱਤੀ ਸੀ। ਹੁਣ ਓਹ ਨਿੰਮ ਦਾ ਬ੍ਰਿਛ ਹੋਈ ਖੜੀ ਹੈ। ਫੇਰ ਗੁਰੂ ਜੀ ਨੇ ਟਿੱਕੇ ਜੀ ਦੇ ਨਮਿੱਤ ਪਾਠ ਕਰੌਣ ਲਈ (ਗੁਰੂ) ਗ੍ਰੰਥ ਸਾਹਿਬ ਲਜਾਉਣ ਵਾਸਤੇ ਭਾਈ ਗੜੀਏ, ਮਲਕ ਜਾਤੀ ਪ੍ਰੋਹਤ ਨੂੰ ਕਰਤਾਰਪੁਰ ਭੇਜਿਆ। ਪਰ ਧੀਰਮਲ ਨੇ {ਧੀਰਮੱਲ ਵਲੋਂ ਬੀੜ ਦੇਣ ਤੋਂ ਇਨਕਾਰ} ਨਾ ਤਾਂ (ਗੁਰੂ) ਗ੍ਰੰਥ ਸਾਹਿਬ ਹੀ ਦਿੱਤਾ ਅਤੇ ਨਾ ਪਿਤਾ ਦੇ ਸ਼ੋਕ ਵਿੱਚ ਆਇਆ। ਗੁਰੂ ਜੀ ਨੇ ਬਚਨ ਕੀਤਾ, "ਓਹ (ਗੁਰੂ) ਗ੍ਰੰਥ ਸਾਹਿਬ ਦਾ ਮਾਣ ਕਰਦਾ ਹੈ ਏਹ (ਗੁਰੂ) ਗ੍ਰੰਥ ਸਾਹਿਬ ਘਰ ਘਰ ਹੋਵੇਗਾ।"

ਗੁਰੂ ਜੀ ਪੰਜ ਗ੍ਰੰਥੀ ਪੋਥੀ ਦਾ ਸਾਰਾ ਪਾਠ ਤੇ ਸੰਸਕ੍ਰਿਤੀ ਸਲੋਕਾਂ ਦੀ ਕਥਾ ਟਿੱਕੇ ਜੀ ਦੇ ਨਮਿੱਤ ਨਿਤ ਕਰਾਉਂਦੇ ਰਹੇ। ਸਤ੍ਰਮੀ ਵਾਲੇ ਦਿਨ ਭੋਗ ਪਵਾ ਕੇ ਦਸਤਾਰ ਹਰਿ ਰਾਇ ਜੀ ਨੂੰ ਬਨ੍ਹਾ ਦਿਤੀ। ਹੋਰ ਭੀ ਸਭ ਮਸੰਦ ਤੇ ਸਾਕ ਸੰਬੰਧੀ ਜੋ ਆਏ ਸੇ ਸਭ ਨੇ ਪੱਗਾਂ ਦੁਸ਼ਾਲੇ ਜਥਾ ਜੋਗ ਰੁਪਯੇ ਧਰ ਕੇ ਮੱਥੇ ਟੇਕ ਦਿੱਤੇ। ਨਾਗੋ ਰਾਇ ਨੂੰ ਜਿਸ ਦੀ ਬੇਟੀ ਗੁਰਦਿੱਤੇ ਜੀ ਨੇ ਬਜਾਹ ਕੇ ਛੋਹੀ ਭੀ ਨਹੀਂ ਸੀ, ਗੁਰੂ ਜੀ ਨੇ ਹੁਕਮ ਦਿੱਤਾ ਏਸ ਦੇਵੀ ਨੂੰ ਘਰ ਲੈ ਜਾ ਕੇ ਹੋਰ ਜਗ੍ਹਾ ਬਜਾਹ ਦੇਹੋ। ਓਨ ਓਹੋ ਕੀਤਾ, ਏਸ ਬਚਨ ਤੋਂ {ਲੜਕੀਆਂ ਦਾ ਦੂਜਾ ਵਿਆਹ ਕਰਨ ਦੀ ਪ੍ਰਥਾ ਪ੍ਰਚੱਲਤ} ਲੜਕੀਆਂ ਦਾ ਦੂਜਾ ਬਿਵਾਹ ਕਰਨ ਦੀ ਆਗਜਾ ਭੀ ਗੁਰੂ ਜੀ ਵੱਲੋਂ ਹੋ ਗਈ।

ਬਾਬਾ ਗੁਰਦਿੱਤਾ ਜੀ ਬਹੁਤ ਨੇਕ ਚਲਨ ਧੀਰਜੀ ਨਿੰਮ੍ਰੀ, ਸਤੋਗੁਨੀ, ਉਦਾਰ ਚਿਤ, ਸਰਬ ਭਾਂਤ ਲਾਇਕ ਸੇ। ਗੁਰੂ ਪਿਤਾ ਜੀ ਦੀ ਆਗਜਾ ਭੰਗ ਕਰਨ ਦਾ ਫ਼ਲ ਜਦ ਓਨ੍ਹਾਂ ਨੂੰ ਏਹ ਹੋਇਆ ਤਾਂ ਜੇਹੜੇ ਗੁਰਾਂ ਦੇ ਬਚਨਾਂ ਉੱਤੇ ਸਰਬਥਾ ਨਹੀਂ ਚਲਦੇ, ਓਨ੍ਹਾਂ ਦਾ ਕੀ ਹਾਲ? ਤਾਂ ਤੇ ਗੁਰੂ ਕੇ ਸਿੱਖਾਂ ਨੂੰ ਸਰਬ ਪਰਕਾਰ ਕਾਰ ਬਿਹਾਰ ਗੁਰਬਾਣੀ ਅਨੁਸਾਰ ਕਰਨਾ ਜੋਗ ਹੈ। ਦੇਹੁਰਾ ਬਾਬੇ ਨਾਨਕ ਜੀ ਦਾ ਰਾਜੇ ਭੂਪ ਸਿੰਘ ਰੋਪੜੀਏ ਨੇ ਸੰਮਤ ੧੮੯੨ ਬਿਕ੍ਰਮੀ ਨੂੰ ਤਿਆਰ ਕਰਾ ਕੇ ਇੱਕ ਪਿੰਡ ਗ਼ੁਜ਼ਾਰੇ ਵਾਸਤੇ ਦਿੱਤਾ ਸੀ, ਜੋ ਓਦੇ ਰਾਜ ਨਸ਼ਟ ਨਾਲ ਜ਼ਬਤ ਹੋ ਗਿਆ।

## ਸੰਗਤਾਂ ਦਾ ਆਉਣਾ, ਸੁੰਦ੍ਰਸ਼ਾਹ ਦਾ ਪ੍ਰਸੰਗ

ਦੀਪਮਾਲਾ ਦਾ ਜੋੜ ਮੇਲ ਨੇੜੇ ਆਇਆ ਦੇਖ ਕੇ ਬਹੁਤ ਲੋਗ ਤਾਂ ਟਿਕੇ ਜੀ ਦੀ ਮੁਕਾਣ ਆਏ ਹੋਏ ਗੁਰੂ ਪਾਸ ਟਿਕੇ ਰਹੇ ਤੇ ਅਨੇਕ ਚਲੇ ਗਏ। ਗੁਰੂ ਸਾਹਿਬ ਟਿੱਕੇ ਦੇ ਗੁਜ਼ਰੇ ਪਿੱਛੋਂ ਅਧਕ ਪਿਆਰ ਆਪਣੇ ਛੋਟੇ ਪੋਤਰੇ ਸ੍ਰੀ ਹਰਿ ਰਾਇ ਜੀ ਨਾਲ ਰੱਖਣ ਲੱਗੇ। ਭਾਵੇਂ ਓਹ ਓਦੋਂ ਸੱਤ ਬਰਸ ਦੇ ਸਨ ਪਰ ਹਰ ਵੇਲੇ ਆਪਣੇ ਪਾਸ ਰੱਖਣਾ। ਗੈਹਣੇ ਕਪੜੇ ਚੰਗੇ ਬਣਵਾਉਣੇ, ਪਹਿਰਾਉਣੇ। ਲਾਡ ਪਯਾਰ ਦੇਣਾ, ਬਾਹਰ ਸ਼ਿਕਾਰ ਸੈਲ ਨੂੰ ਚੜ੍ਹਨਾ ਤਾਂ ਭੀ ਸਾਥ ਗੂਟ ਘੋੜੇ ਪਰ ਸਵਾਰ ਕਰਾ ਲੈਣਾ। ਕਦੇ ਸਤਲੁਜ ਕਨਾਰੇ ਸੈਲ ਕਰਨਾ। ਕਿਸ਼ਤੀ ਵਿੱਚ ਤਰਨਾ ਤਾਂ ਭੀ ਸਾਥ ਰੱਖਣਾ। ਦੀਵਾਨ ਵਿੱਚ ਭੀ ਆਪਣੇ ਪਾਸ ਬੈਠਾਉਣਾ। ਏਸ ਕਰ ਕੇ ਸਿਆਣੇ ਸਿਆਣੇ ਲੋਗ ਨਿਸਚੇ ਕਰ ਬੈਠੇ ਸੇ ਕਿ ਹੁਣ ਗੁਰਿਆਈ ਏਸ ਪੋਤਰੇ ਨੂੰ ਦੇਣਗੇ। ਕਿਉਂਕਿ ਸੂਰਜਮੱਲ ਜੀ ਨੂੰ ਤਾਂ ਘਰ ਦਾ ਕਾਰ ਵਿਹਾਰ ਸੌਂਪ ਰੱਖਿਆ ਸੀ, ਓਹ ਓਧਰੇ ਲੱਗੇ ਰਹਿੰਦੇ। ਅਣੀ ਰਾਇ ਜੀ ਮਸਤ ਸੁਭਾਵ ਸ਼ਾਦੀ ਗ਼ਮੀ ਰਾਗ ਰੋਖ ਤੋਂ ਪਾਰ ਗਰਾਮੀ ਸੇ। ਤੇਗ ਬਹਾਦੁਰ ਜੀ ਹਰ ਵੇਲੇ ਸ੍ਵੈ ਸਰੂਪ ਦੇ ਧ੍ਯਾਨ ਵਿੱਚ ਮਗਨ ਜਗਤ ਜੰਜਾਲ ਤੋਂ ਉਦਾਸ ਰਹਿੰਦੇ ਸੇ। ਸੂਧੇ ਸਾਦੇ ਮਜ਼ਾਜ ਸੇ। ਪਰ ਕਦੇ ਕਦੇ ਮਾਤਾ ਨਾਨਕੀ ਜੀ ਦੇ ਪਰੇਰੇ ਹੋਏ ਦੀਵਾਨ ਵਿੱਚ ਗੁਰੂ ਸਾਹਿਬ ਨੂੰ ਨਮਸਕਾਰ ਕਰ ਕੇ ਆ ਬੈਠਦੇ। ਹੁਣ ਕੁਛ ਤਾਂ ਦੀਪਮਾਲਾ ਨੂੰ ਗੁਰੂ ਦਰਸ਼ਨ ਲਈ ਤੇ ਕੁਛ ਟਿੱਕੇ ਜੀ ਵੱਲੋਂ ਅਫ਼ਸੋਸ ਕਰਨ ਵਾਸਤੇ ਦੇਸ ਦੇਸ਼ਾਂਤ੍ਰਾਂ ਤੋਂ ਮਸੰਦ ਸੰਗਤਾਂ ਨੂੰ ਲੈ ਕੇ ਆਏ। ਬਡਾ ਭਾਰੀ ਮੇਲਾ ਹੋ ਗਿਆ। ਨਾਨਕ ਮਤੇ ਵਾਲੇ ਅਲਮਸਤ ਜੀ ਰਾਜੇ ਬਾਜ਼ ਬਹਾਦੁਰ ਸਮੇਤ ਪਰਗਣੇ ਪੀਲੀ ਭੀਤ, ਗੋਰਖਪੁਰ ਦੀ ਸੰਗਤ ਲੈ ਕੇ ਕਈ ਬਰਸ ਪਿੱਛੋਂ ਆਏ। ਓਨ੍ਹਾਂ ਨੇ ਬਹੁਤ ਪਦਾਰਥ ਗੁਰੂ ਕੀ ਕਾਰ ਭੇਟ ਦਾ; ਜੋ ਸੰਗ੍ਰਹ ਕੀਤਾ ਹੋਇਆ ਸੀ, ਚੜ੍ਹਾਇਆ ਅਤੇ ਟਿੱਕੇ ਜੀ ਦੇ ਗੁਜ਼ਰ ਜਾਣ ਦਾ ਅਫ਼ਸੋਸ ਪ੍ਰਗਟ ਕੀਤਾ। ਗੁਰੂ ਜੀ ਜੋ ਰਾਗ ਰੋਖ ਰਹਿਤ ਸਦਾ ਇੱਕ ਰਸ ਪ੍ਰਸੰਨ ਬਦਨ ਰਹਿੰਦੇ ਸੇ। ਫੁਰਮਾਇਆ ਕਿ ਸੰਸਾਰ ਸੰਬੰਧੀ ਨਦੀ ਦੇ ਪੂਰ ਵਾਂਗੂੰ 'ਕੱਠੇ ਹੋ ਜਾਂਦੇ ਹਨ ਜਥਾ:

ਬਿਰਖੈ ਹੇਠਿ ਸਭਿ ਜੰਤ ਇਕਠੇ ॥
ਇਕਿ ਤਤੇ ਇਕਿ ਬੋਲਨਿ ਮਿਠੇ ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥

(ਮਾਰੂ, ਮ: ੫ - ੧੦੧੯)

ਐਸਾ ਨਿਸਚਾ ਰੱਖਣਾ ਤੇ ਕਰਤਾਰ ਦੀ ਰਜ਼ਾ ਉੱਤੇ ਰਾਜ਼ੀ ਰਹਿਣਾ ਏਹੋ ਸੱਚੀ ਭਗਤੀ ਲੋਕ ਪ੍ਰਲੋਕ ਵਿੱਚ ਸੁਖਦਾਈ ਹੈ। ਪੁਨਾ ਆਪਣੀ ਆਤਮਕ ਸ਼ਕਤੀ, ਅਸ਼ਟ ਸਿੱਧੀ ਤੇ ਬਲ ਨਾਲ ਗੁਰੂ ਜੀ ਨੇ ਜਥਾ ਜੋਗ ਸਭ ਸੰਗਤ ਦੀ ਕਾਮਨਾ ਪੂਰੀ ਕੀਤੀ ਅਤੇ ਜੋ ਸੰਤ ਭਗਤ ਨਿਸਕਾਮ ਆਏ ਸੇ ਓਹਨਾਂ ਨੂੰ ਬਬੇਕ ਦ੍ਰਿੜ੍ਹਾ ਕਰ, ਆਤਮ ਗਯਾਨ ਦੇ ਕਰ ਮੁਕਤਿ ਦੇ ਅਧਿਕਾਰੀ ਕੀਤਾ। ਏਸ ਪ੍ਰਕਾਰ ਜਥਾ ਅਧਿਕਾਰ ਸਭ ਨੂੰ ਨਿਹਾਲ ਕਰ ਕੇ ਮਸੰਦਾਂ ਨੂੰ ਤੇ ਨਾਮੀ ਨਾਮੀ ਸਿੱਖਾਂ ਨੂੰ ਸਿਰੋਪਾਓ ਦੇ ਕਰ ਬਿਦਾ ਕੀਤਾ। ਰਾਜਾ ਬਾਜ਼ ਬਹਾਦੁਰ ਗੁਰੂ ਘਰ ਦੀ ਮਹਿਮਾ ਦੇਖ ਕੇ ਨਿਹਾਇਤ ਖ਼ੁਸ਼ ਹੋਇਆ। ਓਸ ਦਿਨ ਤੋਂ ਅਧਕ ਸਰਧਾ ਰੱਖਣ ਤੇ ਸੇਵਾ ਕਰਨ ਲੱਗਾ। ਇੱਕ ਮਹੀਨਾ ਗੁਰੂ ਜੀ ਦੇ ਚਰਨਾਂ ਵਿੱਚ ਰਹਿ ਕੇ ਸਤਸੰਗ ਕਰ ਨਿਹਾਲ ਹੋ ਗਿਆ।

ਇਕ {ਸੁੰਦਰ ਸ਼ਾਹ, ਬੁੱਢਣਸ਼ਾਹ ਦਾ ਚੇਲਾ} ਸੁੰਦ੍ਰਸ਼ਾਹ ਨਾਮ ਫ਼ਕੀਰ ਬੁੱਢਣਸ਼ਾਹ ਦਾ ਚੇਲਾ ਓਸ ਦੇਸ ਦੇਉ ਨਗਰ ਵਿੱਚ ਬਹੁਤ ਮੰਨਜਾ ਤੰਨਜਾ ਹੋਯਾ ਸਿੱਧ ਪੁਰਖ ਜੋਗੀਰਾਜ ਰਿਹਾ ਕਰਦਾ ਸੀ। ਜਦ ਅਲਮਸਤ ਜੀ ਰਾਜੇ ਬਾਜ਼ ਬਹਾਦੁਰ ਸਮੇਤ ਆਉਂਦੇ ਹੋਏ ਦੇਉ ਨਗਰ ਉੱਤਰੇ ਤੇ ਸੁੰਦ੍ਰ ਸ਼ਾਹ ਨਾਲ ਬਾਤਾਂ ਹੋਈਆਂ। ਭਾਵੇਂ ਗੁਰੂ ਕੀ ਮਹਿਮਾ ਤਾਂ ਓਨ ਪਹਿਲੇ ਭੀ ਸੁਣ ਰਖੀ, ਪਰ ਹੁਣ ਬੁਢਣ ਸ਼ਾਹ ਦਾ ਚਲਾਣਾ ਸੁਣ ਕੇ ਓਹ ਭੀ ਸੰਗਤ ਦੇ ਸਾਥ ਹੀ ਕੀਰਤਪੁਰ ਚਲਾ ਆਇਆ ਸੀ। ਗੁਰੂ ਕਾ ਪ੍ਰਤਾਪ ਸਿੱਖਾਂ ਦੇ ਸੁਭਾਵ ਪ੍ਰੇਮ ਭਗਤੀ ਵਿੱਚ ਭਿਜੇ ਹੋਏ ਦੇਖ ਕੇ ਓਸ ਦੀ ਸਰਧਾ ਗੁਰੂ ਕੇ ਚਰਨਾਂ ਵਿੱਚ ਬਹੁਤ ਜਾਗ ਪਈ। ਕਿਸੇ ਨਵਾਬ ਦੀ ਬੇਗਮ ਨੇ ਜੋ ਓਸ ਨੂੰ ਵੱਡੇ ਵੱਡੇ ਕੀਮਤੀ

ਮੋਤੀਆਂ ਦੀ ਤਸਬੀ ਸਬਜ਼ੇ ਪਏ ਹੋਏ ਦਿੱਤੀ ਸੀ, ਓਹੋ ਸੁੰਦਰਸ਼ਾਹ ਨੇ ਗੁਰੂ ਕੇ ਅਰਪਣ ਕਰ ਦਿੱਤੀ ਅਤੇ ਬੁੱਢਣ ਸ਼ਾਹ ਦੀ ਕਬਰ ਬਹੁਤ ਚੰਗੀ ਬਣਵਾਈ। ਨਜ਼ਰ ਨਜਾਜ਼ ਦਿਤੀ। ਬਿਧੀਚੰਦ ਨਾਲ ਓਸ ਦੀ ਬਹੁਤ ਗੋਸ਼ਟ ਤੇ ਪ੍ਰੀਤਿ ਹੋ ਗਈ। ਭਾਵੇਂ ਸੁੰਦਰਸ਼ਾਹ ਨੂੰ ਜੋਗ ਮਾਰਗ ਦੀ ਵਿੱਦਜਾ ਦੇ ਬਲ ਸਮਾਧੀ ਲਾ ਲੈਣੀ ਤਾਂ ਆਉਂਦੀ ਸੀ, ਪਰ ਬ੍ਰਹਮ ਗਿਆਨ ਤੋਂ ਖ਼ਾਲੀ ਸੀ। ਬ੍ਰਹਮ ਗਿਆਨ ਬਿਨਾਂ ਜੀਵ ਦੀ ਕਲਜਾਣ ਨਹੀਂ ਹੁੰਦੀ। ਏਸ ਕਰ ਕੇ ਚਾਰ ਮਹੀਨੇ ਗੁਰੂ ਕੇ ਪਾਸ ਰਹਿ ਕੇ ਸਤਸੰਗ ਕਰ ਕੇ ਬ੍ਰਹਮ ਵਿੱਦਜਾ ਸਿਖੀ, ਜਿਸ ਤੋਂ ਬਹੁਤ ਸ਼ੀਘਰ ਓਹ ਬ੍ਰਹਮ ਗਿਆਨੀ ਮੁਕਤਿ ਦਾ ਅਧਿਕਾਰੀ ਹੋ ਗਿਆ। ਓਸ ਦਿਨ ਤੋਂ ਬੁਢਣ ਸ਼ਾਹ ਵਾਂਗੂੰ ਸੁੰਦਰਸ਼ਾਹ ਭੀ ਗੁਰੂ ਕੇ ਘਰ ਵਿੱਚ ਸਰਧਾ ਰੱਖਣ ਲਗਾ। ਬਿਧੀਚੰਦ ਨਾਲ ਓਸ ਦੀ ਅਤਜੰਤ ਪ੍ਰੀਤਿ ਹੋਣੇ ਕਰ ਵਿਦਾ ਹੋਣ ਸਮੇਂ ਓਨ ਬਿਧੀਚੰਦ ਤੋਂ ਬਚਨ ਲੀਤਾ ਕਿ ਜਦ ਮੈਂ ਬੁਲਾਵਾਂ, ਤਾਂ ਤੁਸਾਂ ਦੇਉ ਨਗ੍ਰ ਵਿੱਚ ਮੈਨੂੰ ਜ਼ਰੂਰ ਦਰਸ਼ਨ ਦੇਣਾ।

## ਸੂਰਜ ਗ੍ਰਹਣ ਪਰ ਜਾਣਾ, ਬਾਮਣ-ਮਾਜਰੇ ਜੰਗ

ਰਾਜੇ ਦੀਪ ਚੰਦ ਕਹਿਲੂਰੀ ਦੇ ਬਹੁਤ ਪ੍ਰੇਮ ਨਾਲ ਪ੍ਰੇਰੇ ਹੋਏ ਵੈਸਾਖ ਸੰਮਤ ੧੬੯੫ ਬਿਕ੍ਰਮੀ ਨੂੰ ਗੁਰੂ ਸਾਹਿਬ ਨੇ ਦੋ ਕੁ ਹਜ਼ਾਰ ਸਵਾਰ ਨਾਲ ਕੁਰਖੇਤ੍ਰ ਸੂਰਜ ਗ੍ਰਹਿਣ ਪਰ ਲੋਕਾਂ ਨੂੰ ਜਾ ਦਰਸ਼ਨ ਦਿੱਤੇ। ਅਠ ਦਿਨ ਸਨਹਤ ਤੀਰਥ ਕਿਨਾਰੇ ਉੱਤਰੇ ਰਹੇ। ਖਲਕਤ ਬਹੁਤ ਦੂਰੋਂ ਆਈ। ਵੈਰਾਗ ਸੰਨਯਾਸ ਦੇ ਅਖਾੜੇ ਆਏ। ਗੁਰੂ ਕੇ ਸਿੱਖ ਤਾਂ ਗੁਰੂ ਜੀ ਨੂੰ ਪੂਜਦੇ ਹੀ ਸੇ ਪਰ ਗੁਰੂ ਜੀ ਦੇ ਪ੍ਰਤਾਪ ਪ੍ਰੇਰੇ ਹੋਏ ਲੋਕ ਭੀ ਗੁਰੂ ਜੀ ਅੱਗੇ ਝੁਕ ਪਏ, ਕਿਉਂਕਿ ਗੁਰੂ ਜੀ ਜੋ ਚੌਥੇ ਤੰਬੂ ਅੱਗੇ ਸਾਏਵਾਨ ਹੇਠ ਕੀਮਤੀ ਫਰਸ਼ ਉੱਤੇ ਦੇਵਤਿਆਂ ਵਰਗੇ ਸਿੱਖਾਂ ਦੀ ਸਭਾ ਵਿੱਚ ਜਿਗਾ ਕਲਗੀ ਮੋਤੀਆਂ ਦੀ ਮਾਲਾ ਕੰਠਾ ਭਵੱਟੇ ਧਾਰਨ ਕਰੇ ਹੋਏ ਪਲੰਗ ਉੱਤੇ ਬਿਰਾਜਮਾਨ ਸਨ। ਸਿੱਖ ਚੌਰ ਕਰ ਰਹੇ ਸਨ। ਦੂਜੇ ਪਾਸੇ ਲੰਗਰ ਵਰਤ ਰਿਹਾ ਸੀ। ਇੱਕ ਪੰਗਤ ਉੱਠੇ, ਦੂਜੀ ਬੈਠੇ। ਜਵਾਬ ਕਿਸੇ ਨੂੰ ਕੀਹ ਦੇਣਾ ਸੀ, ਸਗੋਂ ਪਰੇਮ ਨਾਲ ਸਿੱਖ ਹੋਰ ਲੋਕਾਂ ਨੂੰ ਘੇਰ ਘੇਰ ਕੇ ਲਿਆ ਕਰ ਗੱਫੇ ਛਕਾ ਰਹੇ ਸੇ। ਏਸ ਠਾਠ ਨੂੰ ਦੇਖ ਕੇ ਲੋਗ ਦੰਗ ਹੋ ਰਹੇ ਸੇ। ਗੁਰੂ ਨਾਨਕ ਜੀ ਦੇ ਗੱਦੀ ਨਸ਼ੀਨ ਪ੍ਰੇਮ ਪ੍ਰਤਾਪੀ ਗੁਰੂ ਹਰਿਗੋਬਿੰਦ ਜੀ ਦੇ ਪ੍ਰਸੰਗ ਸੁਣ ਸੁਣ ਸਾਰਾ ਮੇਲਾ ਹੀ ਗੁਰੂ ਕਿਆਂ ਵੰਨੀ ਝੁਕ ਪਿਆ, ਜਿਸ ਕਰ ਕੇ ਜੋਗੀ, ਸਨਯਾਸੀ, ਬੈਰਾਗੀ, ਬ੍ਰਾਹਮਣ, ਮਤਸਰ ਕਰ ਆਖਣ ਲੱਗੇ, "ਤੁਸੀਂ ਗ੍ਰਹਸਤੀ ਛੱਤ੍ਰੀ ਹੋ ਕੇ ਪੂਜਾ ਕਿਉਂ ਲੈਂਦੇ ਹੋ?" ਗੁਰੂ ਜੀ ਨੇ ਉੱਤਰ ਦਿੱਤਾ, "ਰਾਮਚੰਦ੍ਰ, ਕ੍ਰਿਸ਼ਨ, ਸ਼ਿਵਜੀ ਛੱਤ੍ਰੀ ਸ਼ਸਤ੍ਰਧਾਰੀ ਸਨ ਕਿ ਨਹੀਂ? ਜਦ ਤੁਸੀਂ ਸਭ ਲੋਗ ਉਨ੍ਹਾਂ ਦੀਆਂ ਮੂਰਤਾਂ ਬਣਾ ਕੇ ਪੂਜ ਰਹੇ ਹੋ ਤਾਂ ਫੇਰ ਅਸੀਂ ਕਿਉਂ ਨ ਪੁਜਵਾਈਏ? ਤਾਂ ਤੇ ਤੁਸੀਂ ਪਾਖਾਣ ਪੂਜਾ ਛੱਡ ਕੇ ਅਕਾਲ ਪੁਰਖ ਦੀ ਉਪਾਸਨਾ ਕਰੋ। ਜੇਹੜੇ ਆਪ ਹੀ ਕਾਲ ਵਸ ਹੋ ਗਏ ਉਨ੍ਹਾਂ ਦੀ ਉਪਾਸਨਾ ਤੁਹਾਨੂੰ ਕੀਹ ਤਾਰੇਗੀ? ਏਸ ਵਾਸਤੇ ਅਸੀਂ ਸਿੱਖਾਂ ਤੋਂ ਅਕਾਲ ਪੁਰਖ ਦਾ ਸਿਮਰਨ ਕਰਾਉਂਦੇ ਹਾਂ ਤੇ ਪੂਜਾ ਜੋ ਆਉਂਦੀ ਹੈ ਲੰਗਰ ਵਿੱਚ ਲਗਦੀ ਹੈ। ਅਸੀ ਤਾਂ ਕੇਵਲ ਸਾਖੀ ਹਾਂ।" ਫੇਰ ਉਨ੍ਹਾਂ ਧਰਮ, ਕਰਮ, ਬ੍ਰਹਮ ਦੇ ਬਾਰੇ ਵਿੱਚ ਅਨੇਕ ਪ੍ਰਕਾਰ ਦੀ ਚਰਚਾ ਕੀਤੀ ਪਰ ਸੱਚੇ ਸੱਚੇ ਉੱਤਰ ਸੁਣ ਕੇ ਸਭ ਗੁਰੂ ਕੇ ਅਨੁਸਾਰੀ ਬਣ ਗਏ। ਗੁਰੂ ਜੀ ਦਾ ਬਹੁਤ ਜਸ ਹੋਯਾ। ਰਾਜਾ ਦੀਪ ਚੰਦ ਤਾਂ ਓਥੇ ਹਰਿ ਦੁਆਰ ਗੰਗਾ ਜੀ ਵੰਨੀ ਚਲਾ ਗਿਆ। ਗੁਰੂ ਜੀ ਜਦ ਹਟ ਕੇ ਬਾਗ਼ਾਂ ਵਾਲੇ ਪਾਸ ਆਇ ਉੱਤਰੇ ਤਾਂ ਰੋਪੜੀਏ ਪਠਾਣ ਓਹ ਚਿਤਾਰ ਕੇ ਜੋ ਗੁਰੂ ਜੀ ਨੇ ਰਾਜੇ ਨੂੰ ਜਿਤਾਇਆ ਸੀ, ਆਪਣੇ ਭਾਈਚਾਰੇ ਨੂੰ ਸੰਘੋਲ, ਬਹਲੋਲਪੁਰ, ਕਿੜੀ, ਬਸੀ, ਕੋਟਲੇ ਆਦਿ ਪਿੰਡਾਂ ਵਿੱਚੋਂ 'ਕੱਠਾ ਕਰ ਕੇ ਰਾਹ ਰੋਕ ਖਲੋਤੇ। ਜਦ ਗੁਰੂ ਜੀ ਬਾਮਣਮਾਜਰੇ ਪਾਸ ਆਏ ਤਾਂ ਪੰਜ ਛੀ ਹਜ਼ਾਰ ਪਠਾਣ ਨਗਾਰੇ ਢੋਲ ਵਜਾਉਂਦੇ ਹੋਏ ਆ ਪਹੁੰਚੇ। ਤੀਰ ਤੁਪਕ ਦੀ ਲੜਾਈ ਹੋਣ ਲੱਗੀ। ਭਾਵੇਂ ਸਿੱਖ ਬਹੁਤ ਜਾਨ ਤੋੜ ਕੇ ਲੜੇ, ਪਰ ਬਹੁਤਿਆਂ ਅੱਗੇ ਥੋੜਿਆਂ ਦੀ ਕੀਹ ਪੇਸ਼ ਜਾਏ। ਓੜਕ ਸਿੱਖ ਬਾਮਣਮਾਜਰੇ ਦੀ ਗੜ੍ਹੀ ਵਿੱਚ ਜਾ ਵੜੇ ਤੇ ਗੁਰੂ ਜੀ ਨੇ ਇੱਕ ਬ੍ਰਾਹਮਣ ਦੇ ਚੁਬਾਰੇ ਵਿੱਚ ਬੈਠ ਕੇ ਐਸੇ ਤੀਰ ਮਾਰੇ ਕਿ ਜੇਹੜਾ ਤੁਰਕ ਅੱਗੇ ਵਧੇ ਓਸੇ ਨੂੰ ਵਿੰਨ੍ਹ ਸੁਟਣਾ। ਜਿੱਥੋਂ ਤੋੜੀ ਗੁਰੂ ਜੀ ਦੇ ਤੀਰ ਮਾਰ ਕਰਦੇ ਸਨ, ਤੁਰਕਾਂ ਦੇ ਤੀਰ ਓਤਨੀ ਦੂਰੋਂ ਸਿੱਖਾਂ ਤੋੜੀ ਨਹੀਂ ਪਹੁੰਚਦੇ ਸਨ। ਸਵੇਰ ਤੋਂ ਸੰਝ ਤੋੜੀ ਤੀਰ ਬੰਦੂਕ ਚੱਲਦੇ ਰਹੇ। ਅਨੇਕ ਹੱਲੇ ਤੁਰਕਾਂ ਨੇ ਗੜ੍ਹੀ ਦੇ ਦਰਵਾਜੇ ਅੰਦਰ; ਜੋ ਬਿਨਾਂ ਤਾਕ ਸੀ, ਆਉਣ ਨੂੰ ਕੀਤੇ, ਪਰ ਸਿੱਖ ਤੇ ਗੁਰੂ ਜੀ ਪਛਾੜ ਕੇ ਪਿੱਛੇ ਹਟਾ ਦੇਂਦੇ ਰਹੇ। ਦਰਵਾਜੇ ਅੱਗੇ ਲੋਥ ਉੱਤੇ ਲੋਥ ਚੜ੍ਹ ਗਈ। ਹਨੇਰੇ ਹੋਏ ਪਠਾਣ ਪਿੱਛੇ ਹਟ ਕੇ ਉੱਤਰ ਪਏ। ਜੇਹੜੇ ਸਿੱਖ ਘੋੜੇ ਦੌੜਾ ਗਏ, ਸੋ ਉਨ੍ਹਾਂ ਕੀਰਤਪੁਰ ਖ਼ਬਰ ਜਾ ਕੀਤੀ। ਓਥੋਂ ਭਾਈ ਤਾਰੂ, ਕੁਸ਼ਾਲੀ, ਚੂਹੜ, ਰਾਮਾ, ਸਾਧੂ ਸਾਂਗਾ ਆਦਿਕ ਦਸ ਬਾਰਾਂ ਸੌ ਅਸਵਾਰ ਪਜਾਦਾ ਲੈ ਕੇ ਧਾਵਾ ਕਰ ਕੇ ਪੋਹ ਫੁਟਦੀ ਨੂੰ ਤੁਰਕਾਂ ਉੱਤੇ ਆ ਪਏ। ਘਸਾਘਸ ਨੇਜ਼ੇ ਭਾਲੇ ਤੇਗੇ ਬਰਛੇ ਗੱਡ ਦਿੱਤੇ। ਭਾਰੀ ਕਟਾ ਵੱਢ ਹੋਈ। ਸਿੱਖਾਂ ਦਾ ਜੈਕਾਰਾ ਸੁਣ ਕੇ ਪਿੰਡ ਵਿੱਚੋਂ ਭੀ ਗੁਰੂ ਸਿੱਖ ਸਭ ਨਿੱਕਲ ਪਏ। ਫੇਰ ਤਾਂ ਦੋਹਾਂ ਪਾਸਿਆਂ ਦੇ ਹੱਲੇ ਨੇ ਤੁਰਕਾਂ ਨੂੰ ਫੰਡ ਸਿੱਟਿਆ। ਜਿੱਧਰ ਜਿਸ ਤੋਂ ਨੱਠਾ ਗਿਆ ਨੱਸ ਗਿਆ। ਅੱਸੀ ਸੱਤਰ

ਘੋੜੇ ਹਥਿਆਰ ਸਿੱਖਾਂ ਦੇ ਹੱਥ ਆਏ। ਫੇਰ ਤਾਂ ਬਿਧੀਚੰਦ ਹੋਰ੍ਹੀਂ ਹੱਲਾ ਕਰ ਕੇ ਰੋਪੜ ਪਠਾਣਾਂ ਦੇ ਮਹੱਲੇ ਜਾ ਵੜੇ। ਜੋ ਕੁਛ ਹੱਥ ਲਗਾ ਤਰਦਾ ਮਾਲ ਲੈ ਕੇ ਫਤੇ ਦੇ ਨਗਾਰੇ ਵਜਾਉਂਦੇ ਹੋਏ ਕੀਰਤਪੁਰ ਆ ਪਹੁੰਚੇ। ਏਸ ਲੜਾਈ ਦਾ ਹਾਲ ਦੁਬਿਸਤਾਨ ਮਜ਼ਾਹਬ ਦੇ ਸਫਾ ੨੬੨ ਪਰ ਜੋ ੧੯੬੬ ਬਿਕ੍ਰਮੀ ਨੂੰ ਛਪੀ ਹੈ ਲਿਖਿਆ ਹੈ।

## ਮਾਈਆਂ ਦੀ ਪ੍ਰਾਰਥਨਾ, ਅਨੰਦ ਜੀ ਦਾ ਮਿਲਾਪ

ਹੁਣ ਦਿਨ ਪ੍ਰਤੀ ਦਿਨ ਸ੍ਰੀ ਗੁਰੂ ਹਰਿ ਰਾਇ ਜੀ ਨਾਲ ਗੁਰੂ ਜੀ ਦਾ ਅਧਿਕ ਪ੍ਰੇਮ ਵਧਦਾ ਦੇਖ ਕੇ ਸਭ ਨੂੰ ਨਿਸ਼ਚੇ ਹੋ ਗਿਆ ਕਿ ਗੱਦੀ ਗੁਰਆਈ ਪੋਤਰੇ ਨੂੰ ਦੇਣਗੇ। ਇੱਕ ਦਿਨ ਸੂਰਜ ਮਲ ਦੀ ਮਾਈ ਨੇ ਮਸੰਦਾਂ ਦੇ ਸਿਖਾਏ ਹੋਏ ਗੁਰੂ ਜੀ ਅੱਗੇ ਬੇਨਤੀ ਕੀਤੀ, "ਮਹਾਰਾਜ! ਸਭ ਲੋਕ ਆਖਦੇ ਹਨ ਕਿ ਗੁਰੂ ਜੀ ਸ੍ਰੀ ਹਰਿ ਰਾਇ ਜੀ ਨੂੰ ਗੱਦੀ ਗੁਰਿਆਈ ਦੇਣਗੇ। ਸੋ ਆਪ ਦੇ ਅੱਗੇ ਸਾਡਾ ਕਹਿਣਾ ਤਾਂ ਸੂਰਜ ਅੱਗੇ ਦੀਵਾ ਜਗਾਉਣਾ ਹੈ। ਪਰੰਤੂ ਮੂੰਹ ਆਈ ਗੱਲ ਕਹੇ ਬਗ਼ੈਰ ਰਿਹਾ ਨਹੀਂ ਜਾਂਦਾ, ਆਪ ਦਾ ਵੱਡਾ ਪੁੱਤ੍ਰ ਗੁਰਦਿੱਤਾ ਗੱਦੀ ਦੇ ਲਾਇਕ ਸੀ ਸੋ ਕਰਤਾਰ ਨੂੰ ਪਜਾਰਾ ਲੱਗਾ। ਓਸ ਦਾ ਵੱਡਾ ਪੁੱਤ੍ਰ ਧੀਰਮਲ ਸੀ ਓਹ ਤੁਰਕਾਂ ਨਾਲ ਮੇਲ ਕਰ ਕੇ ਗ੍ਰੰਥ ਸਾਹਿਬ ਨੂੰ ਕਾਬੂ ਕਰ ਬੈਠਾ। ਓਸੇ ਦੇ ਆਸਰੇ ਗੁਰੂ ਸਦਾ ਕੇ ਆਪ ਨੂੰ ਪਿਆ ਪੁਜਾਵੇਗਾ। ਹੁਣ ਆਪ ਦਾ ਵੱਡਾ ਪੁੱਤ੍ਰ ਸੂਰਜ ਮੱਲ ਅਧਕਾਰੀ ਹੈ। ਐਸੇ ਲਾਇਕ ਪੁੱਤਰ ਨੂੰ ਬਿਨਾਂ ਅਪ੍ਰਾਧ ਛੱਡ ਕੇ ਪੋਤਰੇ ਨੂੰ ਗੱਦੀ ਦੇਣੀ, ਮੈਨੂੰ ਅਯੋਗ ਮਲੂਮ ਹੁੰਦੀ ਹੈ। ਅੱਗੇ ਆਪ ਮਾਲਕ ਹੋ। ਗੁਰੂ ਸਾਹਿਬ ਜੀ ਬੋਲੇ, "ਮੈਨੂੰ ਤਾਂ ਸਭ ਇਕੋ ਜੇਹੇ ਹਨ, ਪਰ ਈਸ਼੍ਵਰੀ ਨੇਤ ਨੂੰ ਕੋਈ ਮਿਟਾ ਨਹੀਂ ਸਕਦਾ। ਏਹ ਬੜੇ ਭਾਰੇ ਜਪ ਤਪ ਦਾ ਫ਼ਲ ਹੈ। ਸੋ ਪ੍ਰਮੇਸ੍ਵਰ ਦੂਜੇ ਦੇ ਕਰਮ ਦਾ ਫ਼ਲ ਦੂਜੇ ਨੂੰ ਨਹੀਂ ਦਿੰਦਾ। ਜਿਸ ਦਾ ਭਾਗ ਹੋਵੇਗਾ ਓਸੇ ਨੂੰ ਕਰਤਾਰ ਸਾਥੋਂ ਦਿਵਾਣਗੇ। ਓਸ ਦਾ ਹੁਕਮ ਅਮੇਟ ਹੈ। ਬਾਕੀ ਜੋ ਤੁਸੀਂ ਗੁਜ਼ਾਰੇ ਦਾ ਖਯਾਲ ਕਰਦੇ ਹੋ, ਸੋ ਗੁਰੂ ਘਰ ਦੇ ਸੇਵਕਾਂ ਦੇ ਅੱਗੇ ਪਿੱਛੇ ਮਾਯਾ ਪਈ ਫਿਰਦੀ ਹੈ। ਪੁਤ੍ਰਾਂ ਵਾਸਤੇ ਕੀ ਪ੍ਰਵਾਹ ਹੈ? ਸੋ ਤੇਰੇ ਪੁੱਤ੍ਰ ਦੀ ਸੰਤਾਨ ਤਾਂ ਸਰਕਾਰਾਂ ਸਦਾਵਣਗੇ।" ਏਹ ਵਰ ਸੁਣ ਕੇ ਅਤੇ ਪਤੀ ਦਾ ਰੁਖ ਵੇਖ ਕੇ ਖ਼ੁਸ਼ੀ ਹੋ ਕੇ ਚੁੱਪ ਕਰ ਰਹੀ।

ਏਸੇ ਭਾਂਤ (ਗੁਰੂ) ਤੇਗ ਬਹਾਦੁਰ ਜੀ ਦੀ ਮਾਈ ਨਾਨਕੀ ਜੀ ਨੇ ਇੱਕ ਦਿਨ ਬੇਨਤੀ ਕੀਤੀ, "ਮਹਾਰਾਜ! ਮੇਰਾ ਪੁੱਤ੍ਰ ਤਾਂ ਨਿਹਾਇਤ ਭੋਲਾ ਭਾਲਾ, ਸੁਧਾ ਸਾਦਾ ਜੇਹਾ ਵਿਚਾਰਾ ਸੰਤ ਲੋਗ ਹੈ। ਦੁਨੀਆਂ ਦਾ ਕੋਈ ਕਾਰ ਵਿਹਾਰ ਯਾ ਮਸੰਦਾਂ ਨਾਲ ਮੇਲ ਰੱਖਣ ਦਾ ਪ੍ਰਕਾਰ ਜਰਾ ਨਹੀਂ ਜਾਣਦਾ। ਗੱਦੀ ਤੁਸੀਂ ਪੋਤਰੇ ਨੂੰ ਦੇਣੀ ਚਾਹੁੰਦੇ ਹੋ। ਫੇਰ ਏਸ ਦਾ ਨਿਰਬਾਹ ਕਿਸ ਭਾਂਤ ਹੋਊ?" ਗੁਰੂ ਜੀ ਬੋਲੇ, "ਤੁਸਾਂ ਨੂੰ ਭਰੋਸਾ ਨਹੀਂ। ਈਸ਼੍ਵਰ ਸਭਦਾ ਨਿਰਬਾਹ ਕਰਾਉਂਦਾ ਹੈ। ਤੂੰ ਏਸ ਦੇ ਨਿਰਬਾਹ ਦਾ ਕੀ ਫ਼ਿਕਰ ਕਰਦੀ ਹੈਂ? ਏਸ ਪਿੱਛੇ ਅਨੇਕਾਂ ਦਾ ਨਿਰਬਾਹ ਹੋਵੇਗਾ? ਏਸ ਦੇ ਪੁੱਤ੍ਰ ਦਾ ਬੜਾ ਭਾਰੀ ਪ੍ਰਤਾਪ ਤੂੰ ਦੇਖੇਂਗੀ। ਭੋਲਿਆਂ ਨੂੰ ਹੀ ਭਾਗ ਲੱਗਦਾ ਹੈ।

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥
ਜਾ ਕੈ ਰਿਦੈ ਭਾਉ ਹੈ ਦੂਜਾ ॥੧॥
ਰੇ ਜਨ ਮਨੁ ਮਾਧਉ ਸਿਉ ਲਾਈਐ ॥
ਚਤੁਰਾਈ ਨ ਚਤੁਰਭੁਜੁ ਪਾਈਐ ॥ ਰਹਾਉ ॥
ਪਰਹਰੁ ਲੋਭੁ ਅਰੁ ਲੋਕਾਚਾਰੁ ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥੨॥
ਕਰਮ ਕਰਤ ਬਧੇ ਅਹੰਮੇਵ ॥ ਮਿਲਿ ਪਾਥਰ ਕੀ ਕਰਹੀ ਸੇਵ ॥੩॥
ਕਹੁ ਕਬੀਰ ਭਗਤਿ ਕਰਿ ਪਾਇਆ ॥ ਭੋਲੇ ਭਾਇ ਮਿਲੇ ਰਘੁਰਾਇਆ ॥੪॥੬॥

(ਗਉੜੀ, ਕਬੀਰ ਜੀ - ੩੨੪)

ਇੱਕ ਰੁਮਾਲ ਤੇ ਕਟਾਰ ਦੇ ਕੇ ਬਚਨ ਕੀਤਾ, "ਏਹ ਗੁਰਿਆਈ ਦਾ ਪਾਇਤਾ ਹੈ, ਰੱਖ ਛੱਡ। ਜਦ ਏਸ ਨੂੰ ਗੱਦੀ ਮਿਲੂ, ਤਦੋਂ ਦੇਈਂ।" ਏਹ ਵਰ ਲੈ ਕੇ ਮਾਤਾ ਨਾਨਕੀ ਜੀ ਬਹੁਤ ਪ੍ਰਸੰਨ ਹੋਈ। ਏਸੇ ਸਾਲ ਵਿੱਚ ਮੋਹਰੀ ਤੇ ਮੋਹਣ ਜੀ ਦਾ ਚਲਾਣਾ ਸੁਣ ਕੇ ਗੁਰੂ ਜੀ ਨੇ ਆਪਣੀ ਵੱਲੋਂ ਪਰਚਾਉਣੀ ਕਰਨ ਲਈ ਭਾਈ ਗੜੀਏ ਤੇ ਕਸ਼ਮੀਰੀ ਨੂੰ ਗੋਇੰਦਵਾਲ ਘੱਲਿਆ। ਅਨੰਦ ਨੂੰ ਕੀਰਤਪੁਰ ਸਦਵਾ ਕੇ ਬਹੁਤ ਆਦਰ ਭਾਉ ਕੀਤਾ। ਦੋ ਮਹੀਨੇ ਟਿਕਾ ਰੱਖਿਆ। ਸੰਤਾਂ ਭਗਤਾਂ ਵਾਲੀਆਂ ਸੰਤਸੰਗ ਦੀਆਂ ਬਾਤਾਂ; ਜਿਨ੍ਹਾਂ ਤੇ ਸਿੱਖਾਂ ਨੂੰ ਭੀ ਪਰਮਾਰਥ ਦਾ ਲਾਭ ਹੋਵੇ, ਕਰਦੇ ਰਹੇ।

## ਬਿਧੀਚੰਦ ਤੇ ਸੁੰਦ੍ਰ ਸ਼ਾਹ ਦਾ ਪ੍ਰਲੋਕ

ਏਸੇ ਸਮੇਂ ਸੁੰਦਰਸ਼ਾਹ ਦਾ ਘੱਲਿਆ ਹੋਯਾ ਓਸ ਦਾ ਚੇਲਾ ਬਾਰੇਸ਼ਾਹ {ਬਾਰੇਸ਼ਾਹ, ਸੁੰਦਰ ਸ਼ਾਹ ਦਾ ਚੇਲਾ} ਓਸ ਦੇਸ ਦੀਆਂ ਕੀਮਤੀ ਚੀਜ਼ਾਂ ਲੈ ਕੇ ਗੁਰੂ ਜੀ ਪਾਸ ਹਾਜ਼ਰ ਹੋਇਆ। ਸੁੰਦ੍ਰਸ਼ਾਹ ਵੱਲੋਂ ਬੇਨਤੀ ਕੀਤੀ ਕਿ ਕ੍ਰਿਪਾ ਕਰ ਕੇ ਬਿਧੀਚੰਦ ਨੂੰ ਘੱਲੋ। ਗੁਰੂ ਜੀ ਨੇ ਓਨ੍ਹਾਂ ਦੀ ਕਾਮਨਾ ਪੂਰੀ ਕਰਨ ਵਾਸਤੇ ਬਿਧੀਚੰਦ ਨੂੰ ਜਾਣ ਦੀ ਆਗਜਾ ਕੀਤੀ ਕਿਉਂਕਿ ਭਾਈ ਜੀ ਦੀ ਸੁੰਦ੍ਰਸ਼ਾਹ ਨਾਲ ਬਹੁਤ ਗੂਹੜੀ ਪ੍ਰੀਤਿ ਤੇ ਮਿਲਣ ਦੀ ਪ੍ਰਤੱਗਜਾ ਕੀਤੀ ਹੋਈ ਸੀ। ਭਾਈ ਜੀ ਨੂੰ ਗੁਰੂ ਕੀ ਸੇਵਾ ਭਗਤੀ ਨਿਸ਼ਕਾਮ ਕਰਨੇ ਕਰ ਕੁਛ ਤ੍ਰਿਕਾਲੱਗਜਤਾ ਭੀ ਸੀ ਜਿਸ ਕਰ ਕੇ ਓਨ ਓਸੇ ਥਾਂ ਆਪਣਾ ਪ੍ਰਲੋਕ ਹੋਣਾ ਸਮਝ ਕੇ ਆਪਣੇ ਲਾਲ ਚੰਦ ਦੀ ਬਾਂਹ ਗੁਰੂ ਜੀ ਨੂੰ ਫੜਾ ਕੇ ਸਿੱਖੀ ਧਰਮ ਤੇ ਗੁਰੂ ਆਗਜਾ ਪਾਲਣ ਆਦਿਕ ਉੱਤਮ ਗੁਣ ਦ੍ਰਿੜ੍ਹ ਕਰਾਏ। ਬਿਧੀਚੰਦ ਦੇ ਵਿਛੜਨ ਸਮੇਂ ਗੁਰੂ ਜੀ ਅਤੇ ਬਿਧੀਏ ਦੇ ਨੇਤ੍ਰਾਂ ਤੋਂ ਜਲ ਬਹਿ ਤੁਰਿਆ ਕਿਉਂਕਿ ਸਾਰੀ ਉਮਰ 'ਕੱਠੇ ਰਹੇ। ਅਨੇਕ ਲੀਲ੍ਹਾ ਕੀਤੀਆਂ। ਪਰਮ ਸਨੇਹੀ ਮਿੱਤਰ, ਸੱਚੇ ਗੁਰੂ ਸਿੱਖ ਦੋਵੇਂ ਪੂਰਨ ਪੁਰਖ ਸੇ। ਘੁੱਟ ਕੇ ਜੱਫੀ ਪਾ ਕਰ ਮਿਲੇ। ਗੁਰੂ ਜੀ ਨੇ ਬਚਨ ਕੀਤਾ, "ਬਿਧੀ ਚੰਦ! ਜੋ ਕੋਈ ਤੇਰੇ ਮੇਰੇ ਵਿੱਚ ਭੇਦ ਮੰਨੇਗਾ, ਓਸ ਨੂੰ ਸਿੱਖੀ ਸਿਦਕ ਨਾ ਪ੍ਰਾਪਤ ਹੋਵੇਗਾ। ਕਰਤਾਰ ਦੀ ਆਗਯਾ ਏਸੇ ਤਰ੍ਹਾਂ ਹੈ। ਸੋ ਖ਼ੁਸ਼ੀ ਨਾਲ ਪਾਲਣੀ ਚਾਹੀਏ। ਜਿਕੂੰ ਨਦੀ ਦੇ ਪ੍ਰਵਾਹ ਵਿੱਚ ਤਿਣਕੇ ਅਤੇ ਬੇੜੀ ਵਿੱਚ ਰਾਹੀ 'ਕੱਠੇ ਹੋ ਜਾਂਦੇ ਹਨ, ਏਸੇ ਤਰ੍ਹਾਂ ਸਰੀਰਾਂ ਦੇ ਸੰਬੰਧ ਹਨ। ਹੁਣ ਤੂੰ ਸੁੰਦ੍ਰਸ਼ਾਹ ਨਾਲ ਮਿਲ ਕੇ ਸੱਚਖੰਡ ਨੂੰ ਪਧਾਰ। ਅਸੀਂ ਭੀ ਆਏ।

ਗੁਰੂ ਜੀ ਨੂੰ ਮੱਥਾ ਟੇਕ ਕੇ ਜੋਧਸ਼ਾਹ ਸਿੰਘਾ, ਭੱਲਣ, ਚੂਹਣ ਆਦਿਕ ਪ੍ਰੀਤਵਾਨਾਂ ਨੂੰ ਜਿਕੂੰ ਸਾਹੁਰੇ ਜਾਂਦੀ ਸਹੇਲੀ ਨੂੰ ਸਹੇਲੀਆਂ ਮਿਲਦੀਆਂ ਹਨ; ਐਉਂ ਮਿਲ ਮਿਲ ਰੋਂਦੇ ਹੋਏ ਲੋਹਡ ਨਦੀ ਤੱਕ ਬਿਦਾ ਕਰਨ ਗਏ। ਭਾਈ ਜੀ ਗੁਰੂ ਕੀ ਮੂਰਤਿ ਹਿਰਦੇ ਰੂਪੀ ਡੱਬੇ ਵਿੱਚ ਰੱਖ ਕੇ ਬਾਰੇਸ਼ਾਹ ਦੇ ਸਾਥ ਹੋ ਲੀਤਾ। ਬਾਰੇਸ਼ਾਹ ਆਦਿਕ ਜੋ ਸਿੱਖ ਸੰਤ ਪੂਰਬ ਤੋਂ ਆਏ ਸੇ, ਸਿੱਖਾਂ ਦੀ ਪਰਸਪਰ ਪ੍ਰੀਤਿ ਦੇਖ ਕੇ ਹੱਕੇ ਬੱਕੇ ਰਹਿ ਗਏ। ਉਪਾਸ਼ਨਾ ਭਗਤੀ, ਬਬੇਕ, ਬੈਰਾਗ, ਗਜਾਨ ਦੇ ਬਚਨ ਕਰਦੇ ਹੋਏ ਧੀਰੇ ਧੀਰੇ ਚੱਲ ਕਰ ਜਦ ਦੇਉ ਨਗਰ ਪਹੁੰਚੇ, ਤਾਂ ਅੱਗੋਂ ਸੁੰਦਰਸ਼ਾਹ ਦੀ ਸਮਾਧੀ ਲੱਗੀ ਹੋਈ ਸੀ। ਬਿਧੀਚੰਦ ਦੇਖ ਕੇ ਬਹੁਤ ਪ੍ਰਸੰਨ ਹੋਇਆ। ਅਠ ਪਹਰ ਪਿੱਛੋਂ ਸਮਾਧੀ ਖੁੱਲੀ ਤਾਂ ਸੁੰਦਰਸ਼ਾਹ ਬਿਧੀਚੰਦ ਨੂੰ ਸਾਖਜਾਤ ਗੁਰੂ ਮੂਰਤਿ ਦੇਖ ਕੇ ਭਾਈ ਜੀ ਦੇ ਚਰਨਾਂ ਉੱਤੇ ਢਹਿ ਪਿਆ ਤੇ ਬਾਗ਼ ਬਾਗ਼ ਹੋ ਗਿਆ। ਆਪਸ ਵਿੱਚ ਮਿਲ ਕੇ ਬਹੁਤ ਖ਼ੁਸ਼ੀ ਹੋਏ। ਸੁੰਦਰਸ਼ਾਹ ਨੇ ਆਪਣੇ ਸੰਗਤੀਆਂ ਨੂੰ ਬੁਲਾ ਕੇ ਭਾਈ ਜੀ ਦਾ ਦਰਸ਼ਨ ਪੂਜਨ ਕਰਾਇਆ। ਉਤਸ਼ਾਹ ਮਨਾਯਾ। ਪੰਦਰਾਂ ਦਿਨ ਗਜਾਨ ਚਰਚਾ ਦਾ ਪਰਚਾ ਹੁੰਦਾ ਰਿਹਾ। ਓੜਕ ਭਾਦ੍ਰੋਂ ਸੁਦੀ ੩ ਸੰਮਤ ੧੬੯੫ ਬਿਕ੍ਰਮੀ ਨੂੰ ਭਾਈ ਜੀ ਤੇ ਸੁੰਦਰਸ਼ਾਹ ਇੱਕੇ ਘੜੀ ਵਿੱਚ ਸੱਪ ਦੇ ਕੁੰਜ ਤਜਾਗਣ ਵਾਂਗੂੰ ਤਨ ਤਜ ਕੇ ਸੱਚਖੰਡ ਗੁਰੂ ਕੀ ਪੁਰੀ* ਵਿੱਚ ਜਾ ਬਸੇ। ਸੁੰਦਰਸ਼ਾਹ ਦੀ ਦਰਗਾਹ ਬਿਧੀਚੰਦ ਦੀ ਸਮਾਧ ਇੱਕ ਹੀ ਜਗ੍ਹਾ ਹੈ। ਦੋਹਾਂ ਦੀ ਪੂਜਾ ਉਦਾਸੀ ਲੈਂਦੇ ਹਨ ਤੇ ਕੁਛ ਜਾਗੀਰ* ਭੀ ਹੈ।

---

*ਪੁਰੀ ਗੁਰੂ ਜੀ ਦਾ ਵਰਨਨ ਸ਼ਿਵਾਂ ਦੇ ਸੰਬਾਦ ਰੁਦ੍ਰ ਯਾਮਲ ਤੰਤ੍ਰ ਸ਼ਾਸਤ੍ਰ ਵਿੱਚ ਹੈ ਜੋ ਕਾਲ ਭੈਰੋਂ ਦੇ ਮਹੰਤ ਪਾਸ ਕਾਂਸ਼ੀ ਹੈ॥

* ਜਾਗੀਰ ਤੇ ਪੂਜਾ ਦਾ ਝਗੜਾ ਕਰ ਕੇ ਬੇਨਵਾ ਫ਼ਕੀਰਾਂ ਨੇ ਗਾਜਦੀ ਹੈਦਰ ਲਖਨਊ ਵਾਲੇ ਨਵਾਬ ਦੇ ਸਮੇਂ ਸੰਨ ੧੯੪੫ ਬਿਕ੍ਰਮੀ ਨੂੰ ਸੁੰਦਰਸ਼ਾਹ ਦੀ ਜਗਾਹ ਉੱਤੇ ਕਬਜ਼ਾ ਕਰ ਲੀਤਾ ਸੀ, ਪਰ ਚੌਥੇ ਦਿਨ ਨੁਵਾਬ ਨੂੰ ਸੁਪਨੇ ਦੇ ਵਿੱਚ ਭਾਰੀ ਭੈ ਦੇ ਕੇ ਆਖਜਾ ਮੈਂ ਨਾਨਕਸ਼ਾਹੀ ਸੇਵਕ ਹਾਂ। ਕੜਾਹ ਪ੍ਰਸ਼ਾਦ ਛਕਦਾ ਹਾਂ। ਮੇਰੇ ਪੁਜਾਰੀ ਨਾਨਕ ਸ਼ਾਹੀ ਫ਼ਕੀਰ ਰਹਿਣ। ਨਵਾਬ ਨੇ ਆਪ ਓਥੇ ਜਾ ਕੇ ਬੇਨਵਾ ਨੂੰ ਕੱਢ ਕੇ ਕੜਾਹ ਕਰਾਯਾ। ਪੰਜ ਸੌ ਰੁਪਯਾ ਨਕਦ, ਇੱਕ ਪਿੰਡ ਜਾਗੀਰ ਦਿੱਤਾ। ਏਥੇ ਮੰਨਤ ਦਾ ਕੜਾਹ ਚੜਦਾ ਹੈ। ਪੋਹ ਵਿੱਚ ਪੰਦਰਾਂ ਦਿਨ ਵੱਡਾ ਭਾਰੀ ਮੇਲਾ ਹਰ ਸਾਲ ਭਰਦਾ ਹੈ। ਅਜੁੱਧਜਾ ਤੋਂ ੧੯ ਕੋਹ ਅਗਨ ਕੋਨ ਵਿੱਚ ਗੋਮਤੀ ਗੰਗਾ ਕਿਨਾਰੇ ਏਹ ਦੇਉ ਨਗਰ ਕਸਬਾ ਹੈ। ਭਾਈ ਬਿਧੀਚੰਦ ਦੇ ਭਤੀਜੇ ਨੇ ਓਥੋਂ ਖ਼ਾਕ ਲਿਆ ਕੇ ਸੁਰਸਿੰਘ ਪਿੰਡ ਬਿਧੀਚੰਦ ਦੀ ਸਮਾਧ ਬਣਾਈ, ਜਿੱਥੋਂ ਦਾ ਮਹੰਤ ਹੁਣ ਭਗਤ ਸਿੰਘ ਦਾ ਬੇਟਾ ਲਾਭ ਸਿੰਘ ਹੈ।

## ਬਾਵਕ ਜਾਤੀ ਮਲਕ ਆਦਿਕਾਂ ਦਾ ਚਲਾਣਾ, ਬਬੇਕ ਦ੍ਰਿੜ੍ਹਾਉਣਾ, ਸ੍ਰੀ ਹਰਿ ਰਾਇ ਜੀ ਨੂੰ ਗੱਦੀ ਮਿਲਣੀ।

ਚੇਤ ਸੰਮਤ ੧੬੯੬ ਬਿਕ੍ਰਮੀ ਨੂੰ ਹੋਲੀਆਂ ਖੇਲ ਕੇ ਬਾਵਕ ਰਬਾਬੀ ਨੇ ਚਲਾਣਾ ਕੀਤਾ। ਉਸ ਦੀ ਜਗ੍ਹਾ ਉਸ ਦੇ ਬੇਟੇ ਚੜ੍ਹੇ ਨੂੰ ਦਸਤਾਰ ਦੁਸ਼ਾਲਾ ਦੇ ਕਰ ਗੁਰੂ ਜੀ ਨੇ ਜਸ ਦਰਿਆ ਨਾਲ ਚੌਕੀ ਕਰਨ ਬਠਾਲਿਆ। ਏਸੇ ਸਾਲ ਅਬਦੁਲੇ ਢਾਢੀ ਨੇ ਗੁਰੂ ਕੇ ਧਰਮ ਜੁੱਧ ਦੀ ਵਾਰ ੪੫ ਪੌੜੀਆਂ ਰਚ ਕੇ ਵੱਡੇ ਜਵਜਵੇ ਨਾਲ ਵੈਸਾਖੀ ਨੂੰ ਦੀਵਾਨ ਵਿੱਚ ਗੁਰੂ ਸਾਹਿਬ ਨੂੰ ਸੁਣਾਈ। ੳਸ ਦੇ ਨਾਲ ਨਥਮਲ ਮੌਜ ਦਰਿਆ ਭੀ ਸਨ। ਸਿੱਖਾਂ ਨੇ ਬਹੁਤ ਮਾਯਾ ਦਿਤੀ। ਸਾਰੀ ਪੁਸ਼ਾਕੀ ਤੇ ਘੋੜਾ ਸੋਇਨੇ ਦੇ ਕੰਙਣਾਂ ਦੀ ਜੋੜੀ ਢਾਲ ਤਲਵਾਰ ਗੁਰੂ ਜੀ ਨੇ ਬਖ਼ਸ਼ੀ।

ਏਸੇ ਸਾਲ ਮਲਕ ਜਾਤੀ ਪ੍ਰੋਹਤ ਨੇ ਆਪਣਾ ਅੰਤ ਸਮਾਂ ਨੇੜੇ ਸਮਝ ਕੇ ਆਪਣੇ ਬੇਟੇ ਦਜਾਰਾਮ ਦੀ ਬਾਂਹ ਗੁਰੂ ਜੀ ਨੂੰ ਸੌਂਪੀ ਤੇ ਬੇਨਤੀ ਕੀਤੀ, "ਆਪ ਮੇਰੇ ਜਜਮਾਨ ਹੋ। ਬ੍ਰਹਮ ਗਿਆਨ ਬਖ਼ਸ਼ੋ, ਜਿਸ ਤੋਂ ਮੇਰੀ ਕਲਜਾਣ ਹੋ ਜਾਵੇ।" ਗੁਰੂ ਜੀ ਨੇ ਖ਼ੁਸ਼ ਹੋ ਕੇ ਬਚਨ ਕੀਤਾ, "ਧੰਨਜ ਜਨਮ ਹੈ, ਜਿਸ ਨੇ ਜਾਤਿ ਵਰਨ ਅਭਿਮਾਨ ਤਿਆਗ ਕੇ ਅੰਤਮ ਉਪਦੇਸ਼ ਲੈਣਾ ਚਾਹਿਆ। ਏਹੋ ਮੁਕਤੀ ਦੀ ਪਹਿਲੀ ਪੌੜੀ ਹੈ।"

ਜਾਤੀ ਬੋਲਿਆ, "ਮਹਾਰਾਜ! ਅੱਜ ਕੁਛ ਏਹ ਨਵੀਂ ਰੀਤ ਨਹੀਂ ਬ੍ਰਹਮਾਂ ਜੀ ਨੇ ਬਿਸ਼ਨ ਜੀ ਤੋਂ, ਸੁਕਦੇਵ ਆਦਿਕ ਰਿਖੀ ਮੁਨੀਆਂ ਨੇ ਜਨਕ ਤੋਂ, ਨਚੀਕੇਤਾ ਨੇ ਧਰਮਰਾਜ ਤੋਂ, ਜਾਗਵਲਕ ਬਾਮਦੇਵ ਆਦਿਕ ਮੁਨੀਆਂ ਨੇ ਜਜਾਤੀ ਰਾਜਾ ਤੋਂ, ਅਨੇਕ ਬ੍ਰਹਮਣਾਂ ਨੇ ਰਿਖੀਕ ਰਾਜਾ ਤੋਂ, ਏਸ ਭਾਂਤ ਹੋਰ ਅਨੇਕ ਰਿਖੀ ਮੁਨੀ ਬ੍ਰਹਮ ਵਿੱਦਜਾ ਦਾ ਹਮੇਸ਼ ਉਪਦੇਸ਼ ਛੱਤ੍ਰੀਆਂ ਤੋਂ ਧਾਰਨ ਕਰਦੇ ਰਹੇ ਹਨ। ਏਹ ਸਭ ਕਥਾ ਬੇਦ ਤੇ ਉਪਨਿਖਧਾਂ ਵਿੱਚ ਲਿਖੀਆਂ ਹੋਈਆਂ ਹਨ। ਏਸੇ ਵਾਸਤੇ ਸ਼ਿਵ, ਵਿਸ਼ਨੂੰ, ਰਾਮ, ਕ੍ਰਿਸ਼ਨ, ਆਦਿਕ ਛੱਤ੍ਰੀਆਂ ਦੀਆਂ ਤੇ ਦੇਵੀ ਛੱਤ੍ਰੀਆਂ ਦੀਆਂ ਮੂਰਤਾਂ ਹੁਣ ਤੱਕ ਬ੍ਰਾਹਮਣ ਪੂਜਦੇ ਹਨ। ਬ੍ਰਹਮਾਂ ਤੋਂ ਲੈ ਕੇ ਕਿਸੇ ਬ੍ਰਾਹਮਣ ਦੀ ਮੂਰਤੀ ਨਹੀਂ ਪੂਜੀ ਜਾਂਦੀ। ਪੂਜਨ ਗੁਰੂ ਕਾ ਹੁੰਦਾ ਹੈ, ਦੂਸਰੇ ਦਾ ਨਹੀਂ। ਸੋ ਆਪ ਛੱਤ੍ਰੀ ਸਦਾ ਹੀ ਬ੍ਰਹਮਣਾਂ ਨੂੰ ਬ੍ਰਹਮ ਵਿੱਦਜਾ ਦਾ ਉਪਦੇਸ਼ ਕਰਦੇ ਰਹੇ ਹੋ।"

ਗੁਰੂ ਸਾਹਿਬ ਨੇ ਬਹੁਤ ਅਨੰਦ ਪੂਰਬਕ ਪਾਂਚ ਕੋਸ਼* ਤੀਨ ਦੇਹ ਤਿੰਨ ਅਵਸਥਾਂ ਭਿੰਨ ਭਿੰਨ ਦਿਖਾ ਕਰ ਏਨ੍ਹਾਂ ਤੋਂ ਸਰਬ ਥਾਂ ਵੱਖਰਾ ਆਤਮਾ ਨੂੰ ਪ੍ਰਮਾਤਮਾਂ ਰੂਪ ਕਰ ਕੇ ਜਾਤੀ ਮਲਕ ਨੂੰ ਸਾਖਜਾਤ ਬ੍ਰਹਮ ਦਿਖਾ ਦਿੱਤਾ, ਜਿਸ ਥੀਂ ਬ੍ਰਹਮਗਜਾਨ ਹੋਣੇ ਕਰ ਓਸ ਦੇ ਕਪਾਟ ਖੁੱਲ੍ਹ ਗਏ ਤੇ ਸ਼ਾਂਤਿ ਆ ਗਈ। ਨਿਰਵਿਕਲਪ ਸਮਾਧਿ ਲੱਗ ਗਈ। ਜਾਂ ਫੇਰ ਨੇਤਰ ਖੁੱਲੇ ਤਾਂ ਸਨਮੁਖ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਕਰ ਅਤਜੰਤ ਪ੍ਰਸੰਨ ਹੋ ਕੇ ਗੁਰੂ ਜੀ ਦੀ ਮਹਿਮਾ ਵਰਨਣ ਕੀਤੀ। ਚੇਹਰੇ ਦਾ ਰੰਗ ਲਾਲ ਭੱਕ ਭੱਕ ਪਿਆ ਕਰੇ।

---

*ਅੰਨ ਮੈ, ਪ੍ਰਾਣ ਮੈ, ਮਨੋ ਮੈ, ਬਗਜਾਨ ਮੈ, ਆਨੰਦ ਮੈ; ਏਹ ਪੰਜ ਕੋਸ਼ ਹਨ। ਕੋਸ਼ ਨਾਮ ਮਜਾਨ ਦਾ ਹੈ ਜੈਸੇ ਮਜਾਨ ਦੇ ਅੰਦਰ ਤਲਵਾਰ ਹੁੰਦੀ ਹੈ। ਤੈਸੇ ਪੰਜਾਂ ਕੋਸ਼ਾਂ ਦੇ ਅਰਥਾਤ ਪੜਦਿਆਂ ਦੇ ਅੰਦਰ ਆਤਮਾ ਹੈ। ਅੰਨਜ ਮੈਂ ਕੋਸ਼ਾਂ ਅਸਥੂਲ ਦੇਹ ਹੈ, ਜੋ ਅੰਨ ਦੇ ਆਸਰੇ ਹੈ। ਪ੍ਰਾਣ, ਸਾਮਾਨ, ਅਪਾਨ, ਬਿਆਨ, ਉਦਾਨ; ਏਹ ਪੰਜੇ ਪ੍ਰਾਣ ਤੇ ਹੱਥ, ਪੈਰ, ਬਾਣੀ, ਲਿੰਗ, ਗੁਦਾ; ਏਹ ਪੰਜੇ ਕਰਮ ਇੰਦ੍ਰੇ ਸ਼ਰੀਰ ਦੇ ਸਭ ਕਰਮ ਕਰਦੇ ਹਨ। ਏਨ੍ਹਾਂ ਦਸਾਂ ਦਾ ਨਾਮ ਪਰਾਣ ਮੈਂ ਕੋਸ਼ ਹੈ। ਸ੍ਰਵਣ ਤੁਚਾ, ਨੇਤਰ, ਰਸਨਾ, ਨਾਸਕਾ; ਏਹ ਪੰਜੇ ਗਿਆਨ ਇੰਦਰੇ ਮਨ ਸਾਥ ਮਿਲ ਕੇ ਜੋ ਸ਼ਬਦ ਸਪਰਸ਼ ਰੂਪ ਰਸ, ਗੰਧ; ਏਹ ਪੰਜ ਪ੍ਰਕਾਰ ਦਾ ਸਾਮਾਨ ਗਜਾਨ ਉਪਜਾਉਂਦੇ ਹਨ, ਏਸ ਦਾ ਨਾਮ ਮਨੌਂ ਮੈਂ ਕੋਸ਼ ਹੈ। ਪੰਜੇ ਗਿਆਨ ਇੰਦਰੇ ਮਨ, ਬੁਧਿ; ਏਹ ਜੋ ਸੱਤੇ ਮਿਲ ਕੇ ਦ੍ਰਿੜ ਵਸ਼ੇਸ਼ ਗਿਆਨ ਠਹਿਰਾਉਂਦੇ ਹਨ, ਏਸ ਦਾ ਨਾਮ ਬਗਜਾਨ ਮੈਂ ਕੋਸ਼ ਹੈ। ਸਖੋਪਿਤ ਯਾ ਸਮਾਧੀ ਵਿੱਚ ਜੋ ਬ੍ਰਿਤੀ ਅਨੰਦ ਕੋ ਆਲੰਬਨ ਕਰਦੀ ਹੈ, ਏਸ ਦਾ ਨਾਉਂ ਅਨੰਦ ਮੈਂ ਕੋਸ਼ ਹੈ। ਜਾਗ੍ਰਤ ਸੁਪਨ ਸਖੋਪਤ ਇਹ ਤਿੰਨ ਅਵਸਥਾ ਹਨ। ਅਸਥੂਲ ਸੂਖਮ, ਕਾਰਨ, ਏਹ ਦੇਹਾਂ ਹਨ। ਏਨ੍ਹਾਂ ਸਭਨਾਂ ਥੀਂ ਪਰੇ ਸਰਬ ਦਾ ਸਾਖੀ ਨਿਰਬਿਕਾਰ ਚੇਤਨ ਆਤਮਾ ਪ੍ਰਮਾਤਮਾਂ ਰੂਪ ਹੈ। ਜੈਸੇ ਮਠਾਕਾਸ਼ ਤੇ ਮਹਾਂ ਕਾਸ਼ ਏਕ ਹੀ ਰੂਪ ਹਨ, ਕੇਵਲ ਉਪਾਧੀ ਭੇਤ ਕਰ ਕੇ ਭੇਦ ਪਰਤੀਤ ਹੁੰਦਾ ਹੈ। ਜੈਸੇ ਮੱਠ ਉਪਾਧੀ ਨੂੰ ਛੱਡ ਕੇ ਮੱਠ ਅਕਾਸ਼ ਦਮਹਾਂ ਅਕਾਸ਼ ਰੂਪ ਹੈ, ਤੈਸੇ ਦੇਹ ਉਪਾਧੀ ਨੂੰ ਛੱਡ ਕੇ ਆਤਮਾ ਪਰਮਾਤਮਾਂ ਦਾ ਹੀ ਰੂਪ ਹੈ। ਜੈਸੇ ਸੋਇਨੇ ਦੇ ਗੈਹਣੇ ਸੋਇਨਾ, ਲੋਹੇ ਦੇ ਹਥਜਾਰ ਲੋਹਾ, ਮਿੱਟੀ ਦੇ ਭਾਂਡੇ ਮਿੱਟੀ ਰੂਪ ਹਨ, ਤੈਸੇ ਆਤਮਾ ਪ੍ਰਮਾਤਮਾਂ ਰੂਪ ਹੈ। ਏਸੇ ਨਿਸਚੇ ਦਾ ਨਾਉਂ ਬ੍ਰਹਮਗਜਾਨ ਹੈ। ਐਸਾ ਬ੍ਰਹਮਗਜਾਨ ਧਾਰਨ ਵਾਲੇ ਨੂੰ ਜੰਮਣ ਮਰਨ ਫੇਰ ਨਹੀਂ ਹੁੰਦਾ।/ ਜਿਉ ਜਲ ਮੈ ਜਲ ਆਇ ਖਟਾਨਾ। ਤਿਉ ਜੋਤੀ ਸੰਗ ਜੋਤਿ ਸਮਾਨਾ॥ " ਏਹ ਕੈਵੱਲਜ ਮੁਕਤੀ ਬ੍ਰਹਮ ਗਿਆਨੀ ਨੂੰ ਪ੍ਰਾਪਤ ਹੁੰਦੀ ਹੈ।

ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥
ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥੧॥

(ਸਿਰੀਰਾਗੁ, ਮ: ੧ - ੧੮)

ਭਾਵੇਂ ਏਸ ਰੰਗ ਅਰਥਾਤ ਆਨੰਦ ਨੂੰ ਤਾਂ ਅਨੇਕਾਂ ਸਿੱਖ ਪੂਰਬਕ ਉਪਦੇਸ਼ ਗੁਰਮੁਖ ਦਵਾਰਾ ਸੁਨਣ ਮੰਨਣ ਕਰ ਕੇ ਪ੍ਰਾਪਤ ਹੋ ਗਏ, ਪਰੰਤੂ ਮਲਕ ਜਾਤੀ ਬ੍ਰਾਹਮਣ ਤਾਂ ਜੀਵਨ ਮੁਕਤੀ ਦਾ ਆਨੰਦ ਲੈਂਦਾ ਹੋਯਾ ਸੰਮਤ ੧੬੯੬ ਨੂੰ ਦੇਹ ਛੋਡ ਕਰ ਜਲ ਵਿੱਚ ਜਲ ਮਿਲਣ ਵਾਂਗੂੰ ਬ੍ਰਹਮ ਰੂਪ ਹੋ ਗਿਆ। ਗੁਰੂ ਜੀ ਨੇ ਉਸ ਦੇ ਬੇਟੇ ਦਜਾਰਾਮ ਦੀ ਬਹੁਤ ਪ੍ਰਵਰਸ਼ ਕੀਤੀ।

ਸੰ: ੧੬੯੮ ਬਿਕ੍ਰਮੀ ਨੂੰ ਗੁਰੂ ਜੀ ਨੇ ਸਭਨਾਂ ਮਸੰਦਾਂ ਨੂੰ ਹੁਕਮਨਾਮੇ ਭੇਜ ਕੇ ਦੀਪਮਾਲਾ ਪਰ ਸੰਗਤ ਬੁਲਾ ਭੇਜੀ। ਏਸ ਕਰ ਕੇ ਵੱਡਾ ਭਾਰੀ ਮੇਲਾ ਹੋਯਾ। ਦੀਪਮਾਲਾ ਵਾਲੇ ਦਿਨ ਗੁਰੂ ਕੇ ਹੁਕਮ ਅਨੁਸਾਰ ਮੇਵੜੇ ਸੰਗਤਾਂ ਨੂੰ ਕਹਿ ਆਏ ਕਿ ਪੰਜ ਘੜੀ ਦਿਨ ਚੜ੍ਹੇ ਗੁਰੂ ਜੀ ਦੀਵਾਨ ਵਿੱਚ ਬੈਠ ਕੇ ਦਰਸ਼ਨ ਦੇਣਗੇ। ਸਭ ਸਿੱਖ ਸੇਵਕ ਯਥਾ ਜੋਗ ਕਾਰ ਭੇਟਾ ਲੈ ਕੇ ਆਓ। ਦਰਸ਼ਨ ਕਰ ਮਨ ਦੀ ਮੁਰਾਦ ਪਾਓ। ਓਧਰ ਗੁਰੂ ਸਾਹਿਬ ਸਜ ਧਜ ਕੇ ਤਖ਼ਤ ਪਰ ਆ ਬੈਠੇ ਤੇ ਸ੍ਰੀ (ਗੁਰੂ) ਹਰਿਰਾਇ ਜੀ ਨੂੰ ਪਾਸ ਬੈਠਾ ਲੀਤਾ। ਜਦ ਹੋਰ ਮਸੰਦ ਤੇ ਨਾਮੀਂ ਨਾਮੀਂ ਸਿੱਖ ਆ ਬੈਠੇ, ਤਾਂ ਗੁਰੂ ਸਾਹਿਬ ਨੇ ਤਖ਼ਤ ਉੱਤੇ ਸ੍ਰੀ (ਗੁਰੂ) ਹਰਿਰਾਇ ਜੀ ਨੂੰ ਬੈਠਾ ਕਰ ਭਾਈ ਭਾਨੇ ਤੋਂ ਗੱਦੀ ਗੁਰਿਆਈ ਦਾ ਤਿਲਕ ਕਰਾ, ਪੰਜ ਪੈਸੇ ਨਾਰੀਅਲ ਅੱਗੇ ਰੱਖ ਕੇ, ਆਪ ਨਮਸਕਾਰ ਕਰ ਦਿਤੀ। ਫੇਰ ਤਿੰਨ ਪ੍ਰਕਰਮਾਂ ਕਰ ਸੂਰਜ ਮਲ ਤੇ ਸ੍ਰੀ ਤੇਗ ਬਹਾਦਰ ਜੀ ਤੋਂ ਮੱਥਾ ਟਿਕਾਇਆ। ਪੁਨਾ ਸਭ ਮਸੰਦਾਂ ਤੇ ਸਿੱਖਾਂ ਤੋਂ ਪੂਜਾ ਕਰਾਉਂਦੇ ਗਏ। ਰਾਜੇ ਦੀਪ ਚੰਦ ਕਹਿਲੂਰੀਏ ਤੇ ਤਾਰਾ ਚੰਦ ਹੰਡੂਰੀਏ ਦਾ ਪੱਗ ਦੁਸ਼ਾਲਾ ਗੱਦੀ ਨਸ਼ੀਨੀ ਦਾ ਸ੍ਰੀ ਗੁਰੂ ਹਰਿਰਾਇ ਜੀ ਨੂੰ ਆ ਮਿਲਿਆ। ਏਹ ਮ੍ਰਯਾਦਾ ਗੁਰੂ ਜੀ ਨੇ {ਹਰਿਰਾਇ ਸਾਹਿਬ ਜੀ ਨੂੰ ਗੁਰਤਾ} ਆਪਣੇ ਚੋਲਾ ਛੱਡਣ ਤੋਂ ਦੋ ਬਰਸ ਪਹਿਲੇ ਸ੍ਰੀ ਗੁਰੂ ਹਰਿਰਾਇ ਜੀ ਦੀ ਛੋਟੀ ਉਮਰ ਦੇ ਸਬੱਬ ਕਰ ਦਿੱਤੀ ਕਿ ਸਾਡੇ ਬੈਠਿਆਂ ਬੈਠਿਆਂ ਏਸ ਦੀ ਕਾਰ ਚੱਲ ਪਏ। ਭਾਵੇਂ ਸੂਰਜ ਮਲ ਜੀ ਆਪਣੀ ਮਾਈ ਤੇ ਮਸੰਦਾਂ ਦੇ ਸਿਖਾਏ ਹੋਏ ਏਸੇ ਗਲੋਂ ਗ਼ੁੱਸੇ ਹੋ ਕਰ ਗੱਡਿਆਂ ਉੱਤੇ ਅਸਬਾਬ ਲਦਾ ਕੇ ਕੀਰਤਪੁਰੋਂ ਤੁਰ ਚਲੇ ਸੇ, ਪਰ ਗੁਰੂ ਜੀ ਨੇ ਮੋੜ ਲੀਤੇ ਅਤੇ ਸਮਝਾ ਬੁਝਾ ਕੇ ਟਿਕਾ ਰੱਖਯਾ। ਗੁਰੂ ਜੀ ਨੇ ਗੁਰੂ ਘਰ ਦੇ ਕਾਇਦੇ ਸ੍ਰੀ ਗੁਰੂ ਹਰਿਰਾਇ ਜੀ ਨੂੰ ਸਮਝਾ ਕੇ ਦੋ ਬਰਸ ਵਿੱਚ ਭਲੀ ਭਾਂਤ ਪੱਕਾ ਕਰ ਦਿੱਤਾ। ਨਜ਼ਰ ਭੇਟਾ ਭੀ ਸਿੱਖਾਂ ਤੋਂ ਏਹਨਾਂ ਅੱਗੇ ਹੀ ਧਰਾਉਂਦੇ ਰਹੇ। ਰਾਮ ਜਸ ਲਿਖਦਾ ਹੈ: ਏਸੇ ਸਾਲ ਪੀਰ ਪਰਹਿ ਕੈਵਾਨੀ, ਪੀਰ ਫਾਜ਼ਲ ਈਰਾਨੀ, ਪੀਰ ਹਸਨ ਅਲੀ ਅਰਬੀ ਜਿਸ ਨੂੰ ਮਾਰਫਤ ਵਿੱਚ ਅਸਮਾਨ ਦਾ ਤਾਰਾ ਖਤਾਬ ਮਿਲਯਾ ਹੋਯਾ ਸੀ, ਏਸ ਦੇਸ ਦਾ ਸੈਲ ਕਰਦੇ ਹੋਏ ਗੁਰੂ ਸਾਹਿਬ ਦੀ ਮਹਿਮਾ ਸੁਣ ਕੇ ਕੀਰਤਪੁਰ ਆਏ। ਪਹਿਲੇ ਤਾਂ ਹਕੀਕਤ ਅਰਥਾਤ ਉਪਾਸ਼ਨਾਂ ਦੀ ਚਰਚਾ ਕੀਤੀ ਫੇਰ ਮਾਰਫਤ ਅਰਥਾਤ ਬ੍ਰਹਮਗਯਾਨ ਦਾ ਵਿਚਾਰ ਹੁੰਦਾ ਰਿਹਾ। ਪੁਨਾ ਪ੍ਰਮੇਸਰ ਦੇ ਘਰ ਦੀਆਂ ਗੱਲਾਂ ਤੇ ਫ਼ਕੀਰਾਂ ਦੇ ਗੁੱਝੇ ਭੇਤ ਵਿਚਾਰ ਹੋ ਕਰ ਆਤਮਕ ਸ਼ਕਤੀ ਜਿਸ ਨੂੰ ਕਰਾਮਾਤ ਸਿੱਧੀ ਆਖੀਦਾ ਹੈ, ਤਿੰਨ ਦਿਨ ਰਹਿ ਕੇ ਦੇਖੀ ਦਿਖਾਈ। ਜਦ ਗੁਰੂ ਜੀ ਪਾਸੋਂ ਵਿਦਾ ਹੋ ਕੇ ਓਨ੍ਹਾਂ ਨੇ ਦਿੱਲੀ ਜਾ ਕਰ ਦਾਰਾਸ਼ਕੋਹ ਪਾਸ ਗੁਰੂ ਜੀ ਦੀ ਮਹਿਮਾ ਵਰਨਣ ਕੀਤੀ, ਤਾਂ ਓਨ ਵੀ ਗੁਰੂ ਜੀ ਦਾ ਦਰਸ਼ਨ ਕਰਨਾ ਚਾਹਿਆ। ਫੇਰ ਜਦ {ਦਾਰਾਸ਼ਕੋਹ ਦਰਸ਼ਨਾਂ ਨੂੰ ਆਇਆ} ਦਾਰਾਸ਼ਕੋਹ ਕਸ਼ਮੀਰ ਤੋਂ ਮੁੜ ਕੇ ਪਰਬਤੀ ਰਾਜਿਆਂ ਤੋਂ ਨਜ਼ਰਾਨੇ ਲੈਂਦਾ ਹੋਯਾ ਨੰਗਲ ਦੇ ਪੱਤਣ ਸਤਲੁਜ ਲੰਘ ਕੇ ਕੱਤਕ ਸੰਮਤ ੧੭੦੦ ਬਿਕ੍ਰਮੀ ਨੂੰ ਕੀਰਤਪੁਰ ਆ ਉੱਤਰਿਆ, ਤਾਂ ਗੁਰੂ ਕੇ ਦਰਸ਼ਨ ਪਾਏ ਭੇਟ ਚੜ੍ਹਾਈ ਬਚਨ ਸੁਣੇ ਬਹੁਤ ਖ਼ੁਸ਼ੀ ਹੋਯਾ। ਭਾਵੇਂ ਉਹ ਸੈਂਕੜੇ ਪੀਰਾਂ ਫ਼ਕੀਰਾਂ ਦੀ ਸੰਗਤ ਕਰ ਚੁੱਕਾ ਤੇ ਉਪਨਿਖਦਾਂ ਜੋਗ ਬਸ਼ਿਸ਼ਟ ਆਦਿਕ ਵੇਦਾਂਤ ਦੀਆਂ ਪੋਥੀਆਂ ਦੇ ਤਰਜਮੇ ਫ਼ਾਰਸੀ ਕਰ ਕੇ ਪੜ੍ਹਦਾ ਸੁਣਦਾ ਰਿਹਾ ਸੀ। ਪਰ:

ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥

(ਗਉੜੀ ਪੂਰਬੀ, ਮ: ੫ - ੨੦੫)

ਏਸ ਗੁਰੁ ਬਚਨ ਅਨੁਸਾਰ ਜੇੜ੍ਹੀ ਕੁੰਜੀ ਸੰਤਾਂ ਤੋਂ ਮਿਲਦੀ ਹੈ, ਓਹ ਗੁਰੂ ਹਰਿਗੋਬਿੰਦ ਜੀ ਪਾਸੋਂ ਲੱਭਣੇ ਕਰ ਨਿਹਾਲ ਹੋ ਗਿਆ। ਪੁਨਾ ਸ੍ਵੈ ਅਨੁਭਵ ਦ੍ਰਿੜ੍ਹ ਕਰਨ ਵਾਸਤੇ ਜੋ ਜੋ ਗੂੜ੍ਹ ਪ੍ਰਸ਼ਨ ਕੀਤੇ, ਸਭ ਦੇ ਜਵਾਬ ਗੁਰੂ ਜੀ ਤੋਂ ਅਜਿਹੇ ਪਾਏ, ਜੋ ਫੇਰ ਕਦੇ ਸੰਸਾ ਨਾ ਫੁਰਿਆ। ਤਦੋਂ ਪੀਰ ਫਾਜ਼ਲ ਈਰਾਨੀ ਆਦਿਕ ਸੱਚੇ ਆਰਫਾਂ ਦੀ ਬਾਤ ਜੋ ਓਨ੍ਹਾਂ ਗੁਰੂ ਕੀ ਮਹਿਮਾ ਸੁਨਾਈ ਸੀ, ਸਹੀ ਮੰਨੀ ਅਤੇ ਹੱਥ ਜੋੜ ਕੇ ਬੇਨਤੀ ਕੀਤੀ, "ਅੱਜ ਤੋਂ ਮੈਨੂੰ ਆਪਣਾ ਖ਼ਾਸ ਦਾਸ ਸਮਝਣਾ, ਟਹਿਲ ਫੁਰਮਾਉਂਦੇ ਰਹਿਣਾ।" ਜਾਗੀਰ ਦੇ ਰਿਹਾ ਸੀ ਸੋ ਗੁਰੂ ਸਾਹਿਬ ਨੇ ਨਾ ਲੀਤੀ। ਆਖਿਆ, "ਅਸੀਂ ਸੱਚੇ ਪਾਤਸ਼ਾਹ ਸਦਵਾ ਕੇ ਹੁਣ ਜਾਗੀਰਦਾਰ ਬਣਦੇ ਚੰਗੇ ਨਹੀਂ ਲੱਗਦੇ।" ਦਾਰਾਸ਼ਕੋਹ ਨਿਹਾਜਤ ਖ਼ੁਸ਼ੀ ਨਾਲ ਵਿਦਾ ਹੋ ਕੇ ਦਿੱਲੀ ਨੂੰ ਗਿਆ। ਰੋਪੜੀਏ, ਕਿੜੀ ਵਾਲੇ, ਘਨੌਲੀ, ਮਨੌਲੀ ਆਦਿਕ ਠਿਕਾਣੇ ਵਾਲੇ ਪਠਾਣਾਂ ਨਾਲ ਜੋ ਥੋੜ੍ਹੀ ਥੋੜ੍ਹੀ ਲੜਾਈ ਤਿੰਨ ਵਾਰੀ ਹੋਈ ਸੀ, ਓਨ੍ਹਾਂ ਬਦਲੇ ਸੂਬੇ ਸਰਹੰਦ ਨੇ ਬਾਦਸ਼ਾਹ ਪਾਸ ਗੁਰੂ ਜੀ ਦੀ ਬੁਰਿਆਈ ਲਿਖ ਭੇਜੀ ਤਾਂ ਪੀਰ ਹਸਨਅਲੀ ਨੇ ਗੁਰੂ ਜੀ ਦੀ ਮਹਿਮਾ ਸੁਣਾ ਕੇ ਲਸ਼ਕਰ ਭੇਜਨੋਂ ਬਾਦਸ਼ਾਹ ਨੂੰ ਰੋਕਿਆ।

ਹੁਣ ਨਵੇਂ ਸੰਮਤ ਵਾਲੇ ਦਿਨ ਸਭ ਸੰਗਤ ਨੂੰ ਤੇ ਸੈਨਾਂ ਨੂੰ ਅਰ ਮਹਿਲਾਂ ਤੇ ਪੁੱਤ੍ਰਾਂ ਨੂੰ ਦਰਸ਼ਨ ਧੀਰਜ ਦੇ ਕਰ ਗੁਰੂ ਸਾਹਿਬ ਓਸ ਕੋਠੇ ਵਿੱਚ; ਜੋ ਪਤਾਲ ਪੁਰੀ ਬਣਾ ਰੱਖਿਆ ਸੀ, ਆਸਣ ਬਿਛਵਾ ਕੇ ਸਭ ਨੂੰ ਹੁਕਮ ਦਿੱਤਾ ਕਿ ਤੁਸੀਂ ਕੋਠੇ ਦੇ ਚੁਫੇਰੇ ਭਜਨ ਪਾਠ ਕਰਦੇ ਰਹੋ। ਪੰਜਵੇਂ ਦਿਨ ਖੋਲ੍ਹਣਾ। ਏਤਨਾ ਹੁਕਮ ਦੇ ਕੇ {ਪਾ:੬ ਜੋਤੀ ਜੋਤਿ ਸਮਾਏ} ਗੁਰੂ ਸਾਹਿਬ ਇਸ਼ਨਾਨ ਕਰ ਨਵੀਨ ਪੁਸ਼ਾਕ ਪਹਿਨ ਸੁਗੰਧੀ ਲਗਾ ਕੋਠੇ ਅੰਦਰ ਜਾ ਕੇ ਸਮਾਧੀ ਲਾ ਬੈਠੇ। ਗੁਰੂ ਹਰਿਰਾਇ ਜੀ ਸਭ ਸੰਗਤ ਸਮੇਤ ਬਾਹਰ ਬੈਠੇ ਭਜਨ ਕਰਦੇ ਰਹੇ। ਪੰਜਵੇਂ ਦਿਨ ਅੰਮ੍ਰਿਤ ਵੇਲੇ ਆਕਾਸ਼ ਵਿੱਚ ਅਲੌਕਕ ਚਮਤਕਾਰੇ ਜੇਹੇ ਦਿੱਸਣ ਲੱਗੇ। ਜਾ ਦਰਵਾਜ਼ਾ ਖੋਲ੍ਹ ਕੇ ਦੇਖਿਆ ਤਾਂ ਕੰਧ ਨਾਲ ਪਿੱਠ ਲੱਗੀ ਹੋਈ ਪਦਮਾਸਨ ਕਰ ਕੇ ਗੁਰੂ ਜੀ ਬੈਠੇ ਦੇਖੇ ਅਰ ਦਸਵੇਂ ਦੁਆਰ ਫਟਾ ਹੋਇਆ ਦੇਖ ਕੇ ਸਭ ਅਸਚਰਜ ਰਹਿ ਗਏ, ਗੁਰੂ ਜੀ ਦੇ ਸੱਚਖੰਡ ਜਾਣੇ ਕਰ ਸਭ ਸ਼ੋਕ ਮੋਹ ਦੇ ਵੱਸ ਹੋ ਕੇ ਰੁਦਨ ਕਰਨ ਲੱਗੇ ਤਾਂ ਗੁਰੂ ਹਰਿਰਾਇ ਜੀ ਨੇ ਜਿਨ੍ਹਾਂ ਨੂੰ ਓਹ ਆਪਣੀ ਆਤਮਕ ਸ਼ਕਤੀ ਦੇ ਕਰ ਬ੍ਰਹਮ ਗਿਆਨ ਦ੍ਰਿੜ੍ਹ ਕਰਾ ਗਏ ਸੇ, ਸਭ ਨੂੰ ਧੀਰਜ ਧਰਾ ਧਰਾ ਰੁਦਨ ਕਰਨੋਂ ਹਟਾਇਆ। ਫੇਰ ਇਸ਼ਨਾਨ ਕਰਾ ਬਿਵਾਨ ਪਰ ਪੌਢਾ ਚੰਦਨ ਦੇ ਭਾਰ ਜੋ ਪਹਿਲੇ ਹੀ ਤਿਆਰ ਰੱਖੇ ਹੋਏ ਸੇ ਢੱਕ ਦੀਆਂ ਲਕੜਾਂ ਪਰ ਚਿਣਵਾਕੇ ਓਸ ਉੱਤੇ ਗੁਰੂ ਜੀ ਨੂੰ ਪੌਢਾਂ ਕਰ ਸਭ ਨੇ ਮੱਥਾ ਟੇਕਿਆ। ਭਾਈ ਭਾਨੇ ਆਦਿਕ ਸਜਾਣੇ ਸਜਾਣੇ ਪੁਰਸ਼ਾਂ ਨੇ ਗੁਰੂ ਹਰਿਰਾਇ ਜੀ ਤੋਂ ਲਾਂਬੂ ਦਿਵਾ ਕਰ ਸਸਕਾਰ ਕੀਤਾ। ਦੁਬਿਸਤਾਨ ਮਜ਼ਾਹਬ ਵਿੱਚ ਲਿਖਿਆ ਹੈ {ਸੰਗਤਾਂ ਦੀ ਵੈਰਾਗ ਦਸ਼ਾ} ਕਿ ਜਦ ਅਗਨੀ ਪ੍ਰਜ੍ਵੱਲਤ ਹੋਈ ਤਾਂ ਰਾਜਾ ਰਾਮ ਪ੍ਰਤਾਪ ਸਿੰਘ ਰਾਜਪੂਤ ਨੇ ਦੌੜ ਕੇ ਗੁਰੂ ਜੀ ਦੇ ਚਰਨਾਂ ਉੱਤੇ ਮੂੰਹ ਜਾ ਰੱਖਿਆ ਫੇਰ ਨਾ ਹੱਲਿਆ, ਓਸ ਦਾ ਬੇਟਾ ਰਾਮ ਸਿੰਘ ਭੀ ਛਾਲ ਮਾਰ ਕੇ ਜਲ ਮੋਇਆ। ਹੋਰ ਭੀ ਕਈਆਂ ਨੇ ਇਰਾਦਾ ਕੀਤਾ ਪਰ ਗੁਰੂ ਹਰਿਰਾਇ ਜੀ ਨੇ ਸਭ ਨੂੰ ਦਿਲਾਸਾ ਧੀਰਜ ਦੇ ਕੇ ਆਪਣੀ ਜਾਨ ਨਾਲ ਰੱਖਣ ਦੀ ਪ੍ਰਤੱਗਿਆ ਕਰ ਰੋਕ ਰੱਖਯਾ ਤਾਂ ਬੀ ਚਾਰ ਪੰਜ ਆਦਮੀ ਆਪਣਾ ਰੱਖਜਕ ਹੋਰ ਨਾ ਦੇਖ ਕਰ ਏਸੇ ਖਯਾਲ ਨਾਲ ਕਿ ਹੁਣ ਬਾਦਸ਼ਾਹ ਸਾਨੂੰ ਫੜ ਕੇ ਦੁਰਦਸ਼ਾ ਨਾਲ ਮਾਰੇਗਾ, ਕਟਾਰੀਆਂ ਨਾਲ ਆਪਣੇ ਕਲੇਜੇ ਚੀਰ ਕੇ ਮਰ ਗਏ ਕਿਉਂਕਿ ਏਹ ਸਭ ਲੋਕ ਜਹਾਂਗੀਰ* ਬਾਦਸ਼ਾਹ ਤੋਂ ਡਰਦੇ ਭੱਜ ਕੇ ਗੁਰੂ ਜੀ ਦੇ ਪਾਸ ਰਹੇ ਹੋਏ ਸੇ, ਬਾਦਸ਼ਾਹ ਬਥੇਰਾ ਮੰਗ ਰਿਹਾ ਸੀ, ਪਰ ਗੁਰੂ ਜੀ ਨੇ ਨਹੀਂ ਦਿੱਤੇ ਸੇ ਅਤੇ ਓਹਨਾਂ ਦੀ ਭੀ

---

*ਜਹਾਂਗੀਰ ਦਾ ਪਹਿਲੇ ਨਾਮ ਸਲੇਮ ਸੀ ਤਖ਼ਤ ਪੁਰ ਬੈਠ ਕੇ ਜਹਾਂਗੀਰ ਪਦ ਰੱਖਯਾ। ਏਹ ਸੰਮਤ ੧੬੨੯ ਬਿਕ੍ਰਮੀ ਨੂੰ ਅਕਬਰ ਦੇ ਘਰ ਰਾਜੇ ਜੈਪੁਰੀਏ ਦੀ ਬੇਟੀ ਵਿੱਚੋਂ ਪੈਦਾ ਹੋ ਕੇ ੩੩ ਬਰਸ ਦੀ ਉਮਰ ਵਿੱਚ ਸੰਮਤ ੧੬੬੨ ਬਿਕ੍ਰਮੀ ਨੂੰ ਗੱਦੀ ਤੇ ਬੈਠਾ। ਏਸ ਨੇ ਪਰਜਾ ਨੂੰ ਬਹੁਤ ਅਰਾਮ ਦਿੱਤਾ। ਜਿਤਨੇ ਪ੍ਰਕਾਰ ਦੇ ਜੇਜ਼ੀਏ ਸੇ, ਸਭ ਛੁਡਾ ਦਿੱਤੇ ਜੋ ਫੇਰ ਔਰੰਗਜੇਬ ਨੇ ਜਾਰੀ ਕਰਾਏ। ਜਹਾਂਗੀਰ ਦਾ ਹੁਕਮ ਸੀ ਜੋ ਕੋਈ ਪਰਜਾ ਦੇ ਆਦਮੀ ਨੂੰ ਬਿਗਾਰ ਵਿੱਚ ਫੜੇਗਾ ਓਸ ਨੂੰ ਭਾਰੀ ਸਜ਼ਾ ਦਿੱਤੀ ਜਾਊ॥

ਗ਼ੁਜ਼ਰਾਨ ਅਮੀਰਾਂ ਵਰਗੀ ਕਰਾਉਂਦੇ ਰਹੇ ਸੇ। (੧) ਰਾਣਾ ਸ਼ਿਵ ਸਿੰਘ ਜੋ ਬਾਦਸ਼ਾਹੀ ਫੌਜ ਨਾਲ ਲੜ ਕੇ ਆਇਆ। (੨) ਰਾਣਾਂ ਰਾਮ ਪ੍ਰਤਾਪ ਸਿੰਘ ਜੈਸਲਮੇਰ ਵਾਲੇ ਰਾਜਾ ਦਾ ਭਾਈ ਆਪਣੇ ਬੇਟੇ ਰਾਮ ਸਿੰਘ ਸਮੇਤ ਏਸ ਨੂੰ ਮੁਸਲਮਾਨ ਕਰਨ ਲੱਗੇ ਤਾਂ ਕਈ ਖ਼ੂਨ ਕਰ ਕੇ ਦੌੜ ਆਏ ਸੇ (੩) ਸਾਂਗਾ ਰਾਣਾਂ ਇਸ ਦੀ ਭੈਣ ਸੂਬੇ ਨੇ ਧੱਕੇ ਨਾਲ ਮੰਗਾ ਲੀਤੀ ਸੀ, ਸੂਬੇ ਨੂੰ ਧੋਖੇ ਨਾਲ ਘਰ ਬੁਲਾ ਕੇ ਕਤਲ ਕਰ ਦੌੜ ਆਯਾ ਸੀ (੪) ਮੰਗਲਸ਼ਾਹ ਹੇਮੂਸ਼ਾਹ ਦਾ ਪੋਤ੍ਰਾ (੫) ਯਾਰ ਖਾਂ (੬) ਖ਼ੁਵਾਜਹਸਰਾ, ਆਦਿਕ ਅਨੇਕ ਆਦਮੀ ਛੀਵੇਂ ਗੁਰੂ ਜੀ ਪਾਸ ਆ ਰਹੇ ਸੇ।

ਜਿਕੂੰ ਅਜੁੱਧਜਾ ਵਾਸੀਆਂ ਦੀ ਦਸ਼ਾ ਸ੍ਰੀ ਰਾਮਚੰਦ੍ਰ ਜੀ ਦੇ ਚੋਲਾ ਛੱਡਣ ਸਮੇਂ ਹੋਈ ਸੀ, ਓਹ ਹਾਲ ਛੀਵੇਂ ਗੁਰੂ ਜੀ ਦੇ ਚੋਲਾ ਛਡਣ ਨਾਲ ਗੁਰੂ ਕੇ ਸਿੱਖਾਂ ਦਾ ਹੋਇਆ। ਇੱਕ ਗੁਰੂ ਹਰਿ ਰਾਇ ਜੀ ਤੋਂ ਬਿਨਾਂ ਹੋਰ ਸਭ ਸ਼ੋਕ ਸਿੰਧ ਵਿੱਚ ਡੁਬ ਰਹੇ ਸੇ। ਆਕਾਸ਼ ਵਿੱਚ ਲਾਲੀ ਤੇ ਜ਼ਮੀਨ ਉੱਤੇ ਜ਼ਰਦੀ ਛਾ ਗਈ। ਇਸਤ੍ਰੀ ਪੁਰਖ ਸਭ ਫੁੱਟ ਫੁੱਟ ਕੇ ਰੋਏ। ਹਿਜਕੀਆਂ ਬੱਝ ਗਈਆਂ। ਅਨੇਕ ਗ਼ਮ ਦੇ ਦਰਿਆ ਵਿੱਚ ਗੋਤਾ ਖਾ ਕੇ ਬੇਹੋਸ਼ ਹੋ ਪਏ। ਜੰਗ ਦੇ ਹੌਸਲੇ ਬਹਾਦਰਾਂ ਦੇ ਦਿਲੋਂ ਟੁੱਟ ਗਏ।

ਏਹ ਗੁਰੂ ਹਰਿ ਗੋਬਿੰਦ* ਸਾਹਿਬ ਆਪਣੇ ਸਮੇਂ ਦੇ ਸਾਰੇ ਔਲੀਆਂ ਅੰਬੀਆਂ ਅਮੀਰਾਂ ਤੇ ਪੀਰਾਂ ਫ਼ਕੀਰਾਂ ਨਾਲੋਂ ਵਧ ਕੇ ਸ਼ਕਤੀ ਵਾਲੇ ਕੱਦਾਵਰ ਬਹਾਦਰ ਬਲਵਾਨ ਸੇ। ਸੁੰਦ੍ਰ ਸਰੂਪ, ਚੌੜੀ ਛਾਤੀ, ਹਾਥੀ ਦੀ ਸੁੰਡ ਵਾਂਗੂੰ ਲੰਬੀਆਂ ਬਾਹਾਂ, ਮੱਥਾ, ਕੰਧੇ, ਦੰਦ, ਪੱਬ, ਉੱਚੇ ਕਣਕਵੰਨ, ਹਰਨ ਨੇਤ੍ਰ, ਹਸਮੁਖ, ਮਿਠਬੋਲੇ, ਚੌਗ੍ਰਿਦ ਦਾੜ੍ਹੀ ਅਨੰਤ ਸ੍ਰੇਸ਼ਟ ਗੁਣਾਂ ਕਰ ਪੂਰਨ ਰਾਜਨੀਤ ਦੇ ਗਜਾਤਾ ਸੇ। ਉਦਾਰ ਐਸੇ ਸੇ ਕਿ ਇੱਕ ਵਾਰੀ ਜੀਰੇ ਵੱਲੋਂ ਸ਼ਿਕਾਰ ਖੇਡ ਕੇ ਆਉਂਦਿਆਂ ਨੂੰ ਮਲੰਗ ਫ਼ਕੀਰਾਂ ਦਾ ਟੋਲਾ ਮਿਲ ਪਿਆ। ਇੱਕ ਨੇ ਮੰਗਜਾ ਤਾਂ ਗੁਰੂ ਜੀ ਨੇ ਸੁਇਨੇ ਦਾ ਇੱਕ ਕੰਗਣ ਦੇ ਦਿੱਤਾ ਦੂਜੇ ਨੇ ਸਵਾਲ ਕੀਤਾ ਤਾਂ ਦੂਜਾ ਕੰਗਣ ਦੇ ਦਿੱਤਾ। ਏਸੇ ਤਰ੍ਹਾਂ ਜਿਉਂ ਜਿਉਂ ਓਹ ਮੰਗਦੇ ਗਏ ਤਿਉਂ ਤਿਉਂ ਛੱਲੇ, ਛਾਪਾਂ, ਤੁਗਲ, ਘੋੜਾ, ਬਸਤਰ ਸਭ ਕੁਛ ਦੇ ਕੇ ਦੂਜੇ ਸਿੱਖ ਦੇ ਘੋੜੇ ਪੁਰ ਘਰ ਆਏ। ਸੁਲ੍ਹਾਕੁੱਲ ਐਸੇ ਸੇ ਕਿ ਹਰਿਗੋਬਿੰਦਪੁਰ, ਕਰਤਾਰਪੁਰ, ਅੰਮ੍ਰਿਤਸਰ ਆਦਿਕ ਸ਼ਹਿਰਾਂ ਵਿੱਚ ਮੁਸਲਮਾਨਾਂ ਵਾਸਤੇ ਮਸੀਤਾਂ ਪਵਾ ਦਿੱਤੀਆਂ ਸਨ।

ਏਹ ਗੁਰੂ ਸੰਮਤ ੧੬੫੨ ਬਿਕ੍ਰਮੀ ਹਾੜ ਸੁਦੀ ੨ ਨੂੰ ਪ੍ਰਗਟ ਹੋ ਕੇ, ੧੦ ਬਰਸ ੧੧ ਮਹੀਨੇ ਇੱਕ ਦਿਨ ਦੀ ਉਮਰ ਵਿੱਚ ਗੱਦੀ ਬੈਠ ਕਰ, ੩੧ ਸਾਲ ੧੦ ਮਹੀਨੇ ਤਿੰਨ ਦਿਨ ਗੁਰਿਆਈ ਕਰ ਕੇ, ੪੮ ਵਰ੍ਹੇ ੯ ਮਹੀਨੇ ੪ ਦਿਨ ਸਾਰੀ ਉਮਰ ਭੋਗ ਕੇ, ਚੇਤਰ ਸੁਦੀ ੫ ਸ਼ੁਕ੍ਰਵਾਰ ੯ ਘੜੀ ਰਾਤੀ ਰਹੀ ਸੰਮਤ ੧੭੦੧ ਬਿਕ੍ਰਮੀ ਤੇ ਸਾਲ ੧੭੪ ਨਾਨਕ ਸ਼ਾਹੀ ਨੂੰ ਚੋਲਾ ਛੱਡ ਕੇ ਸੱਚਖੰਡ ਗੁਰਪੁਰ ਵਿੱਚ ਜਾ ਬਸੇ।

ਏਹਨਾਂ ਦੀ ਸਮਾਧਿ ਰਾਜੇ ਭੂਪ ਸਿੰਘ ਰੋਪੜੀਏ ਦੀ ਬਨਵਾਈ ਹੋਈ ਹੁਣ ਤੱਕ ਕੀਰਤਪੁਰ ਵਿੱਚ ਮੰਨੀ ਪੂਜੀ ਜਾਂਦੀ ਹੈ।

## ਇਤਿ ਤਵਾਰੀਖ ਗੁਰੂ ਖਾਲਸਾ ਹਿੱਸਾ ਪਹਿਲਾ ਨੰ: ਦੂਜਾ
## ਭਾਈ ਗਜਾਨ ਸਿੰਘ ਗਜਾਨੀ ਕ੍ਰਿਤ ਸਮਾਪਤੰ॥

*ਏਸੇ ਗੁਰੂ ਜੀ ਦੇ ਸਮੇਂ ਤੁਲਸੀ ਰਾਮਾਯਾਣ ਬਣਿਆ ਹੈ ਅਤੇ ਤੁਲਸੀ ਦਾਸ ਗੁਜਰੇ ਹਨ, ਯਥਾ–"ਸੰਮਤ ਸੋਲਹਿ ਸੈ ਅਸੀ ਅਸੀ ਗੰਗ ਕੇ ਤੀਰ। ਸਾਵਨ ਸੁਕਲਾ ਸਪਤਮੀ ਤੁਲਸੀ ਤਜਯੋ ਸਰੀਰ" ਏਹੋ ਦਿਨ ਓਸ ਦੇ ਚੇਲੇ ਓਸ ਦੀ ਸਰਾਧ ਤਿਥੀ ਮੰਨਦੇ ਹਨ।

ਇਤਿ ਤਵਾਰੀਖ ਗੁਰੂ ਖਾਲਸਾ ਹਿੱਸਾ ਪਹਿਲਾ ਨੰ: ਦੂਜਾ ਭਾਈ ਗਜਾਨ ਸਿੰਘ ਗਜਾਨੀ ਕ੍ਰਿਤ ਸਮਾਪਤੰ॥